ਆ ਕੇ ਵਸੇ। ਕਾਂਸੀ 'ਚ ਸ੍ਰੀ ਕ੍ਰਿਸਨੁ ਭਗਵਾਨ ਜੀ ਸੁਦਾਮੇ ਆਦਿ ਗੁਰ ਭਾਈਆਂ ਸਮੇਤ ਆਪਣੇ ਗੁਰੂ ਸਦੀਪਨ ਜੀ ਦੀਆਂ(ਗਾਊ) ਗਊਆਂ(ਚਰਾਵਤ) ਚਰਾਉਂਦੇ ਸਨ। ਇਉਂ ਤੀਰਥਾਂ ਨੇ ਹਰਿ ਜੀ ਦੇ ਪਿਆਰੇ(ਜਨ) ਜਨਾਂ ਦੇ(ਮਿਲਿ) ਮਿਲਣ ਤੋਂ ਭਾਵ ਉਨ੍ਹਾਂ ਦੀ ਚਰਨ-ਧੂੜ ਪ੍ਰਾਪਤ ਕਰਕੇ ਹੀ ਸੋਭਾ ਪਾਈ ਹੈ।

(ਦੇਵੀਂ) ਜਿਤਨੇ ਤੀਰਥ ਦੇਵੀ ਥਾਪੇ; ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥ ਜਿਤਨੇ ਤੀਰਥ (ਦੇਵੀ) ਦੇਵਤਿਆਂ ਨੇ ਥਾਪੇ ਸਨ। ਯਥਾ:-ਦੇਵਤਿਆ ਦਰਸਨ ਕੈ ਤਾਈ; ਦੂਖ ਭੂਖ ਤੀਰਥ ਕੀਏ॥ (੩੫੮) ਤਿਤਨੇ (ਸਭਿ) ਸਾਰੇ ਨਾਮ ਜਪਣ ਵਾਲੇ (ਸਾਧੂ) ਸਾਧੂਆਂ (ਕੀ) ਦੀ ਚਰਨ (ਧੂਰਿ) ਧੂੜਿ (ਤਾਈ) ਨੂੰ (ਲੋਚਹਿ) ਚਾਹੁੰਦੇ ਹਨ।

ਹਰਿ ਕਾ ਸੰਤੁ ਮਿਲੈ ਗੁਰ ਸਾਧੂ; ਲੈ ਤਿਸ ਕੀ ਧੂਰਿ ਮੁਖਿ ਲਾਈ॥੩॥ ਆਪ ਜੀ ਘਣੀ ਨਿਮ੍ਰਤਾ ਨਾਲ ਫ਼ੁਰਮਾਉਂਦੇ ਹਨ:- (ਸਾਧੂ) ਸ੍ਰੇਸ਼ਟ ਗੁਰ (ਹਰਿ) ਹਰੀ ਜੀ ਦੇ ਅਵਤਾਰ ਸਤਿਗੁਰੂ ਤੀਜੇ ਪਾਤਿਸਾਹ ਜੀ (ਕਾ) ਦਾ ਸੰਤੁ, ਜੋ ਕੋਈ ਦਾਸਨਦਾਸ ਨੂੰ ਮਿਲੈ, ਤਿਸ (ਕੀ) ਦੀ ਪਰਮਪਵਿੱਤ੍ਰ ਚਰਨ (ਧੂਰਿ) ਧੂੜੀ ਨੂੰ ਲੈ ਕੇ ਦਾਸਨਦਾਸ ਆਪਣੇ (ਮੁਖਿ) ਮਸਤਕ ਨੂੰ (ਲਾਈ) ਲਾਉਂਦਾ ਹੈ।

ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ; ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥ ਹੁਣ ਅਕਾਲ ਪੁਰਖੁ ਜੀ ਦੇ ਸਨਮੁਖ ਕਹਿ ਰਹੇ ਹਨ:- ਹੇ (ਮੇਰੇ) ਦਾਸਨਦਾਸ ਦੇ (ਸੁਆਮੀ) ਮਾਲਕ ਅਕਾਲ ਪੁਰਖੁ ਜੀ! (ਤੁਮਰੀ) ਆਪ ਜੀ ਦੀ ਰਚੀ, ਜਿਤਨੀ (ਸ੍ਰਿਸਟਿ) ਅਨੰਤ ਬ੍ਰਹਮੰਡ ਦੀ ਰਚਨਾ ਹੈ, ਤਿਤਨੀ (ਸਭ) ਸਾਰੀ ਦੀ ਸਾਰੀ ਹੀ ਨਾਮ ਜਪਣ ਵਾਲੇ ਸਾਧੂ ਜੀ (ਕੀ) ਦੀ ਪਰਮਪਵਿੱਤ੍ਰ ਚਰਨ (ਧੂਰਿ) ਧੂੜ ਤਾਈ (ਲੋਚੈ) ਚਾਹੁੰਦੀ ਹੈ।

ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ; ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥੨॥ ਸਤਿਗੁਰੂ ਨਾਨਕ ਦੇਵ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:- ਜਿਸੁ ਗ੍ਰੀਬ ਸਾਧ ਜੀ ਦੇ (ਲਿਲਾਟਿ) ਮੱਥੇ 'ਤੇ ਗੁਰੂ ਜੀ ਦੀ ਚਰਨ-ਧੂੜ ਦਾ ਸ਼ੁਭ ਸੱਚਾ ਲੇਖ ਲਿਖਿਆ(ਹੋਵੈ) ਹੁੰਦਾ ਹੈ, ਭਾਵ ਹਰ ਸਮੇਂ, ਸਾਧ ਕੀ ਧੂਰਿ; ਕਰਹੁ ਇਸਨਾਨੁ॥ ਅਨੁਸਾਰ ਗੁਰੂ ਜੀ ਦੀ ਚਰਨ-ਧੂੜ 'ਚ ਇਸ਼ਨਾਨ ਕਰਦੇ, ਆਪਣੇ ਮੱਥੇ ਨੂੰ ਲਾਉਂਦੇ ਹਨ। ਯਥਾ:- ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥) ਸਾਧੂ ਧੂਰਿ ਮੁਖਿ ਮਸਤਕਿ ਲਾਈ॥ ਨਾਨਕ ਉਧਰੇ ਹਰਿ ਗੁਰ ਸਰਣਾਈ॥ (੭੪੪) ਤਿਸੁ ਸਾਧੂ ਧੂਰਿ ਦੇ ਮੱਥੇ ਦੇ ਸ਼ੁਭ ਲੇਖ ਕਰਕੇ, (ਹਰਿ) ਵਾਹਿਗੁਰੂ ਜੀ ਸੰਸਾਰ ਸਮੁੰਦ੍ਰ ਤੋਂ ਪਾਰਿ (ਲੰਘਾਈ) ਲੰਘਾ ਦਿੰਦੇ ਹਨ, ਮੱਥੇ 'ਤੇ ਗੁਰੂ ਜੀ ਦੀ ਚਰਨ ਧੂੜਿ ਦੇ ਲੇਖ ਵਾਲੇ ਗ੍ਰੀਬ ਸਾਧ ਨੂੰ।

{ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ ਤਿਨੈ ਸਵਾਰਿਆ॥ ਸ੍ਰਬ ਵਿਆਪੀ ਵਾਹਿਗੁਰੂ ਜੀ ਦੇ ਅਵਤਾਰ, ਸਤਿਗੁਰੂ ਚੌਥੇ ਪਾਤਿਸਾਹ ਜੀ ਨੇ ਹਰਬੰਸ ਤਪੇ ਨੂੰ ਫ਼ੁਰਮਾਇਆ:- ਨਾਮ ਜਪਣ ਵਾਲੇ ਮਹਾਂਪੁਰਸ਼ਾਂ ਜੀ ਦੀ ਚਰਨ ਧੂੜਿ ਨੂੰ ਸਾਰੇ ਤੀਰਥ ਮੰਗਦੇ ਹਨ। ਦੇਵਤਿਆਂ ਨੇ ਤੀਰਥ ਥਾਪੇ

ਹਨ। ਗੁਰਸਿੱਖ, ਗੁਰੂ ਸੇਵਾ ਭਗਤੀ ਕਰਕੇ, ਨਾਮ ਜਪ ਜਪਾ ਕੇ, ਹੁਣ ਬ੍ਰਹਮਗਿਆਨ ਨੂੰ ਪ੍ਰਾਪਤ ਹਨ। ਇਨ੍ਹਾਂ ਨੂੰ ਪੂਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੀਰਥੁ ਪੂਰਾ ਸਤਿਗੁਰੂ; ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥ ਪੂਰੇ ਤੀਰਥ ਮਿਲੇ ਹਨ। ਇਸ ਲਈ ਇਨ੍ਹਾਂ ਨੂੰ ਤੀਰਥਾਂ 'ਤੇ ਜਾਣ ਦੀ ਲੋੜ ਨਹੀਂ। ਤੁਹਾਡੇ ਕਹੇ ਅਨੁਸਾਰ ਗੰਗਾ ਜੋ ਸ਼ਿਵ ਜੀ ਦੀਆਂ ਜਟਾਂ 'ਚ ਹੀ ਅਲੋਪ ਹੋ ਗਈ। ਵਾ ਗੰਗਾ ਨੇ ਮਾਣ ਕੀਤਾ, ਜਿਸ ਨੂੰ ਜਾਨਵੀ ਰਿਖੀ ਨੇ ਪੀ ਲਿਆ, ਉਹ ਕਲਿਆਣ ਕਿਵੇਂ ਕਰੇਗੀ? ਇਤਿਹਾਸ ਅਨੁਸਾਰ ਭਸਮਾਂਗਦ ਦੈਂਤ ਤੋਂ ਡਰਦੇ, ਸ਼ਿਵ ਜੀ ਆਪ ਤਾਂ ਝੋਟਾ ਬਣੇ। ਕੇਦਾਰ ਨਾਥ ਤੀਰਥ ਦੇ ਬਣਨ ਦਾ ਆਪ ਜੀ ਨੇ ਕਾਰਨ ਦੱਸਿਆ ਹੈ। ਉੱਥੇ ਜਾਣ ਦੀ ਕੋਈ ਭੀ ਮਹਾਨਤਾ ਨਹੀਂ। ਇਤਿਹਾਸ ਅਨੁਸਾਰ ਗੋਤਮ ਰਿਖੀ ਨੇ ਗਊ ਦੇ ਮੁਖੋਂ ਗੋਦਾਵਰੀ ਪ੍ਰਗਟ ਕੀਤੀ ਹੈ, ਕੀ ਗਾਂ ਦਾ ਪੇਟ ਵੱਡਾ ਪਹਾੜ ਸੀ?

ਸੋ ਸੱਚਾ ਨਾਮ ਜਪਣ ਜਪਾਉਣ ਵਾਲੇ ਹਰੀ ਜੀ ਦੇ ਪਿਆਰਿਆਂ ਦੀ ਚਰਨ ਧੂੜਿ ਪ੍ਰਾਪਤ ਕਰਕੇ ਤੀਰਥ ਸੋਭਾ ਪਾਉਂਦੇ ਹਨ। ਹੇ ਤਪੇ! ਸਾਧੂ ਧੂਰਿ ਲਾਈ ਮੁਖਿ ਮਸਤਕਿ; ਕਾਮ ਕ੍ਰੋਧ ਬਿਖੁ ਜਾਰਉ॥ (੫੩੨) ਅਨੁਸਾਰ ਦਾਸਨ ਦਾਸ ਤਾਂ ਸਤਿਗੁਰੂ ਸਾਹਿਬਾਨ ਜੀ ਦੇ ਸਾਧੂ ਸੰਤਾਂ ਦੀ ਚਰਨ ਧੂੜਿ ਨੂੰ ਲੈ ਕੇ ਮੁਖ ਮੱਥੇ ਨੂੰ ਲਾਉਂਦਾ ਹੈ। ਅਤਿਅੰਤ ਨਿਮ੍ਰਤਾ ਗ੍ਰੀਬੀ ਪ੍ਰੇਮ ਜਮਾਲ ਜਲਾਲ ਕਮਾਲ ਦੇ ਬਚਨ ਸੁਣ ਕੇ, ਤਪਾ ਜੀ ਵਿਸਮਾਦ ਹੋ ਗਏ। ਧੰਨ ਗੁਰੂ ਰਾਮਦਾਸ ਜੀ ਰੋਮ ੨ ਕਰਕੇ ਜਪਣ ਲੱਗੇ। ਸੱਚੇ ਪਾਤਿਸਾਹ ਦੇ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ ਦਾ ਸੱਚਾ ਅੰਮ੍ਰਿਤ ਪੀ ਕੇ ਨਿਹਾਲ ੩ ਹੋ ਗਏ।

੬੪.ਸਰਣਿ ਪੈਣ ਬਾਰੇ ਮਾਟੋ:- ਜਪੁ ਤਪੁ ਸੰਜਮੁ; ਧਰਮੁ ਨ ਕਮਾਇਆ॥ ਸੇਵਾ ਸਾਧ; ਨ ਜਾਨਿਆ ਹਰਿ ਰਾਇਆ॥ ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥੨॥੪॥ ਪਰਮ-ਪੂਜਨੀਕ ਪੰਜਵੇਂ ਪ੍ਰਭੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਵਾਹਿਗੁਰੂ ਜੀ ਦੇ ਸਨਮੁਖ ਅਤਿਅੰਤ ਹੀ ਨਿੰਮ੍ਰਤਾ ਹਲੀਮੀ ਗ੍ਰੀਬੀ ਨਾਲ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਜੀ! ਦਾਸਨ ਦਾਸ ਨੇ ਮਨ ਕਰਕੇ ਜਪੁ, ਸ੍ਰੀਰ ਕਰਕੇ ਤਪੁ, ਇੰਦ੍ਰੀਆਂ ਦਾ (ਸੰਜਮੁ) ਦਮਨ, ਸ਼੍ਰੇਸ਼ਟ ਧਰਮੁ(ਨ) ਨਹੀਂ ਕਮਾਇਆ ਅਤੇ (ਸਾਧ) ਸੰਤਾਂ ਦੀ ਸੇਵਾ ਭੀ (ਨ) ਨਹੀਂ ਕੀਤੀ। ਹੇ (ਹਰਿ) ਹਰੀ, (ਰਾਇਆ) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਜੀ!ਨ ਹੀ ਆਪ ਜੀ ਨੂੰ ਜਾਨਿਆ ਹੈ। ਜਿਵੇਂ ਭਗਤ ਕਬੀਰ ਸਾਹਿਬ ਜੀ ਨੇ ਜਾਣੇ ਜਣਾਏ ਹਨ। ਵਾਹਿਗੁਰੂ(ਨਾਨਕ) ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:-(ਹਮ) ਦਾਸਨ ਦਾਸ ਨੀਚ ਭਾਗਾਂ ਵਾਲਾ ਅਥਵਾ ਨੀਚ (ਕਰੰਮਾ) ਕੰਮਾਂ ਨੂੰ ਕਰਨ ਵਾਲਾ ਹੈ। ਹੇ ਵਾਹਿਗੁਰੂ ਜੀ! ਭਾਵੇਂ ਦਾਸਨ ਦਾਸ ਨੀਚ ਕਰਮ ਕਰਨ ਵਾਲਾ ਹੈ, ਆਪਣੀ ਸਰਣ ਪਿਆ ਜਾਣ ਕੇ, ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥ ਅਨੁਸਾਰ ਸਰਣਿ(ਪਰੇ) ਪਏ ਕੀ(ਸਰਮਾ) ਲੱਜਿਆ, ਪਾਪਾਂ ਵਿਕਾਰਾਂ ਔਗੁਣਾਂ ਵੱਲੋਂ(ਰਾਖਹੁ) ਰੱਖਣਾ ਕਰੋ ਜੀ, ਕਿਉਂ ਜੋ ਇਹ ਲੱਜਿਆ ਪਤਿ ਨੂੰ ਖੁਆਰ ਕਰਦੇ ਹਨ। ਯਥਾ:-ਤੇਰੀ ਸਰਣਿ; ਮੇਰੇ ਦੀਨ ਦਇਆਲਾ॥ ਸੁਖ ਸਾਗਰ; ਮੇਰੇ ਗੁਰ ਗੋਪਾਲਾ॥ ਕਰਿ ਕਿਰਪਾ ਨਾਨਕੁ ਗੁਣ ਗਾਵੈ; ਰਾਖਹੁ ਸਰਮ

ਅਸਾੜੀ ਜੀਉ॥) ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥) ਜੋ ਜੋ ਸਰਣਿ ਪਰਿਓ ਗੁਰ ਨਾਨਕ; ਅਭੈ ਦਾਨੁ ਸੁਖ ਪਾਏ॥) ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਦਰਸਨੁ ਭੇਟਤ.ਹੋਤ ਅਨੰਦਾ; ਦੂਖੁ ਗਇਆ.ਹਰਿ ਗਾਈਐ॥) ਸਰਨਿ ਆਵੈ ਪਾਰਬ੍ਰਹਮ ਕੀ; ਤਾਂ ਫਿਰਿ ਕਾਹੇ ਝੂਰੇ॥) ਜੋ ਸਰਣਿ ਆਵੈ.ਤਿਸੁ ਕੰਠਿ ਲਾਵੈ; ਇਹੁ ਬਿਰਦੁ.ਸੁਆਮੀ ਸੰਦਾ॥) ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥) ਜੇ ਸਾਧੂ ਸਰਨੀ ਪਰੇ; ਤਿਨ ਕੇ ਕਵਣ ਬਿਚਾਰ॥ ਦੰਤ ਜੀਭ ਜਿਮ ਰਾਖਿ ਹੈ; ਦੁਸਟ ਅਰਿਸਟ ਸੰਘਾਰ॥ ੨੫॥) ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ.ਸਰਨ ਚਰਨ॥) ਦੀਨੁ ਦੁਆਰੈ ਆਇਓ.ਠਾਕੁਰ; ਸਰਨਿ ਪਰਿਓ ਸੰਤ.ਹਾਰੇ॥) ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ ਮਾਰਿ॥) ਸਰਨੀ ਆਇਓ; ਨਾਥ ਨਿਧਾਨ॥ ਨਾਮ ਪ੍ਰੀਤਿ.ਲਾਗੀ ਮਨ ਭਤਿਰਿ; ਮਾਗਨ ਕਉ ਹਰਿ ਦਾਨ॥੧॥) ਹਰਿ ਚਰਨ ਸਰਨ, ਗੋਬਿੰਦ ਦੁਖ ਭੰਜਨਾ; ਦਾਸ ਅਪੁਨੇ ਕਉ ਨਾਮੁ ਦੇਵਹੁ॥ ਦ੍ਰਿਸਟਿ ਪ੍ਰਭ ਧਾਰਹੁ. ਕ੍ਰਿਪਾ ਕਰਿ ਤਾਰਹੁ; ਭੁਜਾ ਗਹਿ.ਕੂਪ ਤੇ ਕਾਢਿ ਲੇਵਹੁ॥) ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ.ਕਛੂ ਨ ਜਾਨਊ; ਨੀਚੁ ਮੂਰਖਾਰੇ॥੧॥)

੬੫.ਵਾਹਿਗੁਰੂ॥ ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ; ਓਛਾ ਜਨਮੁ ਹਮਾਰਾ॥ ਤੁਮ ਸਰਨਾਗਤਿ ਰਾਜਾ ਰਾਮਚੰਦ; ਕਹਿ ਰਵਿਦਾਸ ਚਮਾਰਾ॥੫॥ ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਅਵਤਾਰ ਭਗਤ ਸ੍ਰੀ ਰਵਿਦਾਸ ਸਾਹਿਬ ਜੀ, ਅਪਨੇ ਨਿਰਗੁਨ ਸਰੂਪ ਜੀ ਦੁਆਰਾ, ਕੋਟਾਨ ਕੋਟ ਬ੍ਰਹਮੰਡਾਂ ਦੇ ਰਚਨਹਾਰ ਹੁੰਦਿਆਂ, ਘਣੀ ਨਿਮ੍ਰਤਾ ਸਹਿਤ ਭਾਉ ਭਗਤੀ ਕਰਨ ਦੀ ਜਾਚ ਬਖ਼ਸ਼ ਕੇ, ਸੜਦੇ ਬਲਦੇ ਰਿਦਿਆਂ ਨੂੰ ਠਾਰ ਰਹੇ ਹਨ। ਆਪ ਜੀ ਅਕਾਲ ਪੁਰਖ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਹੇ ਵਾਹਿਗੁਰੂ ਜੀ!(ਮੇਰੀ) ਦਾਸਨ ਦਾਸ ਚਮਿਆਰ ਦੀ ਨੀਵੇਂ ਕਰਮ ਕਰਨੇ ਕਰਕੇ (ਕਮੀਨੀ) ਨੀਚ ਜਾਤਿ ਹੈ। ਨੀਚ ਕਰਮ ਕਰਨ ਵਾਲਿਆਂ ਦੀ(ਪਾਂਤਿ) ਪੰਗਤੀ ਭੀ(ਕਮੀਨੀ) ਨੀਚ ਹੈ, ਜਿਸ ’ਚ ਦਾਸਨ ਦਾਸ ਬੈਠਦਾ ਹੈ। ਅਤਿ ਨੀਚ ਕੰਮ ਕਰਨੇ ਕਰਕੇ(ਹਮਾਰਾ) ਦਾਸਨ ਦਾਸ ਦਾ ਸਾਰਾ ਜਨਮੁ ਹੀ(ਓਛਾ) ਤੁੱਛ, ਨਿਕੰਮਾ ਵਿਅਰਥ ਹੈ। ਭਗਤ ਰਵਿਦਾਸ ਸਾਹਿਬ ਜੀ (ਕਹਿ) ਫ਼ੁਰਮਾਉਂਦੇ ਹਨ:-ਹੇ ਰਾਜਾ ਰਾਮਚੰਦ ਵਾਹਿਗੁਰੂ ਜੀ!ਦਾਸਨ ਦਾਸ (ਚਮਾਰਾ) ਚਮਿਆਰ (ਤੁਮ) ਆਪ ਜੀ ਦੀ (ਸਰਨਾਗਤਿ) (ਸਰਨ+ਆ+ਗਤਿ) ਸ਼ਰਨ ’ਚ ਆ ਕੇ(ਗਤਿ) ਪ੍ਰਾਪਤ ਹੋਇਆ ਹੈ। ਇਸ ਲਈ ਸ਼ਰਨ ਪਏ ਦੀ ਲੱਜਿਆ ਰੱਖੋ ਜੀ। ਯਥਾ:-ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥)

੬੬.ਵਾਹਿਗੁਰੂ॥ ਅਨੇਕ ਜਨਮ ਪਾਪ ਕਰਿ ਭਰਮੇ; ਹੁਣਿ ਤਉ ਸਰਣਾਗਤਿ ਆਏ॥ ਦਇਆ ਕਰਹੁ ਰਖਿ ਲੇਵਹੁ ਹਰਿ ਜੀਉ; ਹਮ ਲਾਗਹ ਸਤਿਗੁਰ ਪਾਏ॥੩॥ ਦਾਸਨ ਦਾਸ ਨਿਰਗੁਣ ਨਿਮਾਣੇ ਅਨੇਕ ਜਨਮ ਪਾਪ (ਕਰਿ) ਕਰਕੇ, ਭਰਮੇ ਹਾਂ, ਭਰਮ ੨ ਕੇ ਹੁਣਿ (ਤਉ) ਆਪ ਜੀ ਦੀ (ਸਰਣਾਗਤਿ) ਸਰਣ ’ਚ ਆਏ ਹਾਂ। ਹੇ ਹਰਿ ਜੀਉ! ਆਪ ਜੀ ਦੀ ਸ਼ਰਨ ਆ ਕੇ, ਸੰਗਤਾਂ ਸਮੇਤ

(ਹਮ) ਦਾਸਨ ਦਾਸ, ਸਤਿਗੁਰ ਸਾਹਿਬ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਮਹਾਨ ਪਰਉਪਕਾਰੀ (ਪਾਏ) ਚਰਨੀਂ (ਲਾਗਹ) ਲੱਗੇ ਹਾਂ, ਇਸ ਲਈ ਦਇਆ ਕਰਹੁ, ਦਾਸਨ ਦਾਸਾਂ ਨੂੰ ਸਦਾ ਲਈ ਵਿਕਾਰਾਂ ਔਗੁਣਾਂ ਤੋਂ ਰਖਿ(ਲੇਵਹੁ) ਲੈਣਾ ਕਰੋ ਜੀ। ਯਥਾ:-ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥) ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥) ਕਹੁ ਨਾਨਕ; ਹਮ ਨੀਚ ਕਰੰਮਾ॥ ਸਰਣਿ ਪਰੇ ਕੀ; ਰਾਖਹੁ ਸਰਮਾ॥)

੬੭.ਵਾਹਿਗੁਰੂ॥ ਹਮ ਗਰੀਬ ਮਸਕੀਨ ਪ੍ਰਭ ਤੇਰੇ; ਹਰਿ ਰਾਖੁ ਰਾਖੁ ਵਡ ਵਡਾ ਹੇ॥ ਹੇ ਧੰਨ ਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ ਆਪ ਜੀ ਦੀ ਪਰਮ-ਪਵਿੱਤ ਸੱਤਾ ਨਾਲ ਦੇਖਦੇ, ਸੁਣਦੇ, ਜਿਉਂਦੇ, ਜਾਗਦੇ ਸੁਆਸ ਲੈਂਦੇ ਹਾਂ, ਆਪ ਜੀ ਹੁਣ ਫੁਰਮਾ ਰਹੇ ਹੋਂ ਜੀ:-ਹੇ(ਵਡ) ਵੱਡੇ ਤੋਂ(ਵਡਾ) ਵੱਡੇ(ਪ੍ਰਭ) ਸਮਰੱਥ ਵਾਹਿਗੁਰੂ ਹਰਿ ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀਓ!(ਹਮ) ਦਾਸਨ ਦਾਸ ਗਰੀਬ ਤੋਂ(ਮਸਕੀਨ) ਗ੍ਰੀਬ(ਤੇਰੇ) ਆਪ ਜੀ ਦਾ ਛੋਟੇ ਤੋਂ ਛੋਟਾ ਇਆਣਾ ਬੱਚਾ ਹੈ। ਕਿਰਪਾ ਕਰਕੇ ਕਾਮ ਕ੍ਰੋਧ ਜਮਾਂ ਜੂਨਾਂ ਆਦਿਕਾਂ ਤੋਂ ਰਾਖੁ ਕੇ, ਆਪਣੀ ਸਰਨ 'ਚ ਰਾਖੁ ਲਉ ਜੀ। ਯਥਾ:-ਮੇਰੇ ਰਾਮ.ਹਮ ਬਾਰਿਕ; ਹਰਿ ਪ੍ਰਭ ਕੇ ਹੈ ਇਆਣੇ॥) ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥) ਜਨ ਨਾਨਕ ਨਾਮੁ ਅਧਾਰੁ ਟੇਕ ਹੈ; ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥ ੪॥ ਵਾਹਿਗੁਰੂ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ, ਸਨਮੁਖ ਕਹਿੰਦੇ ਹਨ:-ਹੇ ਹਰਿ ਸਰੂਪ ਗੁਰੂ ਅਮਰਦਾਸ ਸਾਹਿਬ ਜੀ! (ਜਨ) ਦਾਸਨ ਦਾਸ ਨੂੰ, ਆਪ ਜੀ ਦੇ ਨਾਮੁ ਜੀ ਦਾ ਅਧਾਰੁ ਇਸ ਲੋਕ 'ਚ, (ਟੇਕ) ਓਟ ਪ੍ਰਲੋਕ 'ਚ ਹੈ। ਆਪ ਜੀ ਦੇ ਸ਼ੁਭ ਸੱਚੇ ਨਾਮੇ ਨੇ ਹੀ, ਬ੍ਰਹਮਾਨੰਦ ਸੁਖੁ, ਦਾਸਨ ਦਾਸ ਦੇ ਦਿਲ 'ਚ(ਮੰਡਾ) ਸਜਾਉਣਾ ਕੀਤਾ ਹੈ।

੬੮.ਵਾਹਿਗੁਰੂ॥ ਪੂਜ ਲਗੈ.ਪੀਰੁ ਆਖੀਐ; ਸਭੁ ਮਿਲੈ ਸੰਸਾਰੁ॥ ਜਿਸ ਪੁਰਖ ਨੂੰ(ਪੀਰੁ) ਸ਼ਕਤੀ ਵਾਲਾ ਵੱਡਾ ਪੀਰ (ਆਖੀਐ) ਆਖਿਆ ਜਾਵੇ, ਸਭੁ ਸੰਸਾਰੁ(ਮਿਲੈ) ਮਿਲ ਕੇ, ਓਸ ਦੀ(ਪੂਜ) ਪੂਜਾ 'ਚ(ਲਗੈ) ਲੱਗ ਜਾਵੇ। ਨਾਉ ਸਦਾਏ ਆਪਣਾ; ਹੋਵੈ ਸਿਧੁ ਸੁਮਾਰੁ॥ ਆਪਣਾ(ਨਾਉ) ਨਾਮ ਵੱਡਾ ਰੱਬ(ਸਦਾਏ) ਸਦਵਾ ਕੇ, (ਸਿਧੁ) ਸ਼ਕਤੀਆਂ ਵਾਲਿਆਂ ਸਿੱਧਾਂ ਦੀ(ਸੁਮਾਰੁ) ਗਿਣਤੀ 'ਚ(ਹੋਵੈ) ਹੋ ਜਾਵੇ, ਭਾਵ ਸ਼ਕਤੀ ਵਾਲਾ ਸਿੱਧ ਮੰਨਿਆ ਪੂਜਿਆ ਵਡਿਆਇਆ ਜਾਵੇ। ਜਾ ਪਤਿ ਲੇਖੈ ਨਾ ਪਵੈ; ਸਭਾ ਪੂਜ ਖੁਆਰੁ॥੨॥ (ਜਾ) ਜੇਕਰ(ਪਤਿ) ਪਤੀ ਪ੍ਰਮਾਤਮਾ ਜੀ ਦੇ ਦਰਬਾਰ 'ਚ, ਓਸ ਦੀ(ਪਤਿ) ਇੱਜ਼ਤ(ਲੇਖੈ) ਪ੍ਰਵਾਣਗੀ 'ਚ(ਨਾ) ਨਹੀਂ (ਪਵੈ) ਪੈਂਦੀ, ਭਾਵ ਔਗੁਣਾਂ ਪਾਪਾਂ ਵਿਕਾਰਾਂ ਕਰਕੇ ਬੇਪਤਿ ਹੈ, ਤਾਂ ਓਸ ਨੇ ਜੋ ਆਪਣੀਆਂ (ਪੂਜ) ਪੂਜਾ ਕਰਾਈ ਹੈ, ਉਹ (ਸਭਾ) ਸਾਰੀ, ਉਸ ਨੂੰ ਖੁਆਰੁ ਕਰਨ ਵਾਲੀ ਹੈ, ਭਾਵ ਔਗੁਣ ਵਿਕਾਰ ਜਮ ਰੋਗ ਉਸ ਨੂੰ ਮਾਰ ਕੇ ਬਰਬਾਦ ਕਰਦੇ ਹਨ। ਕੈਂਸਰ ਏਡਜ਼ ਆਦਿ ਭੈੜੀਆਂ ਤੋਂ ਭੈੜੀਆਂ ਬੀਮਾਰੀਆਂ ਦੇ ਜਿਰਮ ਅੰਦਰ ਪੈਦਾ ਹੋ ਜਾਂਦੇ ਹਨ।

੬੯.ਵਾਹਿਗੁਰੂ॥ ਭਾਈ ਰੇ; ਸੰਤ ਜਨਾ ਕੀ ਰੇਣੁ॥ ਜਿਨ੍ਹਾਂ ਸੰਤੋਖੀ ਸੰਤਾਂ ਨੂੰ ਸੱਚ ਮਿਲਿਆ ਹੈ। ਇਕ 'ਚ ਲੀਣ ਹੋ ਕੇ ਇੱਕ ਨੂੰ ਜਪਦੇ ਹਨ। (ਰੇ) ਹੇ ਭਾਈ ! ਐਸੇ ਸੰਤ ਜਨਾ (ਕੀ) ਦੀ ਪਰਪ-ਪਵ੍ਤਿ ਜੋ ਚਰਨ (ਰੇਣੁ) ਧੂੜ ਹੈ, ਉਹ ਸੰਤ ਸਭਾ ਗੁਰੁ ਪਾਈਐ; ਮੁਕਤਿ ਪਦਾਰਥੁ ਧੇਣੁ॥੧॥ ਗੁਰੁ ਮਹਾਰਾਜ ਸਾ: ਜੀ ਦੇ(ਸੰਤ) ਸੰਤਾਂ ਦੀ ਸਭਾ 'ਚੋਂ(ਪਾਈਐ) ਪਾਈਦੀ ਹੈ। ਜੋ ਕਾਮਧੇਨ ਹੈ, ਉਹ ਮੁਕਤੀ ਨਹੀਂ ਦੇ ਸਕਦੀ, ਪਰ ਸੰਤਾਂ ਦੀ ਚਰਨ-ਧੂੜ ਰੂਪੀ(ਧੇਣੁ) ਕਾਮਧੇਨ ਤੋਂ ਸਭ ਪਦਾਰਥੁ, ਮੁਕਤਿ ਪਾਈਦੀ ਹੈ। ਜਿਵੇਂ ਬਾਬਾ ਬੁੱਢਾ ਸਾਹਿਬ ਜੀ, ਭਾਈ ਬਾਲਾ ਜੀ ਆਦਿ ਗੁਰੂ ਕੇ ਸੰਤ ਜਨਾ ਦੀ ਚਰਨ ਧੂੜ ਐਸੀ ਦੁਰਲੱਭ ਹੈ।

੭੦. ਵਾਹਿਗੁਰੂ॥ ਸਤਗੁਰ ਕੀ ਸੇਵਾ ਗਾਖੜੀ; ਸਿਰੁ ਦੀਜੈ ਆਪੁ ਗਵਾਇ॥ ਸਤਿਗੁਰੂ ਤੀਜੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਸਤਗੁਰ ਜੀ ਕੀ ਸੇਵਾ ਕਰੇ, ਸਿਰੁ(ਦੀਜੈ) ਦੇਣਾ ਕਰੇ, (ਗਾਖੜੀ) ਕਠਨ (ਆਪੁ) ਹੰਕਾਰ (ਗਵਾਇ) ਗੁਆਉਣਾ ਕਰੇ, ਸਿਰ ਦੇ ਕੇ ਇਹ ਨ ਕਹੇ ਸਿਰ ਦਿਤਾ ਹੈ। ਜਿਵੇਂ ਪੰਜਾਂ ਪਿਆਰਿਆਂ ਨੇ, ਆਪ ਗੁਆ ਕੇ ਹੱਥ ਜੋੜ ਕੇ ਸਿਰ ਝੁਕਾ ਕੇ ਸੀਸ ਦਿੱਤੇ। ਸਬਦਿ ਮਿਲਹਿ ਤਾ ਹਰਿ ਮਿਲੈ; ਸੇਵਾ ਪਵੈ ਸਭ ਥਾਇ॥ ਆਪ ਗੁਆ ਕੇ ਸਿਰ ਦੇਣ ਰੂਪ, ਸਤਿਗੁਰਾਂ ਦੀ ਸ਼ੁਭ ਸੇਵਾ ਕਰਕੇ, ਜੇਕਰ ਗੁਰ (ਸਬਦਿ) ਉਪਦੇਸ 'ਚ ਮਿਲਹਿ, ਭਾਵ ਮੰਨਣ ਕਰੇ ਤਾ ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ ਹਰਿ ਜੀ (ਮਿਲੈ) ਮਿਲਦੇ ਹਨ। ਹਰਿ ਜੀ ਦੇ ਮਿਲਣੇ ਕਰਕੇ, ਸਤਿਗੁਰਾਂ ਦੀ ਸਭ ਸ਼ੁਭ ਸੇਵਾ (ਥਾਇ) ਪਰਵਾਣ(ਪਵੈ) ਪੈਂਦੀ ਹੈ।

੭੧.ਵਾਹਿਗੁਰੂ॥ ਜੇਹਾ ਸਤਿਗੁਰੁ ਕਰਿ ਜਾਣਿਆ; ਤੇਹੋ ਜੇਹਾ ਸੁਖੁ ਹੋਇ॥ ਸਤਿਗੁਰੂ ਤੀਜੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਭਾਈ! ਸਤਿਗੁਰੁ ਪਹਿਲੇ, ਦੂਜੇ ਪਾਤਿਸਾਹ ਜੀ ਨੂੰ, ਆਪਣੀ ਭਾਵਨਾ ਅਨੁਸਾਰ ਜਿਸ ਕਿਸੇ ਨੇ, ਜੇਹੋ ਜੇਹਾ(ਕਰਿ) ਕਰਕੇ ਜਾਣਿਆ ਹੈ, ਤੇਹੋ ਜਿਹਾ ਹੀ ਓਸ ਨੂੰ ਸੁਖੁ ਪ੍ਰਾਪਤ(ਹੋਇ) ਹੁੰਦਾ ਹੈ। ਜਿਵੇਂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਪਾਰਬ੍ਰਹਮ ਮੰਨ ਕੇ, ਸਨਮੁਖ ਰਹਿ ਕੇ ਭਾਣਾ ਜੀ, ਭਲਾ ਜੀ, ਭੁੱਲ ਗਏ ਜੀ, ਬਚਨ ਕਮਾਏ। ਯਥਾ:-ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ ਅਨੁਸਾਰ ਗੁਰਤਾ ਕੇ ਮਾਲਕ ਬਣੇ। ਏਹੁ ਸਹਸਾ ਮੂਲੇ ਨਾਹੀ; ਭਾਉ ਲਾਏ ਜਨੁ ਕੋਇ॥ (ਏਹੁ) ਇਸ ਮੇਰੇ ਕਥਨ 'ਚ(ਮੂਲੇ) ਉੱਕਾ ਹੀ ਸਹਸਾ ਨਾਹੀ ਹੈ। (ਕੋਇ) ਕੋਈ ਵੀ ਪ੍ਰੇਮੀ ਜਨੁ(ਭਾਉ) ਪ੍ਰੇਮ ਲਾਏ ਕੇ ਵੇਖ ਲਵੇ।)

੭੨. ਵਾਹਿਗੁਰੂ॥ ਮਨੁ ਤਨੁ ਅਰਪੀ ਸਿਰੁ ਦੇਈ; ਤਿਨ ਕੈ ਲਾਗਾ ਪਾਇ॥ ਜਿਨੀ ਇਕੁ ਪਛਾਣਿਆ; ਦੂਜਾ ਭਾਉ ਚੁਕਾਇ॥ ਨਿੰਮ੍ਰਤਾ ਸ਼ਾਂਤੀ ਸਹਿਤ ਧੰਨ ਸਤਿਗੁਰੂ ਅਮਰਦਾਸ ਸਾਹਿਬ ਜੀ ਆਪੁ ਤਿਆਗ ਕੇ ਸ਼ੁਭ ਬਚਨ ਫ਼ੁਰਮਾ ਰਹੇ ਹਨ:-(ਜਿਨੀ) ਜਿਨ੍ਹਾਂ ਗੁਰਮੁਖਾਂ ਨੇ, ਬਾਬੇ ਬੁੱਢੇ ਸਾਹਿਬ ਜੀ ਵਾਂਗ, ਸਭ ਦੇ ਵਿੱਚ, ਇਕੁ ਅਦ੍ਵੈਤ ਰੂਪ ਬ੍ਰਹਮ ਜੀ ਨੂੰ, ਗੁਰਾਂ ਦੁਆਰਾ ਪਛਾਣਿਆ, (ਦੂਜਾ) ਦ੍ਵੈਤ(ਭਾਉ) ਭਾਵ ਚੁਕਾਇ ਦਿੱਤਾ ਹੈ। ਦਾਸਨ ਦਾਸ ਗ੍ਰੀਬ, ਉਨ੍ਹਾਂ ਗੁਰਮੁਖਾਂ ਨੂੰ, ਮਨੁ ਤਨੁ(ਅਰਪੀ)

ਭੇਟਾ ਕਰਦਾ ਹੈ, ਸਿਰੁ ਭੀ(ਦੇਈ) ਦਿੰਦਾ ਹੈ, ਤਿਨ(ਕੈ) ਦੇ(ਪਾਇ) ਚਰਨੀਂ(ਲਾਗਾ) ਲੱਗਣਾ ਕਰਦਾ ਹੈ।

੭੩.ਵਾਹਿਗੁਰੂ॥ ਜਾਇ ਪੁਛਹੁ ਸੋਹਾਗਣੀ; ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥ ਓਇ ਵੇਪਰਵਾਹ ਨ ਬੋਲਨੀ; ਹਉ ਮਲਿ ਮਲਿ ਧੋਵਾ ਤਿਨ ਪਾਇ॥੧॥ ਸਤਿਗੁਰੂ ਚੌਥੇ ਪਾਤਿਾਹ ਜੀ ਅਤੀ ਨਿੰਮ੍ਰਤਾ ਸਹਿਤ ਫ਼ੁਰਮਾ ਰਹੇ ਹਨ:- (ਸੋਹਾਗਣੀ) ਪਤੀ ਪ੍ਰਮਾਤਮਾ ਦੇ ਸੁਹਾਗ ਭਾਗ ਅਨੰਦ ਨੂੰ ਪ੍ਰਾਪਤ, ਮਹਾਤਮਾ ਰੂਪੀ ਸੋਹਾਗਣੀ ਪਾਸ ਜਾਇ ਕੇ, ਦਾਸਨ ਦਾਸ(ਪੁਛਹੁ) ਪੁੱਛਦਾ ਹੈ ਕਿ(ਤੁਸਾ) ਆਪ ਜੀ ਨੂੰ, ਕਿਉ(ਕਰਿ) ਕਰਕੇ, (ਪ੍ਰਭੁ) ਸਮਰੱਥ ਵਾਹਿਗੁਰੂ ਜੀ, ਆਇ ਕੇ (ਮਿਲਿਆ) ਮਿਲੇ ਹਨ?(ਓਇ) ਉਹ, ਪਤੀ ਪ੍ਰਮਾਤਮਾ ਦੇ ਸੁਹਾਗ ਭਾਗ ਅਨੰਦ ਨੂੰ ਪ੍ਰਾਪਤ, ਮਹਾਤਮਾ ਰੂਪੀ ਸੋਹਾਗਣੀ, ਆਪਣੀ ਮੰਨਤਾ ਕਰਾਉਣ ਵੱਲੋਂ ਅਤੇ ਜਮਾਂ, ਜੂਨਾਂ, ਅਉਗਣਾਂ ਵਿਕਾਰਾਂ ਵੱਲੋਂ ਵੇਪਰਵਾਹ ਹਨ। ਯਥਾ:-ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਭਾਵੇਂ ਦਾਸਨ ਦਾਸ ਨਾਲ(ਨ) ਨਹੀਂ(ਬੋਲਨੀ) ਬੋਲਦੇ, ਤਾਂ ਭੀ(ਹਉ) ਦਾਸਨ ਦਾਸ(ਤਿਨ) ਤਿਨ੍ਹਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ(ਪਾਇ) ਚਰਨ-ਕਮਲਾਂ ਨੂੰ, ਮਲਿ ਮਲਿ ਕੇ(ਧੋਵਾ) ਧੋਂਦਾ ਹੈ। ਯਥਾ:-(ਤੈ-ਕੂ ਬੋਲੋ) ਪਾਵ ਮਲੋਵਾ ਮਲਿ ਮਲਿ ਧੋਵਾ; ਇਹੁ ਮਨੁ ਤੈਕੂ ਦੇਸਾ॥

੭੪.ਵਾਹਿਗੁਰੂ॥ ਸਤ ਸੰਤੋਖੁ ਦਇਆ ਕਮਾਵੈ; ਏਹ ਕਰਣੀ ਸਾਰ॥ ਆਪੁ ਛੋਡਿ ਸਭ ਹੋਇ ਰੇਣਾ; ਜਿਸੁ ਦੇਇ ਪ੍ਰਭੁ ਨਿਰੰਕਾਰੁ॥ (ਨਿਰੰਕਾਰ) ਸਭ ਅਕਾਰਾਂ ਦੇ ਕਰਤੇ, ਬੇਸੁਮਾਰ ਅਥਾਹ; ਅਗਨਤ ਅਤੋਲੈ॥ ਸਭਨਾ ਅਕਾਰਾਂ'ਚ ਵਿਆਪਕ ਪ੍ਰਕਾਸ਼ਕ ਹਨ। ਯਥਾ:-ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸਹਿਨਸ਼ੀਲਤਾ ਖਿਮਾ, ਸਤਿ ਸੰਤੋਖ ਬ੍ਰਹਮਗਿਆਨ ਆਦਿ ਸ੍ਰਬ ਵਿਆਪੀ ਵਿਸਮਾਦ ਅਸੰਖ ਸ਼ੁਭ ਗੁਣਾਂ ਦੇ ਦਾਤੇ, ਅਨਤਕਲਾਵਾਨ ਪੂਰਨ ਮੇਹਰਵਾਨ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਵਾਹਿਗੁਰੂ ਪ੍ਰਭੁ ਜੀ ਦੇ ਅਵਤਾਰ, ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਜਿਸੁ ਨੂੰ ਨਾਮ ਦੀ ਦਾਤਿ (ਦੇਇ) ਦਿੰਦੇ ਹਨ। ਉਹ (ਆਪੁ) ਅਹੰਕਾਰ ਛੋਡਿ ਕੇ, ਸਭ ਦੀ(ਰੇਣਾ) ਚਰਨ-ਧੂੜਿ ਹੋਇ ਜਾਂਦਾ ਹੈ ਅਤੇ ਉਹ ਸਤ ਸੰਤੋਖੁ ਦਇਆ ਆਦਿ ਸ਼ੁਭ ਗੁਣ(ਕਮਾਵੈ) ਕਮਾਉਂਦਾ ਹੈ, ਏਹ ਪੂਰਨ ਗੁਰੂ ਜੀ ਦੀ(ਸਾਰ) ਸ਼੍ਰੇਸ਼ਟ (ਕਰਣੀ) ਕਮਾਈ ਹੈ, ਕਿਉਂ ਜੋ ਪੂਰਨ ਗੁਰੂ ਜੀ ਤੋਂ ਨਾਮ ਦੀ ਦਾਤਿ ਪ੍ਰਾਪਤ ਕਰਕੇ, ਸੰਤੋਖੁ ਦਇਆ ਆਦਿ ਸ਼ੁਭ ਗੁਣ ਕਮਾਉਂਦਾ ਹੈ। ਅੱਖਰੀ ਅਰਥ:-(ਸਤ) ਸੱਚ ਬੋਲਣਾ, ਸੱਚਾ ਨਾਮ ਜਪਣਾ ਜਪਾਉਣਾ, ਸੱਚੇ ਪੁਰਖਾਂ ਦੀ ਸੰਗਤ ਕਰਨੀ, (ਸੰਤੋਖੁ) "ਯਥਾ ਲਾਭ ਤਥਾ ਸੰਤੁਸਟ" ਰਹਿਣਾ (ਦਇਆ) ਦੁਖੀ ਜੀਵ ਤੇ ਐਸੀ ਦਇਆ ਕਰਨੀ, ਆਪਣੀ ਜਾਨ ਵਾਰ ਕੇ ਭੀ ਸੁਖੀ ਕਰ ਦੇਣਾ। ਜਿਵੇਂ ਸੱਤਾਂ ੨ ਦਿਨਾਂ ਦੇ ਭੁੱਖਿਆ ਸਿੰਘਾਂ ਦੇ ਦਇਆ ਕਰਕੇ, ਹਿੰਦ ਦੀਆਂ ਬੱਚੀਆਂ, ਇੱਕ ਵਾਰੀ ਅਠਾਰਾਂ, ਇੱਕ ਵਾਰੀ ਬਾਈ, ਇੱਕ ਵਾਰੀ ਤੀਹ ਹਜ਼ਾਰ ਜ਼ਾਲਮਾਂ ਤੋਂ ਛੁਡਾਈਆਂ, ਇਸ ਦਾ ਨਾਮ ਦਇਆ ਹੈ।

੭੫.ਵਾਹਿਗੁਰੂ॥ ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ॥ ਜਿਹੜਾ ਸੇਵਕਪੁਣੇ ਦੇ ਮਾਨ, (ਅਭਿਮਾਨ) ਹੰਕਾਰ (ਮੰਧੇ) 'ਚ ਹੈ ਅਥਵਾ(ਅਭਿਮਾਨ) ਅਹੰਕਾਰ (ਮੰਧੇ) ਵਿੱਚ, ਅਪਨਾ ਮਾਨ ਕਰਾਉਂਦਾ ਹੈ (ਸੋ) ਉਹ ਧੰਨ ਗੁਰੂ ਨਾਨਕ ਸਾਹਿਬ ਜੀ ਦਾ, ਪ੍ਰੇਮੀ ਸੇਵਕੁ ਨਾਹੀ ਹੈ। ਹੇ ਸੰਤਹੁ !ਮਾਨ ਅਭਿਮਾਨ ਤੋਂ ਬਚਿਆ ਸੇਵਕ, ਸਾਰਿਆਂ 'ਚ(ਤਤ) ਵਿਆਪਕ ਬ੍ਰਹਮ ਨੂੰ(ਸਮਦਰਸੀ) ਸਮਾਨ ਦ੍ਰਿਸ਼ਟੀ ਨਾਲ ਦੇਖਣ ਵਾਲਾ, ਸੋ ਸਮਦਰਸੀ; ਤਤ ਕਾ ਬੇਤਾ॥) (ਕੋਟਿ) ਕਰੋੜਾਂ (ਮੰਧਾਹੀ) 'ਚੋਂ, ਕੋਈ ਵਿਰਲਾ ਹੀ ਹੈ। ਯਥਾ:- ਨਿਸਿ ਦਿਨਿ ਮਾਇਆ ਕਾਰਨੇ; ਪ੍ਰਾਨੀ ਡੋਲਤ ਨੀਤ॥ ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ॥ ਜਿਵੇਂ ਪਰਮ-ਪੂਜਨੀਕ ਧੰਨ ਬਾਬਾ ਘਣੱਈਆ ਜੀ, ਧੰਨ ਭਗਤ ਜੈਦੇਵ ਜੀ।

੭੬.ਵਾਹਿਗੁਰੂ॥ ਗਤਿ ਅਵਿਗਤਿ; ਕਛੁ ਨਦਰਿ ਨ ਆਇਆ॥ ਸੰਤਨ ਕੀ ਰੇਣੁ; ਨਾਨਕ ਦਾਨੁ ਪਾਇਆ॥ ਹੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ !ਆਪ ਜੀ ਨੂੰ ਅਸੰਖ ਵਾਰੀ ਰੋਮ ੨ ਕਰਕੇ, ਸਦਾ ਡੰਡਉਤ ਬੰਦਨਾ, ਸਦਾ ੨ ਨਮਸਕਾਰ ਪਰਵਾਨ ਹੋਵੇ ਜੀ !ਵਾਹਿਗੁਰੂ(ਨਾਨਕ) ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਨੇ (ਸੰਤਨ) ਪਹਿਲੇ ਪਾਤਿਸਾਹ, ਦੂਜੇ ਪਾਤਿਸਾਹ, ਤੀਜੇ ਪਾਤਿਸਾਹ, ਚੌਥੇ ਪਾਤਿਸਾਹ ਜੀ ਕੀ, ਪਰਮ ਪਾਕ(ਰੇਣੁ) ਚਰਨ-ਧੂੜ ਦਾ ਦਾਨੁ, ਜਦੋਂ ਪੂਰਨ ਗੁਰੂ ਪਿਤਾ ਜੀ ਤੋਂ ਪਾਇਆ, ਤਦੋਂ(ਗਤਿ) ਕਲਿਆਣ ਹੋਣੀ, (ਅਵਿਗਤਿ) ਬੇਗਤੀ ਹੋਣੀ ਕਛੁ ਦਾਸ ਦੀ(ਨਦਰਿ) ਨਿਗ੍ਹਾ (ਨ) ਨਹੀਂ ਆਇਆ ਭਾਵ ਕਲਿਆਣ ਦੀ ਇੱਛਾ ਨਹੀਂ ਰਹੀ ਅਤੇ ਬੇਗਤ ਹੋ ਕੇ ਨਰਕ 'ਚ ਪੈਣ ਦਾ ਡਰ ਨਹੀਂ ਰਿਹਾ। ਅਬਿਨਾਸੀ ਬ੍ਰਹਮ 'ਚ ਲੀਣਤਾ ਹੋ ਗਈ। ਯਥਾ:-ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥) ਸੰਤਨ ਕੀ ਰੇਣੁ ਦੀ ਮਹਾਂ ੩ ਮਹਾਨ ਵਿਸਮਾਦ ਮਹਾਨਤਾ ਹੈ।

੭੭.ਵਾਹਿਗੁਰੂ॥ ਨਾਮਾ ਛੀਬਾ ਕਬੀਰੁ ਜੁੋਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਵਾਹਿਗੁਰ (ਨਾਮਾ) ਭਗਤ ਨਾਮਦੇਵ ਸਾਹਿਬ ਜੀ(ਛੀਬਾ) ਛੀਂਬੇ, ਸ੍ਰੀ ਕਬੀਰੁ ਸਾਹਿਬ ਜੀ(ਜੁੋਲਾਹਾ) ਜੋਲਾਹੇ ਸਨ, ਇਨ੍ਹਾਂ ਮਹਾਂ ਪੁਰਖਾਂ ਨੇ ਨਾਮ ਜਪ ਜਪਾ ਕੇ, ਪੂਰੇ ਗੁਰ ਰਾਮਾਨੰਦ ਜੀ(ਤੇ) ਤੋਂ, ਵਾਹਿਗੁਰੂ ਜੀ ਦੀ(ਗਤਿ) ਪ੍ਰਾਪਤੀ ਪਾਈ। ਬ੍ਰਹਮ ਕੇ ਬੇਤੇ ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਜਿਹੜੇ ਜੀਵ ਹਉਮੈ ਕਰਦੇ ਹਨ, ਉਹ ਹਉਮੈ ਦੀ ਜਾਤ 'ਚ ਹਨ, ਇਹ ਮਹਾਂ ਪੁਰਖ, ਪੂਰੇ ਗੁਰਾਂ ਦੀ ਕਿਰਪਾ ਦੁਆਰਾ, (ਸਬਦੁ) ਬ੍ਰਹਮ ਜੀ ਨੂੰ (ਪਛਾਣਹਿ) ਪਛਾਣਦੇ ਹਨ, ਇਨ੍ਹਾਂ ਨੇ ਬ੍ਰਹਮ ਜੀ ਨੂੰ ਪਛਾਣ ਕੇ, ਹਉਮੈ ਦੀ ਜਾਤਿ(ਗਵਾਈ) ਗਵਾ ਦਿਤੀ.ਭਾਵ ਹਉਮੈ ਤਿਆਗ ਦਿਤੀ, ਪੂਰਨ ਬ੍ਰਹਮ ਜੀ ਕੇ(ਬੇਤੇ) ਜਾਣੂ, ਬ੍ਰਹਮ ਬੇਤੇ ਬਣ ਗਏ। ਸੁਰਿ ਨਰ ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥੩॥ (ਸੁਰਿ) ਦੇਵਤੇ(ਨਰ) ਪੁਰਸ਼ (ਤਿਨ) ਤਿਨ੍ਹਾਂ ਭਗਤਾਂ ਮਹਾਂਪੁਰਸ਼ਾਂ ਜੀ ਕੀ ਅੰਮ੍ਰਿਤ ਬਾਣੀ(ਗਾਵਹਿ) ਗਾਉਂਦੇ ਹਨ। ਹੇ ਭਾਈ !ਉਨ੍ਹਾਂ ਨੂੰ ਬਾਣੀ ਗਾਉਂਣੋ, ਕੋਇ ਭੀ (ਮੇਟੈ) ਹਟਾ(ਨ) ਨਹੀਂ ਸਕਦਾ, ਬਈ ਨੀਵੀਂ ਜ਼ਾਤੀ ਵਾਲਿਆਂ ਦੀ ਬਾਣੀ ਕਿਉਂ ਗਾਉਂਦੇ ਹੋਂ? (ਵਾ) ਕੋਇ ਨ ਮੇਟੈ ਭਾਈ॥੩॥ ਹੇ ਭਾਈ ! ਉਨ੍ਹਾਂ ਦੀ ਰਚੀ ਬਾਣੀ ਨੂੰ ਕੋਇ ਭੀ (ਮੇਟੈ) ਮਿਟਾ ਨਹੀਂ ਸਕਦਾ। ਆਪ ਰੱਬ ਜੀ ਨੇ, ਪੰਜਵੇਂ ਜਾਮੇ

ਅੰਦਰ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗਰੰਥ ਸਾਹਿਬ ਜੀ 'ਚ ਚਾੜ੍ਹ ਕੇ, ਆਪਣੀ ਗੁਰਬਾਣੀ, ਭਗਤ ਗੁਰਬਾਣੀ 'ਤੇ ਏਕਤਾ ਦੀ ਮੋਹਰ ਲਾ ਦਿੱਤੀ ਹੈ। ਹੁਣ ਕੋਈ ਉਨ੍ਹਾਂ ਦੀ ਗੁਰਬਾਣੀ ਨੂੰ ਕਿਵੇਂ ਮੇਟੇਗਾ? (ਵਾ) ਕੋਇ ਨ ਮੇਟੈ ਭਾਈ॥੩॥ ਹੇ ਭਾਈ ! ਉਨ੍ਹਾਂ ਦੇ ਪ੍ਰਤਾਪ ਜਸ ਨੂੰ ਕੋਈ ਭੀ ਨਹੀਂ ਮੇਟ ਸਕਦਾ। ਧੰਨ ਸਤਿਗੁਰੂ ਸਾਹਿਬ ਜੀ ਹਨ, ਜਿਨ੍ਹਾਂ ਨੇ ਨੀਵੀਂ ਜ਼ਾਤ ਵਾਲਿਆਂ ਦਾ ਕਿੱਡਾ ਭਾਰੀ ਆਦਰ ਸਤਿਕਾਰ ਕੀਤਾ ਹੈ। ਉੱਚੀ ਜ਼ਾਤੀ ਦਾ ਅਭਿਮਾਨ ਮੇਟਿਆ ਹੈ। ਉਹ ਜੋ ਨੀਵੀਂ ਜ਼ਾਤਿ ਵਾਲਿਆਂ 'ਤੇ ਨਫ਼ਰਤ ਕਰਦੇ ਸਨ, ਉਹ ਭੀ ਮੇਟੀ ਹੈ।

੭੮.ਵਾਹਿਗੁਰੂ॥ (ਸਾਈਂ) ਧੂੜੀ ਮਜਨੁ ਸਾਧ ਖੇ; ਸਾਈ ਥੀਏ ਕ੍ਰਿਪਾਲ॥) ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ(ਸਾਧ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਪਰਮ-ਪਵਿੱਤ੍ਰ(ਸਾਧ) ਸ਼੍ਰੇਸਟ, ਚਰਨ ਧੂੜੀ(ਖੇ) ਵਿਖੇ ਭਾਵ ਵਿੱਚ(ਮਜਨੁ) ਇਸ਼ਨਾਨ ਕਰਨ ਨਾਲ(ਸਾਈ) ਮਾਲਕ ਜੀ ਕ੍ਰਿਪਾਲ(ਥੀਏ) ਹੋਏ। ਜਿਸ ਕਰਕੇ, ਲਧੇ ਹਭੇ ਥੋਕੜੇ; ਨਾਨਕ ਹਰਿ ਧਨੁ ਮਾਲੁ॥੧॥ ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪਰਪ-ਪਵਿੱਤ੍ਰ ਚਰਨ ਧੂੜੀ 'ਚ ਇਸ਼ਨਾਨ ਕਰਕੇ, ਹਰਿ ਨਾਮ ਧਨੁ, ਸ਼ੁਭ ਗੁਣਾਂ ਦਾ ਮਾਲੁ, ਸੰਸਾਰਕ (ਹਭੇ) ਸਾਰੇ (ਥੋਕੜੇ) ਪਦਾਰਥ (ਲਧੇ) ਲੱਭ ਲਏ।

੭੯.ਵਾਹਿਗੁਰੂ॥ ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਉਥਾਨਕਾ:-ਸ੍ਰੀ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ, ਜਦੋਂ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ, ਸਿੱਖੀ ਦੀ ਕਰੜੀ ਪਰਖ ਕੀਤੀ, ਤਦੋਂ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ, ਮੁਰਦੇ ਖਾਣ ਤੱਕ ਹੁਕਮ ਮੰਨਿਆ। ੧੫੯੬ ਬਿਕ੍ਰਮੀ ਅੱਸੂ ਵਦੀ ਪੰਚਮੀਂ ਨੂੰ ਆਪਣੇ ਸੱਚਖੰਡ ਨੂੰ ਜਾਣ ਤੋਂ ਪੰਜ ਦਿਨ ਪਹਿਲਾਂ, ਪਰਮ ਪ੍ਰਸੰਨ ਹੋ ਕੇ, ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਗੁਰਤਾ ਬਖਸ਼ੀ। ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਦਾ ਤਿਲਕ ਲਾਇਆ। ਹੁਕਮ ਕਰਕੇ ਦੂਜੇ ਪਾਤਿਸਾਹ ਜੀ 'ਤੇ ਦੋ ਚੌਰਦਾਰ, ਦੋ ਚੌਰ ਕਰਨ ਲਾਏ ਅਤੇ ਕਿਹਾ, "ਅੱਜ ਤੋਂ ਇਹ ਦਾਸਨ ਦਾਸ ਦਾ ਹੀ ਸਰੂਪ ਹਨ, ਇਨ੍ਹਾਂ ਦੇ ਪਰਮ-ਪਾਕ ਦਰਸ਼ਨ, ਦਾਸਨ ਦਾਸ ਦੇ ਦਰਸ਼ਨ ਹਨ। ਇਨ੍ਹਾਂ ਦੀ ਖੁਸ਼ੀ ਦਾਸਨ ਦਾਸ ਦੀ ਖੁਸ਼ੀ ਹੈ। ਇਨ੍ਹਾਂ ਦੀ ਪੂਜਾ ਦਾਸਨ ਦਾਸ ਦੀ ਪੂਜਾ ਹੈ। ਇਨ੍ਹਾਂ ਦਾ ਬਚਨ ਮੰਨ ਕੇ, ਲੋਕ ਸੁਖੀਏ ਪ੍ਰਲੋਕ ਸੁਹੇਲੇ ਹੋਵੋ॥ ਪਹਿਲੇ ਪਾਤਿਸਾਹ ਜੀ ਨੇ ਵੀਚਾਰਿਆ, "ਦਾਸਨ ਦਾਸ ਦੇ ਸੱਚਖੰਡ ਜਾਣ ਸਮੇਂ, ਇਹ ਅਤੀ ਦੁੱਖ ਮੰਨਣਗੇ"। ਵੀਚਾਰ ਕੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ, ਹੁਕਮ ਕਰਕੇ, ਸ੍ਰੀ ਖਡੂਰ ਸਾਹਿਬ ਜੀ ਵਿਖੇ, ਬ੍ਰਹਮ ਗਿਆਨਣ ਮਾਈ ਸਭਰਾਈ ਜੀ ਦੇ ਪਾਸ ਭੇਜ ਦਿਤਾ। ਸਤਿਗੁਰੂ ਜੀ ਨੇ ਜਾ ਕੇ ਮਾਤਾ ਜੀ ਨੂੰ ਕਿਹਾ, "ਮਾਤਾ ਜੀ ! ਦਾਸਨ ਦਾਸ ਨੂੰ ਪਰਮ-ਪੂਜਨੀਕ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਵਿਜੋਗ ਦੁਖੀ ਕਰਦਾ ਹੈ, ਇਸ ਲਈ ਦਾਸਨ ਦਾਸ ਨੇ ਸਮਾਧੀ 'ਚ ਬੈਠਣਾ ਹੈ, ਆਪ ਜੀ ਬੂਹਾ ਚਿਣ ਦਿਓ"। ਮਾਤਾ ਜੀ ਨੇ ਬਚਨ ਮੰਨ ਕੇ ਬੂਹਾ ਚਿਣ ਦਿਤਾ। ਆਪ ਜੀ ਪਦਮ ਆਸਣ ਲਾ ਕੇ, ਅਚੱਲ ਅਡੋਲ ਸਮਾਧੀ 'ਚ ਬੈਠ ਗਏ। ਓਧਰ ਸਤਿਗੁਰੂ ਪਹਿਲੇ ਪਾਤਿਸਾਹ ਜੀ ਸੱਚਖੰਡ ਚਲੇ ਗਏ। ਆਪ ਜੀ ਨੂੰ ਸੰਗਤਾਂ ਸਮੇਤ ਬਾਬੇ ਬੁੱਢੇ ਸਾਹਿਬ ਜੀ ਨੇ ਪਰਗਟ ਕੀਤਾ। ਗੁਰੂ ਨਾਨਕ ਸਾਹਿਬ ਜੀ ਦਾ ਸੱਚਖੰਡ ਨੂੰ ਜਾਣਾ

ਸੁਣ ਕੇ, ਲੂੰ ੨ ਕਰਕੇ ਪ੍ਰੇਮ ਵੈਰਾਗ ਕੀਤਾ। ਬਾਬ ਬੁੱਢੇ ਸਾਹਿਬ ਜੀ ਨੇ ਸੁੰਦਰ ਦੀਵਾਨ ਸਜਵਾਇਆ, ਆਪ ਜੀ ਇਸ਼ਨਾਨ ਕਰਕੇ, ਨਵੇਂ ਬਸਤ੍ਰ ਪਹਿਰ, ਅਰਦਾਸ ਕਰਕੇ ਗੁਰਤਾ ਗੱਦੀ ਸਿੰਘਾਸਣ ਤੇ ਪਹਿਲੀ ਵਾਰ ਸੁਭਾਇਮਾਨ ਹੋਏ। ਆਪ ਜੀ ਨੇ ਬੜਾ ਭਾਰੀ ਵਿਯੋਗ ਮੰਨਿਆ। ਗੁਰਤਾ ਗੱਦੀ 'ਤੇ ਬੈਠ ਕੇ ਹੰਗਤਾ ਤਾਂ ਕਰਨੀ ਸੀ? ਸਗੋਂ ਝੁਕ ਗਏ। ਯਥਾ:- ਦ੍ਰੁਮ ਸਪੂਰ.ਜਿਉ ਨਿਵੈ; ਖਵੈ ਕਸੁ.ਬਿਮਲ ਬੀਚਾਰਹ॥ ਧੀਰੇ ੨ ਵੈਰਾਗ ਥੰਮ੍ ਕੇ ਇਹ ਵੈਰਾਗਮਈ ਮਹੱਲਾ ਉਚਾਰਿਆ:- ਮ:੨॥ ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ(੨) ਦੂਜੇ(ਮ:) ਸਰੂਪ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਿਸੁ) ਜਿਨ੍ਹਾਂ ਪਰਪ-ਪੂਜਨੀਕ, ਮਨ ਬਾਣੀ ਸ੍ਰੀਰ ਦੇ ਪਿਆਰੇ, ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਸਿਉ) ਨਾਲ, ਦਾਸਨ ਦਾਸ ਦਾ(ਨੇਹੁ) ਪ੍ਰੇਮ ਹੈ। ਹੰਕਾਰ ਛੱਡ ਕੇ(ਤਿਸੁ) ਤਿਨ੍ਹਾਂ ਸਤਿਗੁਰਾਂ ਦੇ(ਆਗੈ) ਸਨਮੁਖ ਭਾਵ ਹੁਕਮ ਮੰਨਦਿਆਂ ਡਰ ਭੈ ਅਦਬ ਸਤਿਕਾਰ 'ਚ ਰਹਿੰਦਿਆਂ, ਸਿਰ ਅਰਪਦਿਆਂ, ਪਾਪਾਂ ਔਗੁਣਾਂ ਵਿਕਾਰਾਂ ਕੁਸੰਗ ਵੱਲੋਂ ਮਰਿ ਕੇ, (ਚਲੀਐ) ਚੱਲਣਾ ਕਰੀਏ, ਭਾਵ ਅਪਣਾ ਸੀਸ ਸਰਵੰਸ ਸਭ ਕੁੱਝ ਕੁਰਬਾਨ ਕਰੀਏ, ਜਿਵੇਂ ਵਾਹਿਗੁਰੂ ਮਹੱਲੇ ਨੌਵੇਂ ਜੀ, ਹੋਰ ਬੇਅੰਤ ਪ੍ਰੇਮੀਆਂ ਨੇ ਸੀਸ ਅਰਪੇ।

ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥ (ਤਾ) ਤਿਨ੍ਹਾਂ ਸਤਿਗੁਰਾਂ (ਕੈ) ਦੇ ਹੁਕਮ ਨੂੰ ਮੰਨਣ ਤੋਂ (ਪਾਛੈ) ਪਿੱਛੇ ਪੈ ਕੇ, ਸੰਸਾਰਿ 'ਤੇ ਦਾਸਨ ਦਾਸ ਦਾ ਜੋ ਜੀਵਣੁ ਹੈ, ਅਥਵਾ ਸਤਿਗੁਰਾਂ(ਕੈ) ਦੇ ਹੁਕਮ ਨੂੰ ਮੰਨਣ ਤੋਂ ਪਿੱਛੇ ਪੈ ਕੇ, ਜੋ ਸੰਸਾਰਿ ਦਾ ਜੋ ਜੀਵਣੁ ਹੈ, ਇਹ ਅਨੇਕ ਬਾਰ(ਧ੍ਰਿਗੁ) ਫਿੱਟੇ ਮੂੰਹ ਲਾਹਨਤ ਧ੍ਰਿਕਾਰ ਹੈ। ਧੰਨ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਐਡਾ ਵੱਡਾ ਭਾਰੀ ਵਿਯੋਗ ਮੰਨਿਆਂ। ਜਿਸ ਕਰਕੇ ਪੂਰਨ ਗੁਰੂ ਬ੍ਰਹਮ ਸਰੂਪ ਮੰਨੇ ਪੂਜੇ ਗਏ ਹਨ। ਯਥਾ:- ਨਾਨਕ ਮੰਨਿਆ ਮੰਨੀਐ; ਬੁਝੀਐ ਗੁਰ ਪਰਸਾਦਿ॥੨॥)

੮੦.ਵਾਹਿਗੁਰੂ॥ ਸਲੋਕ ਮ:੨॥ ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਦੀਜੈ ਡਾਰਿ॥ ਨਾਨਕ.ਜਿਸੁ ਪਿੰਜਰ ਮਹਿ ਬਿਰਹਾ ਨਹੀ; ਸੋ ਪਿੰਜਰੁ ਲੈ ਜਾਰਿ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੨) ਦੂਜੇ(ਮ:) ਸਰੂਪ, ਸਤਿਗੁਰੂ ਦੂਜੇ ਪਾਤਿਸਾਹ ਜੀ ਸਲੋਕ ਉਚਾਰਦੇ ਹਨ, ਜਿਸ 'ਚ ਸ੍ਰਬ ਵਿਆਪੀ ਮਹਾਂ ਵਿਸਮਾਦ ਗਾੜ੍ਹੇ ਵੈਰਾਗ ਸਹਿਤ ਅਪਣੇ ਆਪ ਨੂੰ ਕਹਿੰਦੇ ਹਨ, ਤੇਰਾ ਜੋ ਹੰਕਾਰੀ ਸਿਰੁ, ਅਪਣੇ(ਸਾਂਈ) ਮਾਲਕ ਪ੍ਰਭੂ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਅੱਗੇ ਨਾ(ਨਿਵੈ) ਨਿਵੇ, (ਸੋ) ਉਸ ਅਪਣੇ ਹੰਕਾਰੀ ਸਿਰੁ ਨੂੰ, ਵੱਢ ਕੇ(ਡਾਰਿ) ਸੁੱਟ (ਦੀਜੈ) ਦੇਣਾ ਕਰਵਾਹਿਗੁਰੂ(ਨਾਨਕ) ਸਤਿਗੁਰੂ ਦੂਜੇ ਪਾਤਿਸਾਹ ਜੀ ਅਪਣੇ ਆਪ ਨੂੰ ਕਹਿੰਦੇ ਹਨ, ਤੇਰੇ ਜਿਸੁ(ਪਿੰਜਰ) ਸ੍ਰੀਰ(ਮਹਿ) 'ਚ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ(ਬਿਰਹਾ) ਪ੍ਰੇਮ ਨਹੀ ਹੈ, (ਸੋ) ਉਸ ਗੁਰੂ ਪ੍ਰੇਮ ਤੋਂ ਹੀਣੇ, ਅਪਣੇ(ਪਿੰਜਰੁ) ਸ੍ਰੀਰ ਨੂੰ (ਜਾਰਿ) ਸਾੜ ਲੈ। ਭਾਵ ਪੂਰਨ ਗੁਰੂ ਜੀ ਦਾ ਹੁਕਮ ਮੰਨਣ ਪੂਜਣ 'ਤੇ ਜ਼ੋਰ ਦਿੰਦੇ ਹਨ। ਜੇ ਹੁਕਮ ਨਹੀਂ ਮੰਨਦਾ, ਅਨਤ ਜੂਨਾਂ 'ਚ ਵੱਢਿਆ ਖਾਧਾ ਸਾੜਿਆ ਜਾਂਦਾ ਹੈ,

ਧੂੜਿ ’ਚ ਰੁਲ਼ਦਾ ਹੈ। ਯਥਾ:-ਅੰਮ੍ਰਿਤ ਕਾਇਆ ਰਹੈ ਸੁਖਾਲੀ; ਬਾਜੀ ਇਹੁ ਸੰਸਾਰੋ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ; ਬਹੁਤੁ ਉਠਾਵਹਿ ਭਾਰੋ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥੧॥

੮੧.ਵਾਹਿਗੁਰੂ॥ ਸਿਰੀਰਾਗ॥ ਤੋਹੀ ਮੋਹੀ.ਮੋਹੀ ਤੋਹੀ; ਅੰਤਰੁ ਕੈਸਾ॥ ਕਨਕ ਕਟਿਕ; ਜਲ ਤਰੰਗ ਜੈਸਾ॥੧॥ ਮਾਇਆ ਦੇ ਤਿਆਗ ਦਾ ਤਿਆਗ ਕਰਨ ਵਾਲੇ, ਪੂਰਨ ਮਹਾਂਪੁਰਸ਼ ਪੂਰਨ ਭਗਤ ਰਵਿਦਾਸ ਸਾਹਿਬ ਜੀ ਨੂੰ, ਭਗਵਾਨ ਜੀ ਦੇ ਸੁੰਦਰ ਦਰਸ਼ਨ ਹੋਏ। ਆਪ ਜੀ ਨੇ ਧਾ ਕੇ, ਅਤੀ ਹੀ ਪ੍ਰੇਮ ਸ਼ਰਧਾ ਭਾਵਨਾ ਨਾਲ, ਚਰਨ ਕਮਲ ਫੜਨੇ ਚਾਹੇ। ਅੱਗੋਂ ਕਿਹਾ, “ਪਿੱਛੇ ਹਟ, ਭਿੱਟ ਨਾ, ਤੂੰ ਚਮਿਆਰ ਹੈ। ”ਅਹੰਕਾਰ ਵਿਕਾਰ, ਰੋਸ ਤੋਂ ਰਹਿਤ ਸ਼ਾਂਤ ਚਿੱਤ ਧੀਰਜਧਾਰੀ ਮਹਾਨ ਪਰਉਪਕਾਰੀ ਪੂਰਨ ਭਗਤ ਜੀ ਬੋਲੇ:-ਹੇ ਭਗਵਾਨ ਜੀ!(ਤੋਹੀ) ਆਪ ਜੀ(ਮੋਹੀ) ਦਾਸਨ ਦਾਸ, (ਮੋਹੀ) ਦਾਸਨ ਦਾਸ(ਤੋਹੀ) ਆਪ ਜੀ ’ਚ, (ਅੰਤਰੁ) ਫ਼ਰਕ ਕੈਸਾ ਹੈ?ਫ਼ਰਕ ਨਹੀਂ ਹੈ, ਅੱਗੇ ਫ਼ੁਰਮਾ ਰਹੇ ਹਨ:- (ਜੈਸਾ) ਜਿਸ ਤਰ੍ਹਾਂ(ਕਨਕ) ਸੋਨੇ ਦੇ (ਕਟਿਕ) ਕੜੇ, ਸੋਨੇ ਤੋਂ, ਜਲ ਦੀਆਂ (ਤਰੰਗ) ਲਹਿਰਾਂ ਜਲ ਤੋਂ ਵੱਖਰੀਆਂ ਨਹੀਂ ਹੁੰਦੀਆਂ, ਇਸ ਤਰ੍ਹਾਂ ਅਸੀਂ ਵੀ ਆਪ ਜੀ ਤੋਂ ਹੀ ਪੈਦਾ ਹੋਏ, ਆਪ ਜੀ ਦੇ ਪੈਦਾ ਕੀਤੇ, ਆਪ ਜੀ ਦੇ ਨਿਦਾਨ ਬੱਚੇ ਹਾਂ। ਆਪ ਜੀ ਦੀ ਪਰਮ ਪਾਕ ਜੋਤਿ ਨਾਲ ਦੇਖਦੇ, ਬੋਲਦੇ ਖਾਂਦੇ ਸੁਣਦੇ, ਸੁਆਸ ਲੈਂਦੇ ਹਾਂ। ਅੱਗੋਂ ਕਿਹਾ, “ਤੂੰ ਪਤਿਤ ਹੈਂ, ਦਾਸਨ ਦਾਸ ਪਤਿਤ ਪਾਵਨ ਹੈ। ” ਇਹ ਸੁਣ ਕੇ ਪੂਰਨ ਮਹਾਂਪੁਰਸ਼, ਪੂਰਨ ਭਗਤ ਜੀ ਨੇ ਨਿਮ੍ਰਤਾ ਭਰਿਆ ਉੱਤ੍ਰ ਦਿਤਾ, ਜਉ ਪੈ.ਹਮ ਨ ਪਾਪ ਕਰੰਤਾ; ਅਹੇ ਅਨੰਤਾ॥ (ਅਹੇ) ਹੇ (ਅਨੰਤਾ) ਬੇਅੰਤ ਵਾਹਿਗੁਰੂ ਜੀ!(ਜਉ) ਜੇਕਰ (ਹਮ) ਦਾਸਨ ਦਾਸ(ਪੈ) ਬਹੁੜੋ ਭਾਵ ਮੁੜ ੨ ਕੇ, ਪਾਪ ਨ(ਕਰੰਤਾ) ਕਰਦਾ ਭਾਵ ਦਾਸਨ ਦਾਸ ਪਾਪੀ ਨ ਹੁੰਦਾ।

ਪਤਿਤ ਪਾਵਨ; ਨਾਮੁ ਕੈਸੇ ਹੁੰਤਾ॥੧॥ ਆਪ ਜੀ ਦਾ ਨਾਮੁ ਪਾਪਾਂ ਕਰਕੇ (ਪਤਿਤ) ਅਪਵਿੱਤ੍ਰ ਨੂੰ (ਪਾਵਨ) ਪਵਿੱਤ੍ਰ ਕਰਨ ਵਾਲੇ(ਕੈਸੇ) ਕਿਸ ਤਰ੍ਹਾਂ (ਹੁੰਤਾ) ਹੁੰਦਾ?ਜੇ ਦਾਸਨ ਦਾਸ ਅਪਵਿੱਤ੍ਰ ਬਣਿਆਂ, ਤਾਂ ਹੀ ਆਪ ਜੀ, ਪਤਿਤ ਪਾਵਨ ਬਣੇ। ਇਹ ਸੁਣ ਕੇ ਪ੍ਰਭੂ ਜੀ, ਸ੍ਰਬ ਵਿਆਪੀ ਮਹਾਂ ਵਿਸਮਾਦੀ ਪ੍ਰਸੰਨ ਹੋਏ, ਸਨਿਗਧ ਪਿਆਰ ਸਤਿਕਾਰ ਨਾਲ, ਆਪਣੀ ਛਾਤੀ ਨਾਲ ਲਾ ਕੇ, ਐਸਾ ਪਿਆਰ ਦਿਤਾ, ਅੰਦਰ ਅਜਪਾਜਾਪ ਚਲਾ ਦਿਤਾ, ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਲੱਖਾਂ ਖੁਸ਼ੀਆਂ ਪਾਤਿਸਾਹੀਆਂ ਬਖ਼ਸ਼ੀਆਂ। ਯਥਾ:- ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ [1]ਝਪੀੜਾ॥ ([1]ਜੱਫੀ)

੮੨.ਵਾਹਿਗੁਰੂ॥ ਮਾਝ ਮਹਲਾ ੫॥ ਕਹਿਆ ਕਰਣਾ; ਦਿਤਾ ਲੈਣਾ॥ ਗਰੀਬਾ ਅਨਾਥਾ; ਤੇਰਾ ਮਾਣਾ॥ ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ॥੧॥ ਸਤਿਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਘਣੀ ਨਿਮ੍ਰਤਾ ਸਹਿਤ, ਮਾਝ ਰਾਗ ’ਚ ਸਨਮੁਖ ਫ਼ੁਰਮਾਉਂਦੇ ਹਨ:- ਹੇ ਅਕਾਲ ਪੁਰਖ ਜੀਓ! ਆਪ ਜੀ ਨੇ ਵਾਹਿਗੁਰੂ ਮਹੱਲੇ ਪਹਿਲੇ, ਦੂਜੇ, ਤੀਜੇ, ਚੌਥੇ ਸਰੂਪਾਂ ਵਿੱਚ, ਜੋ ਸ਼ੁਭ ਸੱਚਾ ਉਪਦੇਸ਼ ਕਹਿਆ

ਹੈ, ਦਾਸਨ ਦਾਸ ਨੇ ਓਹੀ ਕਰਣਾ ਹੈ। ਆਪ ਜੀ ਨੇ ਜੋ ਪਦਾਰਥ ਅਥਵਾ ਬ੍ਰਹਮਾਨੰਦ ਰਸ ਦਿਤਾ ਹੈ, ਓਹੀ ਲੈਣਾ ਹੈ। ਗਰੀਬਾ ਅਨਾਥਾ; ਤੇਰਾ ਮਾਣਾ॥ ਸੰਗਤਾਂ ਸਮੇਤ ਦਾਸਨ ਦਾਸ ਗਰੀਬਾ (ਅਨਾਥਾ) ਯਤੀਮਾਂ ਨੂੰ (ਤੇਰਾ) ਆਪ ਜੀ ਦਾ ਹੀ (ਮਾਣਾ) ਮਾਣ ਹੈ। ਯਥਾ:- ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ॥ ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ॥੧॥

੮੩.ਵਾਹਿਗੁਰੂ॥ ਖਾਕੁ ਸੰਤਨ ਕੀ; ਦੇਹੁ ਪਿਆਰੇ॥ ਆਇ ਪਇਆ; ਹਰਿ ਤੇਰੈ ਦੁਆਰੈ॥ ਦਰਸਨੁ ਪੇਖਤ ਮਨੁ ਆਘਾਵੈ; ਨਾਨਕ ਮਿਲਣੁ ਸੁਭਾਈ ਜੀਉ॥੪॥ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਪਰਮ ਪਿਆਰੇ ਸਤਿਕਾਰੇ ਵਾਹਿਗੁਰੂ ਜੀ! ਦਾਸਨ ਦਾਸ ਨੂੰ ਆਪਣੇ ਪਿਆਰੇ (ਸੰਤਨ) ਸੰਤਾਂ (ਕੀ) ਦੀ ਮਹਾਂ ਪਾਕ(ਖਾਕੁ) ਚਰਨ-ਧੂੜ (ਦੇਹੁ) ਬਖਸ਼ਣਾ ਕਰੋ ਜੀ। ਆਪ ਜੀ ਅਤੇ ਆਪ ਜੀ ਦੇ ਸੰਤਾਂ ਦੀ ਚਰਨ-ਧੂੜੀ ਦੀ ਪ੍ਰਾਪਤੀ ਲਈ, ਹੇ(ਹਰਿ) ਵਾਹਿਗੁਰੂ ਜੀ!ਦਾਸਨ ਦਾਸ (ਤੇਰੈ) ਆਪ ਜੀ ਦੇ ਦੁਆਰੈ 'ਤੇ, ਆਇ ਪਇਆ ਹੈ।

੮੪.ਵਾਹਿਗੁਰੂ॥ ਮਾਝ ਮਹਲਾ ੫॥ ਸਗਲ ਸੰਤਨ ਪਹਿ; ਵਸਤੁ ਇਕ ਮਾਂਗਉ॥ ਕਰਉ ਬਿਨੰਤੀ; ਮਾਨੁ ਤਿਆਗਉ॥ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਘਣੀ ਤੋਂ ਘਣੀ ਨਿੰਮ੍ਰਤਾ ਨਾਲ, ਮਾਝ ਰਾਗ 'ਚ ਫ਼ੁਰਮਾਉਂਦੇ ਹਨ:- ਆਪ ਜੀ ਦੇ, ਬਾਬਾ ਬੁੱਢਾ ਸਾਹਿਬ ਭਾਈ ਗੁਰਦਾਸ ਸਾਹਿਬ ਜੀ, ਭਾਈ ਬਾਲਾ ਸਾਹਿਬ ਜੀ, ਭਗਤ ਕਬੀਰ ਸਾਹਿਬ ਜੀ, ਭਗਤ ਜੈਦੇਵ ਸਾਹਿਬ ਜੀ, ਭਗਤ ਨਾਮਦੇਵ ਸਾਹਿਬ ਜੀ ਆਦਿ (ਸਗਲ) ਸਾਰਿਆਂ (ਸੰਤਨ) ਸੰਤਾਂ(ਪਹਿ) ਪਾਸੋਂ ਇਕ ਵਸਤੁ, ਪਰਪ ਪਵਿੱਤ੍ਰ ਚਰਨ-ਧੂੜ (ਮਾਂਗਉ) ਮੰਗਦਾ ਹੈ ਦਾਸਨ ਦਾਸ। ਕਰਉ ਬਿਨੰਤੀ; ਮਾਨੁ ਤਿਆਗਉ॥ ਚਰਨ-ਧੂੜ ਦੀ ਪ੍ਰਾਪਤੀ ਲਈ ਮਾਨੁ (ਤਿਆਗਉ) ਤਿਆਗ ਕੇ, ਦੋਵੇਂ ਹੱਥ ਜੋੜ ਕੇ, ਸਿਰ ਝੁਕਾਅ ਕੇ ਪ੍ਰੇਮ ਬਿਨੰਤੀ(ਕਰਉ) ਕਰਦਾ ਹੈ। ਵਾਰਿ ਵਾਰਿ. ਜਾਈ ਲਖ ਵਰੀਆ; ਦੇਹੁ. ਸੰਤਨ ਕੀ ਧੂਰਾ ਜੀਉ॥੧॥ ਹੇ ਪਿਆਰੇ ਅਕਾਲ ਪੁਰਖ ਜੀਓ! ਆਪ ਜੀ ਤੋਂ (ਲਖ) ਲੱਖਾਂ (ਵਰੀਆ) ਵਾਰੀ (ਵਾਰਿ) ਬਲਿਹਾਰ (ਵਾਰਿ) ਕੁਰਬਾਨ (ਜਾਈ) ਜਾਂਦਾ ਹੈ। ਆਪ ਜੀ ਕਿਰਪਾ ਕਰਕੇ (ਸੰਤਨ) ਸੰਤਾਂ ਮਹਾਂਪੁਰਸ਼ਾਂ (ਕੀ) ਦੀ ਚਰਨ-ਧੂਰਾ(ਦੇਹੁ) ਬਖ਼ਸ਼ਣਾ ਕਰੋ ਜੀ।)

੮੫.ਵਾਹਿਗੁਰੂ॥ ਤੇਰੀ ਸਰਣਿ; ਮੇਰੇ ਦੀਨ ਦਇਆਲਾ॥ ਕਰਤਾ ਪੁਰਖੁ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੰਜਵੇਂ ਸਰੂਪ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਉੱਬਲਦੀ ਦੇਗ 'ਚ ਬੈਠਣ ਸਮੇਂ, ਤੱਤਾ ਰੇਤਾ ਸੀਸ 'ਤੇ ਪੈਣ, ਸੜਦੀ ਬਲਦੀ ਲੋਹ 'ਤੇ ਖੜ੍ਹਨ ਸਮੇਂ, ਗੁਰੂ ਦਰੋਹੀ ਚੰਡਾਲ ਚੰਦੂ ਦੇ ਘਰੇ ਪੰਜ ਦਿਨ ਭੁੱਖੇ ਉਨੀਂਦਰੇ ਤਿਹਾਏ ਰਹਿੰਦਿਆਂ, ਇਸ ਨਿਰਮਲ ਸੱਚੀ ਬਾਣੀ ਦੇ ਆਸਰੇ ਰਹੇ। ਆਪ ਜੀ ਨਿਮ੍ਰਤਾ ਹਲੀਮੀ ਗ੍ਰੀਬੀ, ਸਹਿਨਸ਼ੀਲਤਾ ਖਿਮਾ ਧੀਰਜ, ਸਹਜ ਧਿਆਨ, ਭਾਉ ਭਗਤੀ ਸ਼ੁਭ ਗੁਣਾਂ ਦੇ ਅਵਤਾਰ ਹਨ। ਆਪ ਜੀ ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:- ਤੇਰੀ ਸਰਣਿ; ਮੇਰੇ ਦੀਨ ਦਇਆਲਾ॥ (ਮੇਰੇ) ਦਾਸਨ ਦਾਸ (ਦੀਨ) ਗ੍ਰੀਬ ਦੇ (ਦਇਆਲਾ) ਦਇਆ ਦੇ ਘਰ, ਹੇ ਸਤਿਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ (ਤੇਰੀ) ਆਪ

ਜੀ ਦੀ ਸੱਚੀ ਸੁਖਦਾਇਕ ਅਟੱਲ ਅਵਿਨਾਸੀ ਸੱਚੀ ਸਰਣਿ ਹੈ। ਸੁਖ ਸਾਗਰ; ਮੇਰੇ ਗੁਰ ਗੋਪਾਲਾ॥ ਕਰਿ ਕਿਰਪਾ; ਨਾਨਕੁ ਗੁਣ ਗਾਵੈ॥ ਰਾਖਹੁ ਸਰਮ ਅਸਾੜੀ ਜੀਉ॥੪॥ ਵਾਹਿਗੁਰੂ (ਨਾਨਕੁ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ(ਸੁਖ) ਸੁਖਾਂ ਦੇ (ਸਾਗਰ) ਸਮੁੰਦ੍ਰ, (ਗੋਪਾਲਾ) ਅਨੰਤ ਬ੍ਰਹਮੰਡ ਦੇ ਪਾਲਕ, ਅਜਪਾ ਜਾਪ ਵਾਹਿਗੁਰੂ ਗੁਰ ਜੀ, (ਮੇਰੇ) ਦਾਸਨ ਦਾਸ ਤੇ ਕਿਰਪਾ ਕਰਿ, ਜੋ ਦਾਸਨ ਦਾਸ ਆਪ ਜੀ ਦੇ ਅੰਮ੍ਰਿਤ ਰੂਪ ਪਰਮ ਮਨੋਹਰ ਗੁਣ ਸਦਾ(ਗਾਵੈ) ਗਾਉਂਦਾ ਰਹੇ। ਹੇ ਪਿਆਰੇ ਜੀਉ !ਗੁਣ ਗਾਉਣ ਦੀ ਅਮੋਲਕ ਦਾਤ ਬਖ਼ਸ਼ ਕੇ, (ਅਸਾੜੀ) ਦਾਸਨ ਦਾਸਾਂ ਦੀ ਸੰਗਤਾਂ ਸਮੇਤ (ਸਰਮ) ਲੱਜਿਆ ਰਾਖਹੁ ਜੀ। ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸ੍ਰਬੱਤ ਦਾ ਭਲਾ॥ ਸਿੱਧ ਕੀਤਾ ਹੈ।)

੮੬.ਵਾਹਿਗੁਰੂ॥ ਸਦਾ ਸਦਾ; ਤੂੰ ਹੈ ਸੁਖਦਾਈ॥ ਨਿਵਿ ਨਿਵਿ ਲਾਗਾ; ਤੇਰੀ ਪਾਈ॥ ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ॥੨॥ ਸੁਖਾਂ ਦੇ ਸਮੁੰਦ੍ਰ ਵਾਹਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਅਕਾਲ ਪੁਰਖ ਜੀ! (ਤੂੰ) ਆਪ ਜੀ, ਸਦਾ ਸਦਾ ਸੁਖਦਾਈ ਹੈ, ਇਸ ਲਈ ਦਾਸਨ ਦਾਸ (ਨਿਵਿ) ਝੁਕ ਨਿਵਿ) ਝੁਕ ਕੇ ਵਾ ਮਨ ਦੇ ਮਾਣ ਵੱਲੋਂ ਝੁਕ ਕੇ, ਤਨ ਦੇ ਅਭਿਮਾਨ ਵੱਲੋਂ ਝੁਕ ਕੇ, (ਤੇਰੀ) ਆਪ ਜੀ ਦੇ ਪਰਮ ਪਾਕ (ਪਾਈ) ਚਰਨੀਂ (ਲਾਗਾ) ਲੱਗਦਾ ਹੈ। ਯਥਾ:-ਨਿਵਿ ਨਿਵਿ ਪਾਇ ਲਗਉ.ਗੁਰ ਅਪੁਨੇ; ਆਤਮ ਰਾਮੁ ਨਿਹਾਰਿਆ॥)

੮੭.ਵਾਹਿਗੁਰੂ॥ ਚੇਤਿ ਮਿਲਾਏ ਸੋ ਪ੍ਰਭੂ; ਤਿਸ ਕੈ ਪਾਇ ਲਗਾ॥੨॥ ਸਤਿਗੁਰੂ ਪ੍ਰਭੂ ਪੰਜਵੇਂ ਪਾਤਿਸਾਹ ਜੀ ਨਿਮ੍ਰਤਾ ਸਹਿਤ ਚੇਤਿ ਦੇ ਮਹੀਨੇ ਦੁਆਰਾ ਉਪਦੇਸ਼ ਫ਼ੁਰਮਾਉਂਦੇ ਹਨ:-ਹੇ ਭਾਈ!ਜਿਹੜਾ ਗੁਰਮੁਖਿ, ਦਾਸਨ ਦਾਸ ਨੂੰ (ਸੋ) ਉਸ ਪ੍ਰਭੂ ਜੀ, ਨਾਲ ਮਿਲਾਏ, ਜੋ ਜਲ ਥਲ, ਮਹੀਅਲ 'ਚ ਪੂਰਨ ਹਨ, ਦਾਸਨ ਦਾਸ ਤਿਸ (ਕੈ) ਦੇ ਸੱਚੇ(ਪਾਇ) ਚਰਨੀਂ (ਲਗਾ) ਲੱਗਦਾ ਹੈ।)

੮੮.ਵਾਹਿਗੁਰੂ॥ ਸੇਵਾ ਸਾ ਤਿਸੁ ਭਾਵਸੀ; ਸੰਤਾ ਕੀ ਹੋਇ ਛਾਰੁ॥) ਸੇਵਾ ਕੀਤੀ ਹੋਈ (ਸਾ) ਓਹੀ ਤਿਸੁ ਵਾਹਿਗੁਰੂ ਜੀ ਨੂੰ (ਭਾਵਸੀ) ਭਾਉਂਦੀ ਹੈ, ਭਾਵੇਗੀ। ਸੇਵਾ ਕਰਨ ਵਾਲਾ ਸੇਵਕ, ਮਾਨ ਅਭਿਮਾਨ ਛੱਡ ਕੇ ਸਿਰ ਨੀਵਾਂ ਕਰਕੇ ਸਿਰ ਅਰਪ ਕੇ, ਵਾਹਿਗੁਰੂ ਜੀ ਦੇ ਸੰਤਾ (ਕੀ) ਦੀ (ਛਾਰੁ) ਚਰਨ-ਧੂੜ ਹੋਇ ਜਾਵੇ।)

੮੯.ਵਾਹਿਗੁਰੂ॥ ਜੋ ਹਮਰੀ ਬਿਧਿ ਹੋਤੀ. ਮੇਰੇ ਸਤਿਗੁਰਾ; ਸਾ ਬਿਧਿ. ਤੁਮ ਹਰਿ ਜਾਣਹੁ ਆਪੇ॥ ਹੇ (ਮੇਰੇ) ਦਾਸਨ ਦਾਸ ਦੇ ਪਰਮਪੂਜਨੀਕ ਹਰੀ ਸਰੂਪ (ਸਤਿਗੁਰਾ) ਸਤਿਗੁਰੂ ਅਮਰਦਾਸ ਸਾਹਿਬ ਜੀਓ!ਆਪ ਜੀ ਦੇ ਵਿਛੋੜੇ ਕਰਕੇ, ਜੂਨਾਂ ਵਿਕਾਰਾਂ 'ਚ ਰੁਲ਼ਣ ਵਾਲੀ (ਹਮਰੀ) ਦਾਸਨ ਦਾਸਾਂ ਦੀ (ਬਿਧਿ) ਹਾਲਤ, ਜੋ (ਹੋਤੀ) ਹੋ ਰਹੀ ਸੀ, (ਸਾ) ਓਸ ਦੁਖਦਾਇਕ ਰੁਲ਼ਣ ਵਾਲੀ (ਬਿਧਿ) ਹਾਲਤ ਨੂੰ, (ਹਰਿ) ਵਾਹਿਗੁਰੂ ਅਮਰਦਾਸ ਸਾਹਿਬ ਜੀ, (ਤੁਮ) ਆਪ ਜੀ ਆਪੇ ਹੀ (ਜਾਣਹੁ) ਜਾਣਦੇ ਹੋਂ ਜੀ। ਹਮ ਰੁਲਤੇ ਫਿਰਤੇ. ਕੋਈ ਬਾਤ ਨ ਪੂਛਤਾ; ਗੁਰ ਸਤਿਗੁਰ ਸੰਗਿ. ਕੀਰੇ ਹਮ ਥਾਪੇ॥ ਚਉਰਾਸੀ ਲੱਖ ਜੂਨਾਂ 'ਚ (ਹਮ) ਦਾਸਨ ਦਾਸ (ਰੁਲਤੇ) ਰੁਲਦੇ (ਫਿਰਤੇ) ਫਿਰਦੇ ਸਾਂ,

ਕੋਈ (ਬਾਤ) ਗੱਲ (ਨ) ਨਹੀਂ ਸੀ (ਪੂਛਤਾ) ਪੁੱਛਦਾ। (ਗੁਰ) ਪਰਮ ਪੂਜਨੀਕ ਸਤਿਗੁਰ ਅਮਰਦਾਸ ਸਾਹਿਬ ਜੀ ਦੇ ਚਰਨਾਂ ਦੇ (ਸੰਗਿ) ਨਾਲ ਲੱਗਣ ਕਰਕੇ, (ਹਮ) ਦਾਸਨ ਦਾਸ(ਕੀਰੇ) ਕੀੜੇ ਗੁਰਤਾ ਗੱਦੀ 'ਤੇ (ਥਾਪੇ) ਇਸਥਿਤਿ ਕੀਤਾ ਗਿਆ ਹੈ। ਧੰਨੁ ਧੰਨੁ ਗੁਰੂ ਨਾਨਕ. ਜਨ ਕੇਰਾ; ਜਿਤੁ ਮਿਲਿਐ. ਚੂਕੇ ਸਭਿ ਸੋਗ ਸੰਤਾਪੇ॥ ਵਾਹਿਗੁਰੂ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਨ) ਭਗਤਾਂ (ਕੇਰਾ) ਦੇ ਗੁਰੂ ਅਮਰਦਾਸ ਸਾਹਿਬ ਜੀ ਧੰਨੁ ਧੰਨੁ ਹਨ, (ਜਿਤੁ) ਜਿਨ੍ਹਾਂ ਨਾਲ (ਮਿਲਿਐ) ਮਿਲਣੇ ਕਰਕੇ, (ਸਭਿ) ਸਾਰੇ ਸੋਗ(ਸੰਤਾਪੇ) ਦੁੱਖ (ਚੂਕੇ) ਚੁੱਕੇ ਗਏ ਭਾਵ ਨਿਵਿਰਤ ਹੋ ਗਏ।)

੯੦.ਵਾਹਿਗੁਰੂ॥ ਹਮ ਜੰਤ ਵਿਚਾਰੇ.ਕਿਆ ਕਰਹ; ਸਭੁ ਖੇਲੁ ਤੁਮ ਸੁਆਮੀ॥ ਜਨ ਨਾਨਕੁ.ਹਾਟਿ ਵਿਹਾਝਿਆ; ਹਰਿ ਗੁਲਮ ਗੁਲਾਮੀ॥ ਹੇ(ਸੁਆਮੀ) ਮਾਲਕ!(ਹਮ) ਦਾਸਨ ਦਾਸ(ਜੰਤ) ਜੀਵ ਵਿਚਾਰੇ, (ਕਿਆ) ਕੀ (ਕਰਹ) ਕਰ ਸਕਦੇ ਹਾਂ?ਕੋਟਿ ਬ੍ਰਹਮੰਡ ਦਾ (ਸਭੁ) ਸਾਰਾ ਖੇਲੁ, (ਤੁਮ) ਆਪ ਜੀ ਦਾ ਹੀ ਹੈ, ਚਾਹੇ ਇਸ ਨੂੰ ਢਾਹ ਲਵੋ ਚਾਹੇ ਬਣਾ ਲਵੋ, ਇਸ ਲਈ, ਵਾਹਿਗੁਰ ਨਾਨਕੁ ਧੰਨ ਗੁਰੂ ਰਾਮਦਾਸ ਸਾਹਿਬ ਜੀ ਘਣੀ ਨਿਮ੍ਰਤਾ ਨਾਲ ਫ਼ੁਰਮਾਉਂਦੇ ਹਨ:-ਹੇ ਹਰਿ ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀ!(ਜਨ) ਦਾਸਨ ਦਾਸ, ਆਪ ਜੀ ਦੀ ਸਾਧਸੰਗਤ ਰੂਪੀ (ਹਾਟਿ) ਹੱਟੀ 'ਤੇ, ਆਪ ਜੀ ਦਾ (ਵਿਹਾਝਿਆ) ਖ਼ਰੀਦਿਆ, ਆਪ ਜੀ ਦੀ(ਗੁਲਾਮੀ) ਚਾਕਰੀ ਕਰਨ ਵਾਲਾ(ਗੁਲਮ) ਗੋਲਾ ਹੈ। ਅਥਵਾ ਆਪ ਜੀ ਦੇ(ਗੁਲਾਮੀ) ਗੋਲਿਆਂ ਦਾ(ਗੁਲਮ) ਗੋਲਾ ਹੈ।)

੯੧.ਵਾਹਿਗੁਰੂ॥ ਹਮ ਜਾਨਿਆ ਕਛੂ ਨ ਜਾਨਹ ਆਗੈ; ਜਿਉ ਹਰਿ ਰਾਖੈ ਤਿਉ ਠਾਢੇ॥ ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ॥੪॥ ਵਾਹਿਗੁਰ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ ਰਜ਼ਾ 'ਚ ਪ੍ਰਸੰਨ ਰਹਿ ਕੇ, ਕਰਤਾਰ ਜੀ ਕੇ ਸਨਮੁਖ, ਵਿਸਮਾਦ ਰੰਗ 'ਚ ਲੀਣ ਘਣੀ ਨਿੰਮ੍ਰਤਾ, ਹਲੀਮੀ, ਆਜਜ਼ੀ, ਗ੍ਰੀਬੀ ਨਾਲ ਪ੍ਰੇਮ ਬੇਨਤੀ ਕਰਦੇ ਹਨ:-ਹੇ ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ ਹਰੀ ਜੀ! (ਜਿਉ) ਜਿਵੇਂ ਆਪ ਜੀ ਕਿਰਪਾ ਕਰਕੇ (ਰਾਖੈ) ਰੱਖਦੇ ਹੋਂ, (ਤਿਉ) ਤਿਵੇਂ ਆਪ ਜੀ ਦੇ ਬੂਹੇ ਅੱਗੇ ਰਜ਼ਾ 'ਚ (ਠਾਢੇ) ਖੜ੍ਹੇ ਹਾਂ, ਆਪ ਜੀ ਦੇ ਬੂਹੇ ਤੋਂ ਬਿਨਾ (ਹਮ) ਦਾਸਨ ਦਾਸਾਂ ਨੇ(ਆਗੈ) ਅੱਗੇ ਹੋਰ ਦੁਆਰੇ 'ਤੇ ਜਾਣ ਬਾਰੇ(ਕਛੂ) ਕੁੱਝ ਭੀ(ਨ) ਨਹੀਂ ਜਾਨਿਆ, ਨ ਹੀ ਹੁਣ(ਜਾਨਹ) ਜਾਣਦੇ ਹਾਂ, ਭਾਵ ਕੇਵਲ ਆਪ ਜੀ ਦਰ ਦੇ ਮੰਗਤੇ ਬਣ ਕੇ, ਆਪ ਜੀ ਦੇ ਦਰ 'ਤੇ ਖੜ੍ਹੇ ਹਾਂ। ਹੇ ਮਹਾਰਾਜ ਗੁਰ ਅਮਰਦਾਸ ਸਾਹਿਬ ਜੀ ! (ਹਮ) ਦਾਸਨ ਦਾਸ (ਜਨ) ਸੇਵਕ, ਆਪ ਜੀ ਦੇ(ਕਾਢੇ) ਕੀੜੇ, (ਕੁਤਰੇ) ਕਿਰਮ ਹਾਂ। ਯਥਾ:-ਹਮ ਕੀਰੇ ਕਿਰਮ.ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ॥) ਦਾਸਨ ਦਾਸਾਂ ਦੀ ਭੂਲ ਹੀ (ਚੂਕ) ਭੁੱਲ ਨੂੰ ਕਿਰਪਾ(ਧਾਰਹੁ) ਧਾਰ ਕੇ, ਬਖ਼ਸ਼ ਲਵੋ।)

੯੨.ਵਾਹਿਗੁਰੂ॥ ਹਮ ਅਪਰਾਧ.ਪਾਪ ਬਹੁ ਕੀਨੇ; ਕਰਿ ਦੁਸਟੀ ਚੋਰ ਚੁਰਾਇਆ॥ ਅਬ ਨਾਨਕ.ਸਰਣਾਗਤਿ ਆਏ; ਹਰਿ ਰਾਖਹੁ ਲਾਜ ਹਰਿ ਭਾਇਆ॥ (ਹਮ) ਦਾਸਨ ਦਾਸਾਂ ਨੇ ਪਾਪ

(ਅਪਰਾਧ) ਗੁਨਾਹ (ਬਹੁ) ਬਹੁਤੇ (ਕੀਨੇ) ਕੀਤੇ ਹਨ। (ਦੁਸਟੀ) ਦੁਸਟਤਾਈ (ਕਰਿ) ਕਰਕੇ ਚੋਰ ਬਣਕੇ, ਪਰ ਧਨ ਪਰ ਤੀਅ ਪਦਾਰਥ, ਬੇਅੰਤ ਜਨਮਾਂ 'ਚ (ਚੁਰਾਇਆ) ਚੋਰੀ ਕੀਤਾ ਹੈ। ਵਾ ਦਾਸਨ ਦਾਸਾਂ ਨੇ ਪਾਪ ਗੁਨਾਹ ਬਹੁਤੇ ਕੀਤੇ ਹਨ। ਦੁਸਟਤਾਈ ਕਰਕੇ, ਆਪਣੇ ਆਪ ਨੂੰ ਨਾਮ ਜਪਣ ਵੱਲੋਂ ਚੁਰਾਇਆ ਹੈ ਭਾਵ ਨਾਮ ਨਹੀਂ ਜਪਦੇ, ਇਸ ਲਈ ਚੋਰ ਹਾਂ। ਯਥਾ:-ਸਰਬ ਉਪਾਇ; ਗੁਰੂ ਸਿਰਿ ਮੋਰੁ॥ ਭਗਤਿ ਕਰਉ; ਪਗ ਲਾਗਉ ਤੋਰ॥ ਨਾਮਿ ਰਤੋ; ਚਾਹਉ ਤੁਝ ਓਰੁ॥ ਨਾਮੁ ਦੁਰਾਇ ਚਲੈ; ਸੋ ਚੋਰੁ॥੩॥) ਵਾਹਿਗੁਰੂ (ਨਾਨਕ) ਮਹੱਲਾ ਚੌਥਾ ਜੀ ਸਨਮੁਖ ਪ੍ਰੇਮ ਬੇਨਤੀ ਕਰਦੇ ਹਨ। ਹੇ(ਹਰਿ) ਵਾਹਿਗੁਰੂ ਮਹੱਲਾ ਤੀਜਾ ਜੀ!ਭਾਵੇਂ ਅਸੀਂ ਦੁਸਟ ਚੋਰ ਬਹੁਤੇ ਪਾਪ ਕਰਨ ਵਾਲੇ ਅਪਰਾਧੀ ਹਾਂ, (ਅਬ) ਹੁਣ ਇਸ ਮਨੁੱਖਾ ਜਨਮ 'ਚ, ਆਪ ਜੀ ਨੂੰ ਭਾਇਆ ਤਾਂ ਹੀ ਆਪ ਜੀ ਦੀ (ਸਰਣਾਗਤਿ) ਸ਼ਰਨ 'ਚ ਆਏ ਹਾਂ। ਹੇ ਹਰਿ ਸਰੂਪ ਸਤਿਗੁਰੂ ਸਾਹਿਬ ਜੀ !ਸ਼ਰਨ 'ਚ ਆਏ ਜਾਣ ਕੇ ਸਾਡੀ ਲਾਜ ਰਾਖਹੁ।

੯੩.ਵਾਹਿਗੁਰੂ॥ ਦਾਸਨਿ ਦਾਸ; ਨਿਤ ਹੋਵਹਿ ਦਾਸੁ॥ ਗ੍ਰਿਹ ਕੁਟੰਬ ਮਹਿ; ਸਦਾ ਉਦਾਸੁ॥ ਧੰਨ ਸਤਿਗੁਰੂ ਅਮਰਦਾਸ ਸਾਹਿਬ ਜੀ ਅਪਣੇ ਨਿਰਗੁਨ ਪ੍ਰਕਾਸ਼ ਦੁਆਰਾ, ਹੁਣ ਕਰੋੜਾਂ ਬ੍ਰਹਮੰਡ ਰਚ ਅਤੇ ਲੈਅ ਕਰ ਰਹੇ ਹਨ, ਕ੍ਰੋੜਾਂ ਥਾਵਾਂ 'ਤੇ ਵਰਖਾ ਕਰ ਰਹੇ ਹਨ, ਕ੍ਰੋੜਾਂ ਸੂਰਜਾਂ ਨੂੰ ਪ੍ਰਕਾਸ਼ ਰਹੇ ਹਨ। ਜਿਨ੍ਹਾਂ ਦੀ ਪਰਮ-ਪਵਿੱਤ੍ਰ ਉੱਜਲ ਨਿਰਗੁਨ ਜੋਤਿ ਨਾਲ ਕ੍ਰੋੜਾਂ ਤਾਰੇ ਮੰਡਲ ਪ੍ਰਕਾਸ਼ ਰਹੇ ਹਨ। ਹਜ਼ੂਰ ਫ਼ੁਰਮਾਉਂਦੇ ਹਨ:-ਹੇ ਪਿਆਰਿਓ!ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੇ ਦਾਸਨਿ ਦਾਸਾਂ ਦਾ (ਨਿਤ) ਨਿਤਾਪ੍ਰਤੀ ਦਾਸ (ਹੋਵਹਿ) ਹੋਣਾ ਕਰੇ। ਦਾਸਨ ਦਾਸੁ ਹੋ ਕੇ (ਗ੍ਰਿਹ) ਗ੍ਰਿਹਸਤ ਘਰ, (ਕੁਟੰਬ) ਪਰਵਾਰ (ਮਹਿ) 'ਚ, ਸਦਾ (ਉਦਾਸੁ) ਉਪਰਾਮ ਰਹੇ। ਯਥਾ:- ਮਮਤਾ ਜਾਲ; ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ; ਹਮ ਤਾ ਕੇ ਦਾਸਾ॥)

੯੪.ਵਾਹਿਗੁਰੂ॥ ਹਮ ਮਤਿ ਹੀਣ, ਮੂਰਖ ਮੁਗਧ ਅੰਧੇ; ਸਤਿਗੁਰਿ ਮਾਰਗਿ ਪਾਏ॥ ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ, ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਧੰਨਵਾਦ ਕਰਦੇ ਹਨ:-ਹੇ ਪਿਆਰਿਓ!(ਹਮ) ਦਾਸਨ ਦਾਸ ਸ਼ੁਭ ਮਤਿ ਤੋਂ(ਹੀਣ) ਰਹਿਤ, ਮੂਰਖ (ਮੁਗਧ) ਬੇਸਮਝ, ਗੁਰਸਬਦ, ਗੁਰਸਬਦ ਅਰਥਾਂ ਰੂਪੀ ਨੇਤ੍ਰਾਂ ਤੋਂ ਰਹਿਤ ਅੰਧੇ ਸਾਂ। ਧੰਨ ਸਤਿਗੁਰਿ ਅੰਗਦ ਦੇਵ ਸਾਹਿਬ ਜੀ ਨੇ, ਕ੍ਰਿਪਾ ਕਰਕੇ, ਗੁਰਸਬਦ, ਗੁਰਸਬਦ ਅਰਥ ਰੂਪੀ ਨੇਤ੍ਰ ਬਖ਼ਸ਼ ਕੇ, ਗੁਰੂ ਭਗਤੀ ਸਹਿਤ ਗਿਆਨ ਦੇ (ਮਾਰਗਿ) ਰਸਤੇ ਪਾਏ ਦਿਤਾ ਹੈ।)

੯੫.ਵਾਹਿਗੁਰੂ॥ ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਧੰਨ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਛਛਾ ਅੱਖਰ ਦੁਆਰਾ, ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਸਨਮੁਖ ਕਹਿੰਦੇ ਹਨ:-ਹੇ ਮਹਾਰਾਜ ਸਾਹਿਬ ਜੀ!ਜੋ(ਤੁਮਾਰੇ) ਆਪ ਜੀ ਦੇ ਦਾਸਨ ਦਾਸ ਹਨ, ਦਾਸਨ ਦਾਸ ਉਨ੍ਹਾਂ ਕੇ(ਪਾਨੀਹਾਰੇ) ਪਾਣੀ ਭਰਨ ਵਾਲੇ(ਛੋਹਰੇ) ਨਿੱਕੇ ਦਾਸਨ ਦਾਸ ਹਨ। ਛਛਾ; ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ; ਕਰਹੁ ਭਗਵੰਤਾ॥ ਛਛਾ ਅੱਖਰ ਦੁਆਰਾ ਫ਼ੁਰਮਾਉਂਦੇ ਹਨ:-ਹੇ (ਭਗਵੰਤਾ)

ਵਾਹਿਗੁਰੂ ਜੀ!ਜਿਸ 'ਤੇ ਅਪਨੀ ਕ੍ਰਿਪਾ (ਕਰਹੁ) ਕਰਦੇ ਹੋਂ, ਉਹ (ਤੇਰੇ) ਆਪ ਜੀ ਦੇ, ਬਾਬਾ ਬੁੱਢਾ ਸਾਹਿਬ ਜੀ ਭਾਈ ਗੁਰਦਾਸ ਸਾਹਿਬ ਜੀ ਆਦਿ ਸੰਤਾ ਦੀ (ਛਾਰੁ) ਚਰਨ-ਧੂੜਿ(ਹੋਤ) ਹੋ ਜਾਂਦਾ ਹੈ।

੯੬.ਵਾਹਿਗੁਰੂ॥ ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ ਪ੍ਰਭੁ ਆਪਨਾ; ਨਾਨਕ ਤਿਸਹਿ ਰਵਾਲ॥ ਵਾਹਿਗੁਰੂ(ਨਾਨਕ) ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ! ਸ਼ਸ਼ਤ੍ਰਧਾਰੀ ਖਤ੍ਰੀ, ਬ੍ਰਾਹਮਣੁ (ਸੂਦੁ) ਸੂਦ੍ਰ, (ਬੈਸੁ) ਖੇਤੀ ਕਰਨ ਵਾਲਾ ਤੇ ਭਾਵੇਂ ਚੰਡਾਲ ਭੀ ਕਿਉਂ ਨ ਹੋਵੇ, ਮਹਾਰਾਜ ਸਾਹਿਬ ਜੀ ਨੂੰ (ਸਿਮਰਿ) ਯਾਦ ਕਰਕੇ (ਉਧਰੈ) ਤਰ ਜਾਂਦਾ ਹੈ, ਭਾਵ ਜਮਾਂ ਜੂਨਾਂ ਔਗੁਣਾਂ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਇਨ੍ਹਾਂ 'ਚੋਂ(ਜਿਨਿ) ਜਿਸ ਨੇ ਵੀ ਆਪਨਾ ਸਮਰੱਥ ਪ੍ਰਭੁ ਜੀ(ਜਾਨਿਓ) ਜਾਣ ਲਏ ਹਨ, ਉਹ ਭਾਵੇਂ ਚੰਡਾਲ ਹੋਵੇ, ਦਾਸਨ ਦਾਸ(ਤਿਸਹਿ) ਤਿਸ ਦੀ(ਰਵਾਲ) ਚਰਨ-ਧੂੜ ਹੈ।

੯੭.ਵਾਹਿਗੁਰੂ॥ ਜਿਨੀ ਡਿਠਾ.ਮੇਰਾ ਸਤਿਗੁਰੁ ਭਾਉ ਕਰਿ; ਤਿਨ ਕੇ. ਸਭਿ ਪਾਪ ਗਵਾਈ॥ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-(ਜਿਨੀ) ਜਿਨ੍ਹਾਂ ਗੁਰਸਿੱਖਾਂ ਨੇ (ਮੇਰਾ) ਮੇਰੇ ਪੂਰੇ ਸਤਿਗੁਰੁ ਸਾਹਿਬ ਜੀ ਦੇ ਸਰਗੁਨ ਸਰੂਪ ਜੀ ਦਾ ਦਰਸ਼ਨ ਵਾ ਗੁਰਬਾਣੀ ਜੀ ਦਾ ਪ੍ਰਤੱਖ ਦਰਸ਼ਨ ਨੇਤ੍ਰਾਂ ਨਾਲ ਜਾਂ ਅੰਦਰੋਂ ਬੈਰਾਗ ਬਿਬੇਕ ਰੂਪੀ ਨੇਤ੍ਰਾਂ ਨਾਲ, (ਭਾਉ) ਪ੍ਰੇਮ(ਕਰਿ) ਕਰਕੇ (ਡਿਠਾ) ਦੇਖਿਆ ਹੈ। ਸਤਿਗੁਰੂ ਜੀ ਨੇ (ਤਿਨ) ਤਿਨ੍ਹਾਂ ਕੇ ਸਭਿ ਪਾਪ(ਗਵਾਈ) ਗੁਆ ਭਾਵ ਨਾਸ ਕਰ ਦਿਤੇ। ਜਿਵੇਂ ਭਾਈ ਲਾਲੋ ਬਾਬਾ ਰਾਏ ਬੁਲਾਰ ਜੀ ਆਦਿ। ਹਰਿ ਦਰਗਹ ਤੇ ਮੁਖ ਉਜਲੇ; ਬਹੁ ਸੋਭਾ ਪਾਈ॥ ਹਰਿ ਜੀ ਦੀ(ਦਰਗਹ) ਖੰਡ ਬ੍ਰਹਮੰਡ ਦੀ ਰਚਨਾ, ਸਤਿਸੰਗਤਜੀ, ਸੱਚਖੰਡ'ਚ, (ਤੇ) ਉਹ ਮੁਖ(ਉਜਲੇ) ਸੁਰਖ਼ਰੂ, ਲਾਲ, ਨਿਹਾਲ, ਨਿਰਮਲ ਪਰਮ-ਪਵਿੱਤ੍ਰ ਹੋ ਗਏ, ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਰੂਪ (ਬਹੁ) ਬਹੁਤੀ ਸੋਭਾ ਪਾਈ ਹੈ। ਜਿਵੇਂ ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਭਾਈ ਮਨੀ ਸਿੰਘ ਜੀ ਬਾਬਾ ਦੀਪ ਸਿੰਘ ਜੀ ਆਦਿ।

ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ॥ ਧੰਨ ਗੁਰੂ ਰਾਮਦਾਸ ਸਾਹਿਬ ਜੀ, ਜਿਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ, ਸਿੱਖਾਂ ਦੀ ਹਉਮੈ ਮਾਰੀ ਹੈ, ਉਨ੍ਹਾਂ ਨੂੰ, ਗੁਰ ਕੇ ਸਿਖ ਮੇਰੇ ਭਾਈ॥ ਕਿਹਾ ਹੈ। ਇਹ ਨਿਮ੍ਰਤਾ ਜੀ ਹੱਦ ਦਿਖਾਈ ਹੈ। ਵਾਹਿਗੁਰੂ(ਨਾਨਕੁ) ਹਜ਼ੂਰ ਫ਼ੁਰਮਾਉਂਦੇ ਹਨ:-ਜੋ ਸੱਚੇ ਸਤਿਗੁਰੂ ਅਮਰਦਾਸ ਜੀ ਦੀ ਸਿੱਖਿਆ ਨੂੰ ਮੰਨਣ ਵਾਲੇ, ਗੁਰ ਜੀ(ਕੇ) ਦੇ ਸਿਖ ਹਨ, ਉਹ ਮੇਰੇ ਗੁਰ ਭਾਈ ਜੀ ਹਨ। (ਜਨੁ) ਦਾਸ (ਤਿਨ) ਤਿਨ੍ਹਾਂ ਦੀ ਪਰਮ-ਪਾਕ ਚਰਨ-ਧੂੜਿ(ਮੰਗੈ) ਮੰਗਦਾ ਹੈ।)

੯੮.ਵਾਹਿਗੁਰੂ॥ ਨਾਨਕ ਧੂੜਿ ਪੁਨੀਤ ਸਾਧ; ਲਖ ਕੋਟਿ ਪਿਰਾਗੇ॥ ਵਾਹਿਗੁਰੂ (ਨਾਨਕ) ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ! (ਸਾਧ) ਸ੍ਰੇਸ਼ਟ ਪੁਰਖ ਵਾ (ਸਾਧ) ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਚਰਨ ਧੂੜਿ ਲਖ ਗੁਣਾਂ (ਕੋਟਿ) ਕ੍ਰੋੜਾਂ(ਪਿਰਾਗੇ) ਪਿਰਾਗ ਰਾਜ, ਤੀਰਥਾਂ ਤੋਂ(ਪੁਨੀਤ) ਪਵਿੱਤ੍ਰ ੩ ਹੈ।)

੯੯.ਵਾਹਿਗੁਰੂ॥ ਕਹਿ ਰਵਿਦਾਸ; ਖਲਾਸ ਚਮਾਰਾ॥ ਜੋ ਹਮ ਸਹਰੀ; ਸੋ ਮੀਤੁ ਹਮਾਰਾ॥੩॥ ਵਿਆਪਕ ਬ੍ਰਹਮ ਜੀ ਦੇ ਅਵਤਾਰ, ਵਿਆਪਕ ਬ੍ਰਹਮ ਰੂਪੀ ਸ਼ਹਿਰ 'ਚ ਵਸਣ ਵਾਲੇ ਭਗਤ ਰਵਿਦਾਸ ਸਾਹਿਬ ਜੀ, ਬਹੁਤੀ ਘਣੀ ਤੋਂ ਘਣੀ ਅਤਿਅੰਤ ਘਣੀ ਨਿਮ੍ਰਤਾ ਨਾਲ ਕਹਿ ਰਹੇ ਹਨ:-ਹੇ ਭਾਈ!ਦਾਸਨ ਦਾਸ ਚਮਾਰਾ, ਗਮ, ਦੁੱਖ ਹਨ੍ਹੇਰਾ, ਸ਼ਰਮਿੰਦਗੀ, ਪੀੜਾ, ਡਰ, ਗੁਨਾਹ, ਪਦਾਰਥਾਂ ਲਈ ਤਰਸਨਾ, ਹਾਰ, ਅੱਵਲ, ਦੋਮ, ਸੇਮ, ਤਿੰਨ ਗੁਣਾਂ ਤੋਂ (ਖਲਾਸ) ਛੁੱਟਿਆ, ਬੇਗ਼ਮਪੁਰਾ ਸਹਰ 'ਚ ਰਹਿਣ ਵਾਲਾ ਹੈ। (ਜੋ) ਜਿਹੜਾ ਗੁਰਮੁਖਿ ਉਪ੍ਰੋਕਤ (ਹਮ) ਦਾਸਨ ਦਾਸ ਦੇ ਬੇਗਮਪੁਰਾ ਸ਼ਹਿਰ 'ਚ ਰਹਿਣ ਵਾਲਾ ਹੈ, (ਸੋ) ਉਹ (ਹਮਾਰਾ) ਦਾਸਨ ਦਾਸ ਦਾ(ਸਹਰੀ) ਸਹਿਰੀਆ, (ਮੀਤੁ) ਮਿੱਤ੍ਰ ਹੈ। ਬੜੀ ਭਾਰੀ ਵਿਸਮਾਦ ਨਿਮ੍ਰਤਾ, ਖਿਮਾ ਸਹਿਨਸ਼ੀਲਤਾ, ਧੀਰਜ, ਟਿਕਾਅ ਨਾਲ ਧੁਰਾਂ ਦੀ ਬਾਣੀ ਦੁਆਰਾ ਨਫ਼ਰਤ ਮੇਟੀ ਹੈ।)

੧੦੦.ਵਾਹਿਗੁਰੂ॥ ਜੋਗੀਸਰ ਪਾਵਹਿ ਨਹੀ; ਤੁਅ ਗੁਣ ਕਥਨੁ ਅਪਾਰ॥ ਵਿਆਪਕ ਸੱਚੇ ਬ੍ਰਹਮ ਦੇ ਅਵਤਾਰ, ਭਗਤ ਰਵਿਦਾਸ ਸਾਹਿਬ ਜੀ, ਅਤੀ ਹੀ ਨਿਮ੍ਰਤਾ ਨਾਲ, ਅਪਣੇ ਆਪ ਨੂੰ ਚਮਿਆਰ ਅੱਖਰ ਕਹਿੰਦੇ ਹਨ। ਹੇ ਵਾਹਿਗੁਰੂ ਜੀ!(ਤੁਅ) ਆਪ ਜੀ ਦੇ (ਗੁਣ) ਗੁਣਾਂ ਦਾ ਕਥਨੁ (ਅਪਾਰ) ਪਾਰਾਵਾਰ ਤੋਂ ਰਹਿਤ ਹੈ। (ਜੋਗੀਸਰ) ਜੋਗੀਆਂ ਦੇ ਮਹੰਤ, ਆਪ ਜੀ ਦੇ ਸੱਚੇ ਗੁਣਾਂ ਦਾ ਕਥਨ ਕਰਕੇ, ਆਪ ਜੀ ਦੇ ਅਪਾਰ ਸ਼ੁਭ ਗੁਣਾਂ ਦਾ ਪਾਰਾਵਾਰ ਨਹੀ (ਪਾਵਹਿ) ਪਾ ਸਕਦੇ। ਪ੍ਰੇਮ ਭਗਤਿ ਕੈ ਕਾਰਣੈ; ਕਹੁ ਰਵਿਦਾਸ ਚਮਾਰ॥ ਦਾਸਨ ਦਾਸ ਰਵਿਦਾਸ ਚਮਾਰ ਨੇ, ਆਪ ਜੀ ਦੀ (ਪ੍ਰੇਮ) ਪ੍ਰੇਮਾ-ਭਗਤਿ(ਕੈ) ਦੇ (ਕਾਰਣੈ) ਲਈ ਭਾਵ ਆਪ ਜੀ ਦੀ ਪ੍ਰੇਮਾ ਭਗਤੀ ਦੇ ਪ੍ਰਵਾਹ 'ਚ ਲੀਣ ਹੋ ਕੇ, ਆਪ ਜੀ ਦੇ ਗੁਣ, ਜਿਵੇਂ ਆਪ ਜੀ ਨੇ ਕਹਾਏ ਹਨ, ਤਿਵੇਂ (ਕਹੁ) ਕਹੇ ਹਨ।)

੧੦੧.ਵਾਹਿਗੁਰੂ॥ ਅਹਿਨਿਸਿ ਭਗਤਿ ਕਰੇ; ਲਿਵ ਲਾਇ॥ ਨਾਨਕੁ ਤਿਨ ਕੈ; ਲਾਗੈ ਪਾਇ॥੪॥੧੨॥ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ, ਪਹੁਣ ਕਰੋੜਾਂ ਸੂਰਜਾਂ ਚੰਦ੍ਰਮਿਆਂ ਨੂੰ, ਅਪਣੇ ਨਿਰਗੁਨ ਪ੍ਰਕਾਸ਼ ਦੁਆਰਾ ਪ੍ਰਕਾਸ਼ ਰਹੇ ਹਨ। ਤਿਨ੍ਹਾਂ ਦੀ ਵਿਆਪਕ ਜੋਤਿ ਨਾਲ ਸਾਨੂੰ ਸਭ ਨੂੰ ਸਾਹ ਆਉਂਦਾ ਹੈ। ਆਪ ਜੀ ਨੇ ਬ੍ਰਹਮ ਬੇਤਿਆਂ ਦੀ ਮਹਾਂ ਅਗਮ ਵਿਸਮਾਦ ਅਵਸਥਾ ਕਥਨ ਕੀਤੀ ਹੈ। ਜਿਹੜੇ ਬ੍ਰਹਮ ਬੇਤੇ ਸੂਰਜ ਵਾਂਗ ਜੀਆਂ ਨੂੰ ਗਿਆਨ ਦਾ ਪ੍ਰਕਾਸ਼ ਦੇ ਕੇ, ਅਗਿਆਨ ਦਾ ਅੰਧੇਰਾ ਮੇਟਦੇ ਹਨ। ਧਰਤੀ ਵਾਂਗ ਖਿਮਾ ਕਰਦੇ ਹਨ, ਅਕਾਸ਼ ਵਾਂਗ ਨਿਰਖੋਭ ਰਹਿੰਦੇ ਹਨ। ਹਵਾ ਵਾਂਗ ਸਮਦ੍ਰਿਸਟੀ ਰੱਖ ਕੇ, ਸਾਰਿਆਂ ਨੂੰ ਆਤਮ ਸੁਖ ਦਿੰਦੇ ਹਨ। ਕਮਲ ਵਾਂਗ ਸਾਰੇ ਸੰਸਾਰ 'ਚ ਨਿਰਲੇਪ ਰਹਿ ਕੇ, ਦੁੱਖ ਸੁਖ ਦੁਸ਼ਮਣ ਮਿੱਤ੍ਰ, ਹਾਨ ਲਾਭ, ਅੰਮ੍ਰਿਤ ਜ਼ਹਿਰ, ਹਰਖ-ਸੋਗ, ਸੋਨੇ ਲੋਹੇ ਆਦਿ 'ਚ ਸਮਦ੍ਰਿਸ਼ਟੀ ਰੱਖਦੇ ਹਨ। ਜਿਨ੍ਹਾਂ ਨੇ ਖੰਡਾਂ ਬ੍ਰਹਮੰਡਾਂ ਅੰਦਰ ਜੋਤੀ ਸਰੂਪ ਬ੍ਰਹਮ ਨੂੰ ਜਾਣ ਲਿਆ ਹੈ। ਐਸੇ ਪਰਮ ਹੰਸ ਤੱਤ ਬੇਤੇ ਹੁੰਦਿਆਂ ਵਿਆਪਕ ਬ੍ਰਹਮ 'ਚ (ਲਿਵ) ਬ੍ਰਿਤੀ (ਲਾਇ) ਲਾ ਕੇ (ਅਹਿਨਿਸਿ) ਰਾਤ ਦਿਨੇ, ਅਕਾਲ ਪੁਰਖ ਜੀ ਦੀ ਪ੍ਰੇਮਾ (ਭਗਤਿ) ਭਗਤੀ (ਕਰੇ) ਕਰਦੇ ਹਨ। ਵਾਹਿਗੁਰੂ(ਨਾਨਕੁ) ਸਤਿਗੁਰੂ ਪਹਿਲੇ ਪਾਤਿਸਾਹ ਜੀ ਅਤੀ ਹੀ ਨਿਮ੍ਰਤਾ ਹਲੀਮੀ ਨਾਲ ਕਹਿੰਦੇ ਹਨ

ਕਿ ਦਾਸਨ ਦਾਸ (ਤਿਨ) ਤਿਨ੍ਹਾਂ (ਕੈ) ਦੇ ਪਰਮ-ਪਾਕ ਸੱਚੇ(ਪਾਇ) ਚਰਨੀਂ(ਲਾਗੈ) ਲੱਗਦਾ ਹੈ।)

੧੦੨.ਵਾਹਿਗੁਰੂ॥ ਨਾ ਹਉ ਜਤੀ ਸਤੀ ਨਹੀ ਪੜਿਆ; ਮੂਰਖ ਮੁਗਧਾ ਜਨਮੁ ਭਇਆ॥ ਸ੍ਰਬ ਸੁਖਾਂ ਦੇ ਦਾਤੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਘਣੀ ਨਿਮ੍ਰਤਾ, ਹਲੀਮੀ ਗ੍ਰੀਬੀ ਨਾਲ, ਵਾਹਿਗੁਰੂ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਨਾ (ਹਉ) ਦਾਸਨ ਦਾਸ ਜਤੀ ਹੈ, ਅਤੇ ਨ ਹੀ ਸਤ ਰੱਖਣ ਵਾਲਾ ਸਤੀ ਹੈ, ਬ੍ਰਹਮ-ਵਿੱਦਿਆ ਭੀ ਨਹੀ ਪੜਿਆ, ਇਸ ਲਈ ਸਾਰਾ ਜਨਮੁ ਹੀ ਮੂਰਖ(ਮੁਗਧਾ) ਬੇਸਮਝ (ਭਇਆ) ਹੋ ਗਿਆ ਹੈ। ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ॥ ਅਕਾਲ ਪੁਰਖ ਰੂਪ (ਨਾਨਕ) ਸਤਿਗੁਰੂ ਪਹਿਲੇ ਪਾਤਿਸਾਹ ਜੀ (ਪ੍ਰਣਵਤਿ) ਬੇਨਤੀ ਸਹਿਤ ਫ਼ੁਰਮਾਉਂਦੇ ਹਨ:-ਹੇ ਵਾਹਿਗੁਰੂ ਜੀ!(ਜਿਨ੍) ਜਿਨ੍ਹਾਂ ਨੂੰ (ਤੂੰ) ਆਪ ਜੀ ਦੁੱਖ ਸੁਖ ਹਰ ਸੁਆਸ(ਵੀਸਰਿਆ) ਭੁੱਲੇ ਨਾਹੀ, ਦਾਸਨ ਦਾਸ ਤਿਨ੍ ਕੀ ਸਰਣਾ ਹੈ।

੧੦੩.ਵਾਹਿਗੁਰੂ॥ ਦਾਸੁ ਸਗਲ ਕਾ; ਛੋਡਿ ਅਭਿਮਾਨੁ॥ ਨਾਨਕ ਕਉ; ਗੁਰਿ ਦੀਨੋ ਦਾਨੁ॥) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਨਿਮ੍ਰਤਾ ਦੇ ਸਾਗਰ, ਬ੍ਰਹਮ ਰਤਨਾਗਰ, ਸਮਰੱਥ ਸੁਆਮੀ ਵਾਹਿਗੁਰੂ(ਨਾਨਕ) ਸਤਿਗੁਰੂ ਅਰਜਨ ਦੇਵ ਸਾਹਿਬ ਅੰਤਰਜਾਮੀ ਸਮਰੱਥ ਸੁਆਮੀ ਜੀ ਫ਼ੁਰਮਾਉਂਦੇ ਹਨ :- ਦਾਸਨ ਦਾਸ (ਕਉ) ਨੂੰ ਦਾਸੁ ਪੁਣੇ (ਕਾ) ਦਾ (ਸਗਲ) ਸਾਰਾ ਅਭਿਮਾਨੁ (ਛੋਡਿ) ਛੱਡਣ ਰੂਪੀ ਦਾਨੁ, (ਗੁਰਿ) ਧੰਨ ਗੁਰੂ ਰਾਮਦਾਸ ਸਾਹਿਬ ਜੀ ਨੇ (ਦੀਨੋ) ਦਿਤਾ ਹੈ।)

੧੦੪.ਵਾਹਿਗੁਰੂ॥ ਦੀਸਿ ਆਵਤ ਹੈ; ਬਹੁਤੁ ਭੀਹਾਲਾ॥ ਸਗਲ ਚਰਨ ਕੀ; ਇਹੁ ਮਨੁ ਰਾਲਾ॥ ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ, ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅਸਚਰਜ ਬਿਸਮਾਦ ਰਚਨਾ ਰਚ ਰਹੇ ਸਨ। ਹਜ਼ੂਰ ਸੱਚੇ ਪਾਤਿਸਾਹ ਜੀ ਨੇ ਸਦਾ ਵਰਤ ਲਾ ਦਿਤਾ। ਦੇਸ਼ਾਂ ਪ੍ਰਦੇਸ਼ਾਂ ਦੀਆਂ ਸਤਿਸੰਗਤਾਂ ਬਾਬਾ ਬੁੱਢਾ ਸਾਹਿਬ ਜੀ ਭਾਈ ਭਗਤੂ ਜੀ, ਬਾਬਾ ਬਿਧੀ ਚੰਦ, ਭਾਈ ਗੁਰਦਾਸ ਜੀ, ਭਾਈ ਮੰਝ, ਭਾਈ ਬਹਿਲੋ ਆਦਿ ਬ੍ਰਹਮ ਬੇਤੇ ਸਿਰ ’ਤੇ ਟੋਕਰੀ ਚੁੱਕ ਕੇ ਚਾਅ ਨਾਲ ਸੇਵਾ ਕਰ ਰਹੇ ਸਨ। ਗੁਰੂ ਦਰਬਾਰ ’ਚ ਹਰ ਵੇਲੇ ਕੀਰਤਨ ਹੋਈ ਜਾਂਦਾ ਸੀ। ਸਾਰਾ ਭਵਨ ਪਵਿੱਤ੍ਰ ਹੋ ਰਿਹਾ ਸੀ। ਯਥਾ:- ਕਹੁ ਨਾਨਕ ਤੇ ਭਵਨ ਪਵਿਤ੍ਰਾ; ਜਾ ਮਹਿ ਸੰਤ ਤੁਮ੍ਹਾਰੇ॥੨॥ ਇੱਕ ਕਮਟਾਲੂ, ਭੋਲ਼ਿਆਂ ਬੰਦਿਆਂ ਨੂੰ, ਸੇਵਾ ਤੋਂ ਟਾਲ ਕੇ, ਬਜ਼ਾਰ ਲੈ ਜਾਇਆ ਕਰੇ। ਇੱਕ ਦਿਨ ਸਤਿਗੁਰੂ ਮਹਾਰਾਜ ਜੀ ਨੇ ਖ਼ੂਬ ਤਾੜਿਆ, ਨੇਤ੍ਰ ਲਾਲ ਕਰ ਲਏ, ਚਿਹਰਾ ਵੀ ਬੜਾ ਹੀ ਗੰਭੀਰ ਲਾਲੋ ਲਾਲ ਕਰ ਲਿਆ। ਵੇਖ ਕੇ ਚੌਂਦਾਂ ਲੋਕ ਕੰਬਣ ਲੱਗ ਗਏ, ਉਹ ਵੀ ਡਰ ਗਿਆ। ਉਸ ਨੇ ਚਰਨ ਫੜ ਕੇ ਕਿਹਾ, “ਹੇ ਮਹਾਰਾਜ ਸਾਹਿਬ ਜੀ!ਦਾਸਨ ਦਾਸ ਨੂੰ ਬਖ਼ਸ਼ ਲਉ ਜੀ। ” ਤਾਂ ਸਤਿਗੁਰੂ ਜੀ ਨੇ ਝੱਟਪੱਟ ਠੰਢਾ ਸੁਭਾਅ ਕਰ ਲਿਆ। ਇਹ ਅਸਚਰਜ ਵਿਸਮਾਦ ਕੌਤਕ ਦੇਖ ਕੇ, ਇੱਕ ਸੀਤਲ ਨਾਮੇ ਸਾਧੂ ਨੇ, ਹੱਥ ਜੋੜ ਕੇ ਸਿਰ ਝੁਕਾਅ ਕੇ, ਬੜੇ ਹੀ ਪ੍ਰੇਮ ਨਾਲ ਕਿਹਾ, “ਹੇ ਮਹਾਰਾਜ ਸਾਹਿਬ ਜੀ!ਆਪ ਜੀ ਅੱਗ ਵੀ ਸੇਕ ਲੈਂਦੇ ਹੋਂ। ” ਤਾਂ ਹਜ਼ੂਰ ਨੇ ਵਿਸ਼ੇਸ਼ ਤੌਰ ਤੇ ਵਿਗਸ ਕੇ ਕਿਹਾ, ਦੀਸਿ ਆਵਤ ਹੈ; ਬਹੁਤੁ ਭੀਹਾਲਾ॥ ਸਗਲ ਚਰਨ ਕੀ; ਇਹੁ ਮਨੁ

ਰਾਲਾ॥੩॥ "ਹੇ ਸੀਤਲ ਪੁਰੀ!ਵਿਗੜੇ ਸਿੱਖ ਨੂੰ ਸਵਾਰਨਾ ਦਾਸਨ ਦਾਸ ਦਾ ਫ਼ਰਜ਼ ਬਣਦਾ ਹੈ। ਭਾਵੇਂ ਦਾਸਨ ਦਾਸ ਦਾ ਸਰੂਪ, ਦਿਸਣ ਨੂੰ ਬਹੁਤੁ ਹੀ (ਭੀਹਾਲਾ) ਭਿਆਨਕ (ਦੀਸਿ) ਦਿਸਣ 'ਚ (ਆਵਤ) ਆਉਂਦਾ ਹੈ। ਸਿੱਖ ਦੇ ਅੰਦਰ ਡਰ ਪਾਉਣ ਲਈ, ਉੱਪਰੋਂ ਹੀ ਇਹ ਭਿਆਨਕ ਰੂਪ ਦਿਖਾਇਆ ਹੈ, ਪਰ ਦਾਸਨ ਦਾਸ ਦਾ ਇਹੁ ਮਨੁ (ਸਗਲ) ਸਾਰਿਆਂ (ਕੀ) ਦੀ ਚਰਨ (ਰਾਲਾ) ਧੂੜ ਹੈ। "ਇਹ ਕੌਤਕ ਦੇਖ ਕੇ ਸ਼ੁਭ ਬਚਨ ਸੁਣ ਕੇ, ਤਮਾਮ ਸਿੱਖ, ਦੇਵੀ ਦੇਵਤੇ, ਅਵਤਾਰ ਪੈਗੰਬਰ, ਸੂਰਜ ਚੰਦ੍ਰਮਾ ਤਾਰੇ, ਧੰਨ ਗੁਰੂ ਅਰਜਨ ਦੇਵ ਜੀ, ਧੰਨ ਗੁਰੂ ਅਰਜਨ ਦੇਵ ਜੀ ਗੂੰਜ ਪਏ ਸਾਰੇ, ਚੋਜ਼ ਨਿਆਰੇ। ਜਾਈਏ ਬਲਿਹਾਰੇ। ਸਦਾ ੨ ਨਮਸਕਾਰੇ।)

੧੦੫.ਵਾਹਿਗੁਰੂ॥ ਸਤਿਗੁਰੁ ਅਪਨਾ; ਸਦ ਸਦਾ ਸਮ੍ਾਰੇ॥ ਗੁਰ ਕੇ ਚਰਨ; ਕੇਸ ਸੰਗਿ ਝਾਰੇ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਸਤਿਗੁਰੂ ਰਾਮਦਾਸ ਜੀ 'ਤੇ ਬੜੀ ਭਾਰੀ ਸ਼ਰਧਾ ਰੱਖਦਿਆਂ ਫ਼ੁਰਮਾਉਂਦੇ ਹਨ:-ਸਤਿਗੁਰੂ ਸਾਹਿਬ ਜੀ ਹੀ ਆਪਣੇ ਹਨ, ਜੋ ਹੰਗਤਾ ਮੇਟ ਕੇ, ਜੰਮਣ ਮਰਨ ਮੇਟਦੇ ਹਨ। ਲੋਕ ਪ੍ਰਲੋਕ 'ਚ ਸਿੱਖ ਦੀ ਸਹਾਇਤਾ ਕਰਦੇ ਹਨ। ਦੁਸ਼ਮਣ ਮਿਤ੍ਰ 'ਚ ਸਮਦ੍ਰਿਸ਼ਟੀ ਦਿਖਾਉਂਦੇ ਹਨ, ਗੁਰਬਾਣੀ ਦੇ ਦਾਤੇ ਹਨ। ਐਸੇ (ਅਪਨਾ) ਆਪਣੇ ਪਰਮਪੂਜਨੀਕ ਸਤਿਗੁਰੁ ਨੂੰ ਦਾਸਨ ਦਾਸ, ਸਦ ਸਦਾ (ਸਮ੍ਾਰੇ) ਯਾਦ ਕਰਦਾ ਹੈ ਭਾਵ ਸਿਮਰਦਾ ਹੈ। ਯਥਾ:- ਸੇਵੀ ਸਤਿਗੁਰੁ ਆਪਣਾ; ਹਰਿ ਸਿਮਰੀ.ਦਿਨ ਸਭਿ ਰੈਣ॥ ਆਪੁ ਤਿਆਗਿ ਸਰਣੀ ਪਵਾਂ; ਮੁਖਿ ਬੋਲੀ ਮਿਠੜੇ ਵੈਣ॥ (ਗੁਰ) ਸਤਿਗੁਰਾਂ (ਕੇ) ਦੇ ਚਰਨ-ਕਮਲਾਂ ਨੂੰ ਆਪਣੇ (ਕੇਸ) ਕੇਸਾਂ (ਸੰਗਿ) ਨਾਲ (ਝਾਰੇ) ਝਾੜਦਾ ਹੈ।)

੧੦੬. ਵਾਹਿਗੁਰੂ॥ ਕਰ ਜੋੜਿ; ਨਾਨਕੁ ਕਰੇ ਅਰਦਾਸਿ॥ ਮੋਹਿ; ਸੰਤਹ ਟਹਲ ਦੀਜੈ ਗੁਣਤਾਸਿ॥ ਪਰਮ ਪੂਜਨੀਕ(ਨਾਨਕੁ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਅਨੁਸਾਰ ਹਰੀ ਰੂਪ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਵਾਹਿਗੁਰੂ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਦਾਸਨ ਦਾਸ ਬਾਹਰਲੇ ਦੋਵੇਂ(ਕਰ) ਹੱਥ ਜੋੜਿ ਕੇ ਵਾ ਅੰਦਰੋਂ ਮਨ ਚਿੱਤ ਰੂਪੀ ਹੱਥ ਜੋੜ ਕੇ, ਘਣੀ ਹੀ ਨਿਮ੍ਰਤਾ, ਗ੍ਰੀਬੀ ਹਲੀਮੀ ਸਹਿਤ ਆਪ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਨ-ਕਮਲਾਂ 'ਚ(ਅਰਦਾਸਿ) ਬੇਨਤੀ(ਕਰੇ) ਕਰਦਾ ਹੈ। ਜਿਹੜੇ ਆਪ ਜੀ ਦੇ ਸੰਤ ਅੱਠੇ ਪਹਿਰ ਆਪ ਜੀ ਨੂੰ ਨੇੜੇ ਕਰਕੇ ਜਾਣਦੇ ਹਨ। ਆਪ ਜੀ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ, ਜਿਨ੍ਹਾਂ ਨੂੰ ਕੇਵਲ ਇੱਕ ਨਾਮ ਦਾ ਅਧਾਰ ਹੈ, ਜੋ ਸਾਰਿਆਂ ਦੀ ਚਰਨ ਧੂੜ ਬਣੇ ਹੋਏ ਹਨ। ਅੱਠੇ ਪਹਿਰ ਕਥਾ ਕੀਰਤਨ ਉਚਾਰਦੇ ਹਨ, ਹਰ ਵੇਲੇ ਕੀਰਤਨ 'ਚ ਟਿਕਾਅ ਹੈ। ਜਿਨ੍ਹਾਂ ਦਾ ਵਰਤ ਵਰਤਾਵਾ ਕੇਵਲ ਨਾਮ ਨਾਲ ਹੀ ਹੈ। ਜਿਨ੍ਹਾਂ ਨੂੰ ਮਿੱਤ੍ਰ ਸੱਤ੍ਰ ਇੱਕ ਸਮਾਨ ਹਨ, ਜਿਨ੍ਹਾਂ ਦਾ ਦਰਸ਼ਨ ਬੜਾ ਭਾਰੀ ਦੁਰਲੱਭ ਹੈ। ਹੇ(ਗੁਣਤਾਸਿ) ਗੁਣਾਂ ਦੇ ਖਜ਼ਾਨੇ ਵਾਹਿਗੁਰੂ!(ਮੋਹਿ) ਦਾਸਨ ਦਾਸ ਨੂੰ, ਉਪ੍ਰੋਕਤ ਗੁਣਾਂ ਵਾਲੇ(ਸੰਤਹ) ਸ਼ਾਂਤ ਆਤਮਾ ਮਹਾਂਪੁਰਸ਼ਾਂ ਦੀ ਟਹਲ ਸੇਵਾ(ਦੀਜੈ) ਦੇਣਾ ਕਰੋ।

੧੦੭ ਵਾਹਿਗੁਰੂ॥ ਮੋਹਿ ਗਰੀਬ ਕਉ; ਲੇਹੁ ਰਲਾਇ॥ ਨਾਨਕ ਆਇ ਪਏ ਸਰਣਾਇ॥ ਵਾਹਿਗੁਰੂ(ਨਾਨਕ) ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਵਾਹਿਗੁਰੂ!ਦਾਸਨ ਦਾਸ ਚੌਰਾਸੀ ਭੋਗਦਿਆਂ ਆਇ ਕੇ, ਆਪ ਜੀ ਦੀ ਸੱਚੀ ਸਰਣਾਇ(ਪਏ) ਪਿਆ ਹੈ। ਜਿਹੜੇ ਆਪ ਜੀ ਦੇ ਅਤੀ ਪਿਆਰੇ ਸਾਧ, ਬਾਹਰਲੇ ਦੋਵੇਂ ਹੱਥ ਅਤੇ ਅੰਦਰੋਂ ਮਨ ਬੁੱਧ ਰੂਪੀ ਹੱਥ ਜੋੜ ਕੇ, ਆਪ ਜੀ ਨੂੰ ਅੱਠੇ ਪਹਿਰ ਧਿਆਉਂਦੇ ਹਨ। ਉਨ੍ਹਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਚਰਨਕਮਲਾਂ ਦੀ ਸ਼ੁਭ ਸੇਵਾ ਬਖ਼ਸ਼ ਕੇ(ਮੋਹਿ) ਦਾਸਨ ਦਾਸ ਗਰੀਬ(ਕਉ) ਨੂੰ, ਆਪਣੇ ਸਰੂਪ 'ਚ ਰਲਾਇ(ਲੇਹੁ) ਲਵੋ ਜੀ.ਭਾਵ ਏਕਤਾ ਅਭੇਦਤਾ ਕਰ ਲਵੋ।

੧੦੮.ਵਾਹਿਗੁਰੂ॥ ਭਗਤਿ ਹੇਤੁ, ਗੁਰ ਚਰਣ ਨਿਵਾਸਾ॥ ਨਾਨਕ ਹਰਿ ਜਨ ਕੇ; ਦਾਸਨਿ ਦਾਸਾ॥ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:-ਜਿਸ ਹਰੀ ਜਨ ਦਾ, ਸਤਿਗੁਰਾਂ ਦੇ ਚਰਨ-ਕਮਲਾਂ ਦੀ ਪ੍ਰੇਮਾ (ਭਗਤਿ) ਭਗਤੀ ਦੇ (ਹੇਤੁ) ਪਿਆਰ ਕਰਕੇ, ਗੁਰ ਚਰਣ-ਕਮਲ 'ਚ (ਨਿਵਾਸਾ) ਵਿਸ਼ੇਸ਼ ਕਰਕੇ ਵਸਣਾ ਹੋਇਆ ਹੈ। ਦਾਸਨ ਦਾਸ ਓਸ ਹਰਿ ਕੇ(ਜਨ) ਦਾਸ (ਕੇ) ਦਾ ਦਾਸਨਿ ਦਾਸਾ ਹੈ।)

੧੦੯.ਵਾਹਿਗੁਰੂ॥ ਗੁਰ ਕੀ ਸੇਵਾ ਸੋ ਕਰੇ; ਜਿਸੁ ਆਪਿ ਕਰਾਏ॥ ਨਾਨਕ ਸਿਰੁ ਦੇ ਛੂਟੀਐ:ਦਰਗਹ ਪਤਿ ਪਾਏ॥ ਜਿਸੁ ਪ੍ਰੇਮੀ ਤੋਂ ਸੱਚੇ ਸਤਿਗੁਰੂ ਸਾਹਿਬ ਜੀ, ਆਪਣੀ ਸੇਵਾ ਆਪਿ (ਕਰਾਏ) ਕਰਾਉਂਦੇ ਹਨ, (ਸੋ) ਉਹ ਆਪ ਤਿਆਗ ਕੇ, ਨਿਮ੍ਰਤਾ ਧਾਰ ਕੇ, ਮਾਨ ਅਪਮਾਨ ਤੋਂ ਰਹਿਤ ਹੋ ਕੇ, ਨਿਸ਼ਕਾਮ ਭਾਵ ਨਾਲ ਗੁਰ ਸਾਹਿਬ ਜੀ ਕੀ ਸੱਚੀ ਸੇਵਾ (ਕਰੇ) ਕਰਦਾ ਹੈ। ਵਾਹਿਗੁਰੂ(ਨਾਨਕ) ਧੰਨ ਸੱਚੇ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:-ਉਪ੍ਰੋਕਤ ਗੁਣਾਂ ਵਾਲੇ ਸੇਵਕ ਨੂੰ ਆਪਣਾ ਸਿਰੁ ਦੇ ਕੇ, ਹੰਗਤਾ ਜਮਾਂ ਪਾਪਾਂ, ਵਿਕਾਰਾਂ ਆਦਿ ਦੋਸ਼ਾਂ ਤੋਂ (ਛੂਟੀਐ) ਛੁੱਟ ਜਾਈਏ, ਵਾਹਿਗੁਰੂ ਜੀ ਦੀ(ਦਰਗਹ) ਖੰਡ ਬ੍ਰਹਮੰਡ ਦੀ ਰਚਨਾ, ਸਤਿਸੰਗਤਜੀ, ਸੱਚਖੰਡ'ਚ, (ਪਤਿ) ਇੱਜ਼ਤ ਪਾਏ ਲਈਏ।

੧੧੦.ਵਾਹਿਗੁਰੂ॥ ਏਤੇ ਕੂਕਰ ਹਉ ਬੇਗਾਨਾ; ਭਉਕਾ ਇਸੁ ਤਨ ਤਾਈ॥ ਭਗਤਿ ਹੀਣੁ ਨਾਨਕੁ ਜੇ ਹੋਇਗਾ; ਤਾ ਖਸਮੈ ਨਾਉ ਨ ਜਾਈ॥ ਵਾਹੁ ੨ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਅਕਾਲ ਪੁਰਖ ਜੀ ਦੇ ਸਨਮੁਖ ਆਪਣੇ ਆਪ ਨੂੰ, ਅਕਾਲ ਪੁਰਖ ਜੀ ਦਾ ਕੂਕਰ ਕਹਿ ਕੇ, ਰੱਖਿਆ ਲਈ ਪ੍ਰੇਮ ਬੇਨਤੀ ਕਰਦੇ ਹਨ। ਵਾਹੁ ੨ ਕਿੰਨੀ ਨਿਮ੍ਰਤਾ ਹੈ। ਦ੍ਰਿਸ਼ਟਾਂਤ:-ਜਿਵੇਂ ਓਪਰੇ ਕੁੱਤੇ ਨੂੰ ਬਹੁਤੇ ਕੁੱਤੇ ਘੇਰ ਕੇ ਵੱਢਦੇ ਹਨ, ਉਂਝ ਤਾਂ ਭਾਵੇਂ ਆਪਣੇ ਮਾਲਕ ਨੂੰ ਚੇਤੇ ਨ ਕਰੇ, ਪਰ ਘੇਰਨ ਤੋਂ ਭਉਂਕ ੨ ਹੈ, ਆਪਣੇ ਮਾਲਕ ਨੂੰ ਰੱਖਿਆ ਲਈ ਸੱਦਦਾ ਹੈ। ਮਾਲਕ ਸ਼ਸ਼ਤ੍ਰ ਲੈ ਕੇ ਲਲਕਾਰੇ ਮਾਰਦਾ ਭੱਜਾ ੨ ਆਉਂਦਾ ਹਲਾਸ਼ੇਰੀ ਦਿੰਦਾ ਹੈ। ਮਾਲਕ ਨੂੰ ਆਇਆ ਜਾਣ ਕੇ, ਕੁੱਤਾ ਸ਼ੇਰ ਬਣ ਜਾਂਦਾ ਹੈ। ਮਾਲਕ ਓਪਰੇ ਕੁੱਤਿਆਂ ਨੂੰ ਮਾਰ ਕੇ ਭਜਾ ਦਿੰਦਾ ਹੈ। ਆਪਣੇ ਕੁੱਤੇ ਦੀ ਰੱਖਿਆ ਕਰਦਾ ਹੈ। ਇਸ ਪ੍ਰਕਾਰ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾ ਰਹੇ ਹਨ:- ਏਤੇ ਕੂਕਰ ਹਉ ਬੇਗਾਨਾ; ਭਉਕਾ ਇਸੁ ਤਨ ਤਾਈ॥ ਹੇ ਅਕਾਲ ਪੁਰਖ ਜੀ!(ਹਉ) ਦਾਸਨ

ਦਾਸ(ਬੇਗਾਨਾ) ਓਪਰਾ ਕੁੱਤਾ, ਕਾਮ ਕ੍ਰੋਧ ਆਦਿ ਵਾ ਇੰਦ੍ਰੀਆਂ ਰੂਪੀ(ਏਤੇ) ਬਹੁਤੇ(ਕੂਕਰ) ਕੁੱਤਿਆਂ ਦਾ ਘੇਰਿਆ ਹੈ, ਇਹ ਦਾਸਨ ਦਾਸ ਨੂੰ ਵੱਢ ਖਾ ਰਹੇ ਹਨ। ਇਨ੍ਹਾਂ ਕਾਮ ਕ੍ਰੋਧ ਆਦਿ ਕੁੱਤਿਆਂ ਤੋਂ ਇਸੁ (ਤਨ) ਸ੍ਰੀਰ ਨੂੰ ਬਚਾਉਣ (ਤਾਈ) ਲਈ, ਦਾਸਨ ਦਾਸ ਆਪ ਜੀ ਦਾ ਕੁੱਤਾ, ਆਪ ਜੀ ਦੇ ਪਾਸ ਆਪ ਜੀ ਦਾ ਜਸ (ਭਉਕਾ) ਭੌਂਕਦਾ ਭਾਵ ਉਚਾਰਦਾ ਹੈ। ਯਥਾ:- ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਭਗਤਿ ਹੀਣੁ ਨਾਨਕੁ ਜੇ ਹੋਇਗਾ; ਤਾ ਖਸਮੈ ਨਾਉ ਨ ਜਾਈ॥੪॥੧॥ ਧੰਨ ਸੱਚੇ ਸਤਿਗੁਰੂ ਨਾਨਕੁ ਦੇਵ ਸਾਹਿਬ ਜੀ, ਜਿਨ੍ਹਾਂ ਦੀ ਪਰਮ-ਪਵਿੱਤ੍ਰ ਉੱਜਲ ਨਿਰਗੁਨ ਜੋਤਿ ਨਾਲ, ਸਾਰੇ ਬ੍ਰਹਮੰਡਾਂ ਦੇ ਜੀਅ ਸੁਆਸ ਲੈ ਰਹੇ ਹਨ। ਅਪਨੀ ਨਿਰਗੁਨ ਜੋਤਿ ਨਾਲ, ਕ੍ਰੋੜਾਂ ਖੰਡਾਂ ਬ੍ਰਹਮੰਡਾਂ ਨੂੰ ਪ੍ਰਕਾਸ਼ ਰਹੇ ਹਨ। ਆਪ ਜੀ ਫ਼ੁਰਮਾਉਂਦੇ ਹਨ:-ਜੇ ਦਾਸਨ ਦਾਸ ਆਪਣੇ ਕੁੱਤੇ ਨੂੰ (ਭਗਤਿ) ਭਗਤੀ ਤੋਂ (ਹੀਣੁ) ਰਹਿਤ (ਹੋਇਗਾ) ਹੋ ਗਿਆ ਜਾਣ ਕੇ, ਰੱਖਿਆ ਨਹੀਂ ਕਰੋਂਗੇ, ਤਾ (ਖਸਮੈ) ਮਾਲਕ ਜੀ ਦਾ ਨਾਉ (ਨ) ਨਹੀਂ (ਜਾਈ) ਜਾਵੇਗਾ, ਭਾਵ ਦਾਸਨ ਦਾਸ ਖਸਮ ਵਾਲਾ ਹੈ, ਸਾਰੇ ਏਹੋ ਹੀ ਕਹਿਣਗੇ ਕਿ ਇਹ ਰੱਬ ਜੀ ਦਾ ਕੁੱਤਾ ਹੈ। ਇਸ ਦੀ ਰੱਬ ਜੀ ਨੇ ਰੱਖਿਆ ਨਹੀਂ ਕੀਤੀ, ਭਾਵੇਂ ਦਾਸਨ ਦਾਸ ਭਗਤੀ ਤੋਂ ਹੀਣਾ ਆਪ ਜੀ ਦਾ ਕੁੱਤਾ ਹੈ, ਆਪਣਾ ਕੁੱਤਾ ਜਾਣ ਕੇ ਰੱਖਿਆ ਕਰੋ ਜੀ।

੧੧੧.ਵਾਹਿਗੁਰੂ॥ ਪ੍ਰਭ ਦੀਨ ਦਇਆਲ.ਭਗਤ ਭਵ ਤਾਰਨ; ਹਮ ਪਾਪੀ ਰਾਖੁ ਪਪਨਾ॥ ਸੰਗਤ ਸਮੇਤ (ਹਮ) ਦਾਸਨ ਦਾਸ ਪਾਪੀ(ਪਪਨਾ) ਪਾਪਾਂ ਦੇ ਭਾਰ ਕਰਕੇ, ਸੰਸਾਰ ਰੂਪੀ ਸਮੁੰਦ੍ਰ ਦੇ ਵਿਸ਼ੇ ਰੂਪੀ ਜਲ 'ਚ ਡੁੱਬ ਰਿਹਾ ਹੈ। ਹੇ (ਦੀਨ) ਗ੍ਰੀਬ 'ਤੇ ਦਇਆ ਕਰਨ ਵਾਲੇ ਦਇਆਲ (ਪ੍ਰਭ) ਸਮਰੱਥ ਵਾਹਿਗੁਰੂ ਜੀ! ਆਪਣੇ ਭਗਤ ਨੂੰ (ਭਵ) ਸੰਸਾਰ ਤੋ ਤਾਰਨ ਵਾਲੇ। ਆਪਣੇ ਸੱਚੇ ਨਾਮ ਰੂਪੀ ਜ਼ਹਾਜ਼ 'ਤੇ ਚਾੜ੍ਹ ਕੇ ਰਾਖੁ ਲਉ ਜੀ। ਜੇਕਰ(ਪਪਨਾ) ਪਾਪਾਂ ਕਰਕੇ ਭਾਰੇ ਪਾਪੀਆਂ ਨੂੰ ਡੁੱਬਣ ਤੋਂ ਬਚਾਅ ਕੇ ਰੱਖ ਲਵੋਂਗੇ ਤਾਂ ਆਪ ਜੀ ਦੀ ਬਹੁਤ ਵੱਡੀ ਵਡਿਆਈ ਹੋਵੇਗੀ ਕਿ ਪਾਪੀਆਂ ਨੂੰ ਤਾਰ ਲਿਆ ਹੈ।

੧੧੨.ਵਾਹਿਗੁਰੂ॥ ਬਿਲਾਵਲੁ ਮਹਲਾ ੪॥ ਹਮ ਮੂਰਖ ਮੁਗਧ ਅਗਿਆਨ ਮਤੀ; ਸਰਣਾਗਤਿ ਪੁਰਖ ਅਜਨਮਾ॥ ਬਿਲਾਵਲੁ ਰਾਗ 'ਚ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ(੪) ਚੌਥੇ(ਮਹਲਾ) ਸਰੂਪ, ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ, ਘਣੀ ਨਿਮ੍ਰਤਾ ਹਲੀਮੀ ਨਾਲ, ਅਕਾਲ ਪੁਰਖ ਜੀਓ ਦੇ ਸਨਮੁਖ ਪ੍ਰੇਮ ਬੇਨਤੀ ਕਰਦੇ ਹਨ:-ਹੇ (ਅਜਨਮਾ) ਜਨਮ ਤੋਂ ਰਹਿਤ(ਪੁਰਖ) ਪੂਰਨ ਵਾਹਿਗੁਰੂ ਜੀ!(ਹਮ) ਦਾਸਨ ਦਾਸ ਮੂਰਖ(ਮੁਗਧ) ਬੇਸਮਝ (ਅਗਿਆਨ) ਸਰੂਪ ਦੇ ਗਿਆਨ ਤੋਂ ਰਹਿਤ(ਮਤੀ) ਬੁੱਧੀ ਵਾਲਾ, ਆਪ ਜੀ ਦੀ(ਸਰਣਾਗਤਿ) ਸ਼ਰਣ 'ਚ ਹੈ। ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ; ਹਮ ਪਾਥਰ ਹੀਨ ਅਕਰਮਾ॥੧॥ ਦਾਸਨ ਦਾਸ ਪਾਪਾਂ ਕਰਕੇ ਪੱਥਰ ਵਾਂਗ ਭਾਰਾ ਹੈ। ਜਿਵੇਂ ਪੱਥਰ ਸਖ਼ਤ ਹੁੰਦਾ ਹੈ, ਤਿਵੇਂ ਗ੍ਰੀਬਾਂ ਨੂੰ ਕਸ਼ਟ ਦੇਣੇ ਕਰਕੇ, ਦਾਸਨ ਦਾਸ ਸਖ਼ਤ ਹੈ। ਜਿਵੇਂ ਪੱਥਰ ਨਾਲ ਪੱਥਰ ਮਾਰਨ ਤੋਂ ਅੱਗ ਪੈਦਾ ਹੁੰਦੀ ਹੈ, ਤਿਵੇਂ ਦਾਸਨ ਦਾਸ ਈਰਖਾ ਰੂਪੀ ਅੱਗ ਪੈਦਾ ਕਰਦਾ ਹੈ।

ਸੰਸਾਰ ਰੂਪੀ ਸਮੁੰਦ੍ਰ 'ਚ, ਪਦਾਰਥ ਰੂਪੀ ਜਲ ਹੈ, ਦਾਸਨ ਦਾਸ ਇਸ 'ਚ ਡੁੱਬਣ ਵਾਲਾ ਪੱਥਰ ਹੈ। ਹੇ ਮੇਰੇ (ਠਾਕੁਰ) ਮਾਲਕ !ਉਪ੍ਰੋਕਤ ਔਗੁਣਾਂ ਵਾਲੇ ਪਾਥਰ, (ਅਕਰਮਾ) ਖੋਟਿਆਂ ਭਾਗਾਂ ਵਾਲੇ(ਹੀਨ) ਨੀਚ ਦਾਸਨ ਦਾਸ ਨੂੰ ਕਿਰਪਾ ਕਰਿ ਕੇ, ਰਖਿ ਲੇਵਹੁ ਜੀ। ਯਥਾ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ.ਕਛੂ ਨ ਜਾਨਊ; ਨੀਚੁ ਮੂਰਖਾਰੇ॥)

੧੧੩.ਵਾਹਿਗੁਰੂ॥ ਚਰਨ ਪਖਾਰਉ ਕਰਿ ਸੇਵਾ; ਜੇ ਠਾਕੁਰ ਭਾਵੈ॥ ਹੋਹੁ ਕ੍ਰਿਪਾਲ ਦਇਆਲ ਪ੍ਰਭ; ਨਾਨਕੁ ਗੁਣ ਗਾਵੈ॥੪॥ ਹੇ (ਠਾਕੁਰ) ਮਾਲਕ ਜੀ !ਜੇ ਆਪ ਜੀ ਨੂੰ ਭਾਵੈ ਤਾਂ ਹੀ ਦਾਸਨ ਦਾਸ ਮਨ ਨੀਵਾਂ ਕਰਕੇ, ਆਪ ਜੀ ਦੀ ਅਨੇਕ ਪ੍ਰਕਾਰ ਦੀ ਸ਼ੁਭ ਸੱਚੀ ਪਰਮ-ਪਵਿੱਤ੍ਰ ਸੇਵਾ ਕਰਿ ਕੇ, ਪਰਮ-ਪਵਿੱਤ੍ਰ ਚਰਨ-ਕਮਲ (ਪਖਾਰਉ) ਧੋਵੇ, । ਯਥਾ:- ਪਾਵ ਮਲੋਵਉ.ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ; ਜਾਂਉ ਤਤੀ ਰੀ॥੨॥) ਵਾਹਿਗੁਰੂ(ਨਾਨਕੁ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਦਿਆਲੂ ਕ੍ਰਿਪਾਲੂ ਪ੍ਰਭ ਜੀ !ਦਾਸਨ ਦਾਸ 'ਤੇ ਕ੍ਰਿਪਾਲ ਦਇਆਲ (ਹੋਹੁ) ਹੋਣਾ ਕਰੋ, ਤਾਂ ਜੋ ਦਾਸਨ ਦਾਸ ਆਪ ਜੀ ਦੇ ਗੁਣ ਸਦਾ(ਗਾਵੈ) ਗਾਵੇ।)

੧੧੪.ਵਾਹਿਗੁਰੂ॥ ਦਾਸ ਰੇਣੁ ਸੋਈ ਹੋਆ; ਜਿਸੁ ਮਸਤਕਿ ਕਰਮਾ॥ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ, ਗੁਰਬਾਣੀ ਨੂੰ ਜੁੱਗੋ ਜੁੱਗ ਅਟੱਲ ਸ਼ੁੱਧ ਰੱਖਣ ਲਈ, ਮਹਾਨ ਸ਼ਹੀਦੀ ਦਿਤੀ ਹੈ। ਐਸੇ ਪਰਮ-ਪੂਜਨੀਕ ਸਤਿਗੁਰੂ ਜੀ ਫ਼ੁਰਮਾਉਂਦੇ ਹਨ:-ਜਿਸੁ ਗੁਰਮੁਖਿ ਪ੍ਰੇਮੀ ਦੇ (ਮਸਤਕਿ) ਸ਼੍ਰੋਮਣੀ ਨਿਸ਼ਕਾਮ (ਕਰਮਾ) ਕਰਮ ਹਨ। (ਸੋਈ) ਉਹ, ਧੰਨ ੨ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਦਾਸ ਦੀ(ਰੇਣੁ) ਚਰਨ ਧੂੜ ਹੋਆ ਹੈ, ਓਹੀ (ਕਰਮਾ) ਭਾਗਾਂ ਭਰੇ (ਮਸਤਕਿ) ਮੱਥੇ ਵਾਲਾ ਹੈ। ਕਹੁ ਨਾਨਕ ਬੰਧਨ ਛੁਟੇ; ਸਤਿਗੁਰ ਕੀ ਸਰਨਾ॥੪॥ ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:-ਜਿਸ ਦਾ ਮਨ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਦਾਸ ਦੀ ਚਰਨ ਧੂੜ ਹੋ ਕੇ, ਸਤਿਗੁਰ ਕੀ ਸਰਨਾ ਪਿਆ ਹੈ। ਉਸ ਦੇ ਔਗੁਣਾਂ ਪਾਪਾਂ ਦੇ ਬੰਧਨ ਛੁਟੇ ਹਨ।

੧੧੫.ਵਾਹਿਗੁਰੂ॥ ਕਵਨ ਵਡਾਈ ਕਹਿ ਸਕਉ; ਬੇਅੰਤ ਗੁਨੀਤਾ॥ ਹੇ ਮਹਾਰਾਜ!ਆਪ ਜੀ ਦੀ ਸਾਧਸੰਗਤ ਜੀ ਦੀ (ਕਵਨ) ਕਿਹੜੀ ੨ ਵਡਾਈ ਕਹਿ (ਸਕਉ) ਸਕਾਂ?ਭਾਵ ਕਹੀ ਨਹੀਂ ਜਾਂਦੀ, ਕਿਉਂਕਿ ਆਪ ਜੀ ਦੀ ਸਾਧਸੰਗਤ ਜੀ ਦੇ ਬੇਅੰਤ (ਗੁਨੀਤਾ) ਗੁਣ ਹਨ। ਯਥਾ:- ਸੰਗਤਿ ਕਾ ਗੁਨੁ.ਬਹੁਤੁ ਅਧਿਕਾਈ; ਪੜਿ ਸੂਆ ਗਨਕ ਉਧਾਰੇ॥) ਕਰਿ ਕਿਰਪਾ ਮੁਹਿ ਨਾਮੁ ਦੇਹੁ; ਨਾਨਕ ਦਰ ਸਰੀਤਾ॥ ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ !ਦਾਸਨ ਦਾਸੀ ਆਪ ਜੀ ਦੇ ਸਾਧਸੰਗਤ ਰੂਪੀ ਦਰ ਦੀ (ਸਰੀਤਾ) ਗੋਲੀ ਹੈ। (ਮੁਹਿ) ਦਾਸਨ ਦਾਸੀ ਨੂੰ ਗੋਲੀ ਜਾਣ ਕੇ, ਕਿਰਪਾ (ਕਰਿ) ਕਰਕੇ ਆਪਣਾ ਨਾਮੁ (ਦੇਹੁ) ਬਖ਼ਸ਼ੋ ਜੀ।

੧੧੬.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥ ਬਿਲਾਵਲੁ ਰਾਗ 'ਚ, ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀਓ!(ਤੇਰੇ) ਆਪ ਜੀ ਦੇ ਦਾਸ ਕੀ (ਟਹਲ) ਸੇਵਾ, ਦਾਸਨ ਦਾਸ(ਕਰਉ) ਕਰੇ, ਓਸ ਦੇ(ਪਗ) ਚਰਨ ਆਪਣੇ(ਬਾਲ) ਕੇਸਾਂ ਨਾਲ(ਝਾਰਉ) ਝਾੜੇ। ਹੇ ਮਹਾਰਾਜ!ਆਪ ਜੀ ਦੇ ਦਾਸਾਂ ਦੀ ਅਤੀ ਹੀ ਨਿਮ੍ਰਤਾ, ਹਲੀਮੀ ਗ੍ਰੀਬੀ ਸਹਿਤ ਸੇਵਾ ਕਰਾਂ। ਉਨ੍ਹਾਂ ਦੇ ਪਰਮਪੂਜਨੀਕ ਪਰਮ-ਪਵਿੱਤ੍ਰ ਚਰਨ-ਕਮਲਾਂ ਨੂੰ ਆਪਣੇ ਕੇਸਾਂ ਨਾਲ ਝਾੜਾਂ। ਉਨ੍ਹਾਂ ਨੂੰ ਅਪਨਾ (ਮਸਤਕੁ) ਸਿਰ ਭੇਟ ਕਰ (ਦੇਉ) ਦੇਵਾਂ। ਯਥਾ:-ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਮਸਤਕੁ ਕਾਟਿ ਧਰੀ.ਤਿਸੁ ਆਗੈ; ਤਨੁ ਮਨੁ ਆਗੈ ਦੇਉ॥ ਆਪਣਾ ਸਿਰ ਦੇ ਕੇ, ਉਨ੍ਹਾਂ ਤੋਂ ਆਪ ਜੀ ਦੇ(ਰਸਾਲ) ਸੁੰਦਰ, ਰਸ ਦਾ ਘਰ, ਗੁਨ, ਰੋਮ ੨ ਦੇ ਕੰਨਾਂ ਵਾ ਸ਼ਰਧਾ ਵਿਸਵਾਸ ਰੂਪੀ ਕੰਨਾਂ ਨਾਲ, ਦਾਸਨ ਦਾਸ(ਸੁਨਉ) ਸੁਣੇ। ਯਥਾ:-ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥

੧੧੭.ਸਾਖੀ:-ਪੂਰਨ ਬ੍ਰਹਮਗਿਆਨੀ ਸੰਤ ਬਾਬਾ ਬੀਰ ਸਿੰਘ ਸਾਹਿਬ ਜੀ, ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਨੇੜੇ ਪਿੰਡ ਨੌਰੰਗਾਬਾਦ ਵਾਲਿਆਂ ਦੇ ਸੇਵਕ ਬਾਬਾ ਮਹਾਰਾਜ ਸਿੰਘ ਜੀ ਦੇ ਦਾੜ੍ਹਾ ਨਾ ਆਇਆ। ਸਿੰਘ ਉਸ ਨੂੰ ਹਾਸੇ ਮਸਕਰੀ ਨਾਲ ਲੰਕਾ ਦਾ ਚੋਰ ਕਿਹਾ ਕਰਦੇ। ਜਿਵੇਂ ਬਲੱਲਾ ਬੱਚਾ ਮਾਤਾ ਪਿਤਾ ਪਾਸ ਦੁੱਖ ਰੋਂਦਾ ਹੈ, ਤਿਵੇਂ ਬਾਬਾ ਜੀ ਨੂੰ ਰੋ ਕੇ ਕਿਹਾ, "ਬਾਬਾ ਜੀ! ਦਾਸਨ ਦਾਸ ਨੂੰ, ਸਿੰਘ ਹਾਸੇ ਨਾਲ ਲੰਕਾ ਦਾ ਚੋਰ ਕਹਿੰਦੇ ਹਨ। "ਤਾਂ ਮਹਾਂਪੁਰਸ਼ਾਂ ਕਿਹਾ, "ਹੇ ਪ੍ਰੇਮੀਆਂ, ਗੁਰੂ ਨਾਨਕ ਸਾਹਿਬ ਜੀ ਦੀ ਸੰਗਤ ਦੇ ਜੋੜੇ ਝਾੜਿਆ ਕਰ, ਜਿਹੜੇ ਬਸਤ੍ਰ ਨਾਲ ਜੋੜੇ ਝਾੜੇਂ, ਉਹ ਬਸਤ੍ਰ ਅਤੇ ਜੋੜਾ ਠੋਡੀ ਨੂੰ ਲਾ ਲਿਆ ਕਰ। ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕ੍ਰਿਪਾ ਕਰਨਗੇ। "ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ ਬੜਾ ਭਾਰੀ ਸੁੰਦਰ ਦਾੜ੍ਹਾ ਆਇਆ। ਫੇਰ ਭੀ ਓਸੇ ਤਰ੍ਹਾਂ ਸ਼ਰਧਾ ਨਾਲ ਜੋੜੇ ਝਾੜਦੇ ਤਾਂ ਲੰਬਾ ਦਾੜ੍ਹਾ ਜੋੜਿਆਂ ਨੂੰ ਲੱਗ ਜਾਂਦਾ। ਇੱਕ ਦਿਨ ਦਾੜ੍ਹਾ ਜੋੜਿਆਂ ਨੂੰ ਲੱਗਦਾ ਦੇਖ ਕੇ, ਇੱਕ ਨਿਹੰਗ ਸਿੰਘ ਜੀ ਨੇ ਖਿੱਚ ਨਾਲ ਤਾੜ ਕੇ ਕਿਹਾ, "ਓਇ ਸਿੰਘਾ!ਤੂੰ ਦਾੜ੍ਹੇ ਦੀ ਬਿਅਦਬੀ ਕਿਉਂ ਕਰਦੈ?"ਅੱਗੋਂ ਰੋ ਕੇ ਕਿਹਾ, "ਬਾਬਾ ਜੀ!ਦਾਸਨ ਦਾਸ ਨੂੰ ਤਾਂ ਇਹ ਮਿਲਿਆ ਹੀ ਸਾਧਸੰਗਤ ਜੀ ਦੇ ਜੋੜਿਆਂ ਤੋਂ ਹੈ। "ਸੋ ਇਸ ਤਰ੍ਹਾਂ ਬਾਬਾ ਜੀ, ਬੜੇ ਹੀ ਪ੍ਰੇਮ ਨਾਲ ਗੁਰੂ ਕੀ ਸੰਗਤ ਜੀ ਦੇ ਜੋੜੇ ਝਾੜ੍ਹਦੇ, ਦਾੜ੍ਹਾ ਜੋੜਿਆਂ ਨੂੰ ਲੱਗ ਜਾਂਦਾ।

੧੧੮.ਵਾਹਿਗੁਰੂ॥ ਦੂਜੀ ਸਾਖੀ:-ਧੰਨ ੨ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸੰਗਤਾਂ ਨੂੰ ਤਾ ਰ ਰਹੇ ਸਨ। ਬਾਬਾ ਸ੍ਰੀ ਚੰਦ ਜੀ ਇੱਥੇ ਪਹੁੰਚੇ। ਆਪ ਜੀ, ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਵੱਡੇ ਸਾਹਿਬਜ਼ਾਦੇ ਜਾਣ ਕੇ, ਝੱਟ ਪੱਟ ਸਤਿਕਾਰ ਲਈ ਆਏ। ਧੰਨ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਲੰਬਾ ਭਰਮਾ ਸੁੰਦਰ ਸੱਚਾ

ਦਾੜ੍ਹਾ ਦੇਖ ਕੇ, ਸ੍ਰੀ ਚੰਦ ਜੀ ਨੇ ਬੇਅਦਬੀ ਦੇ ਅੱਖਰ ਕਹੇ, "ਇਹ ਐਨਾ ਕਿਉਂ ਵਧਾਇਆ ਹੈ? ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ॥) ਅਨੁਸਾਰ ਉਸ ਦੇ ਬਿਅਦਬੀ ਦੇ ਕਹੇ ਵਾਕ ਜੋ ਮਨ ਨੂੰ ਅੱਗ ਲਾਉਣ ਵਾਲੇ ਸਨ, ਸਹਾਰ ਲਏ। ਸੁਖ ਸਮੂਹ ਕਰੁਣਾਮੈ ਕਰਤਾ;) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਧੰਨ ਸੱਚੇ ਸਤਿਗੁਰੂ ਸਾਹਿਬ ਜੀ ਨੇ, ਬੜੀ ਕਮਾਲ ਦੀ ਖਿਮਾ ਕੀਤੀ। ਇੱਕ ਹੱਥ ਨਾਲ ਆਪਣਾ ਸੁੰਦਰ ਦਾੜ੍ਹਾ ਫੜਿਆ, ਦੂਜਾ ਹੱਥ ਬਾਬੇ ਸ੍ਰੀ ਚੰਦ ਜੀ ਦੇ ਚਰਨਾਂ ਨੂੰ ਚਲਾਇਆ ਅਤੇ ਕਿਹਾ, "ਆਪ ਜੀ ਧੰਨ ੨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਾਹਿਬਜ਼ਾਦੇ ਹੋਂ, ਆਪ ਦੇ ਪਰਮ-ਪਵਿੱਤ੍ਰ ਸੁੰਦਰ ਚਰਨ ਝਾੜ੍ਹਨ ਲਈ ਵਧਾਇਆ ਹੈ। " ਐਨੀ ਨਿਮ੍ਰਤਾ ਸਹਿਨਸ਼ੀਲਤਾ, ਖਿਮਾ ਗ੍ਰੀਬੀ, ਹਲੀਮੀ ਧੀਰਜ ਵਾਲੀ ਗੱਲ ਸੁਣ ਕੇ, ਸ੍ਰੀ ਚੰਦ ਦੇ ਪੈਰਾਂ ਦੀ ਮਿੱਟੀ ਨਿਕਲ ਗਈ, ਰੋਮ ਖੜ੍ਹੇ ਹੋ ਗਏ। ਦੋਵੇਂ ਹੱਥ ਜੋੜ ਸਿਰ ਝੁਕਾ ਕੇ ਕਿਹਾ, "ਧੰਨ ਗੁਰੂ ਰਾਮਦਾਸ ਸਾਹਿਬ ਜੀ, ਆਪ ਜੀ ਨੇ ਇਸ ਨਿਮ੍ਰਤਾ ਕਰਕੇ ਗੁਰਤਾ ਗੱਦੀ ਪਾਈ ਹੈ, ਏਸੇ ਨਿਮ੍ਰਤਾ ਕਰਕੇ ਸਤਿਗੁਰੂ ਦੂਜੇ, ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਪਾਈ ਸੀ ਪਰ ਅਸੀਂ ਪ੍ਰਾਪਤ ਨਹੀਂ ਕਰ ਸਕੇ। }

੧੧੯. ਵਾਹਿਗੁਰੂ॥ ਜਗਤ ਉਧਾਰਨ ਸਾਧ ਪ੍ਰਭ; ਤਿਨ੍ ਲਾਗਹੁ ਪਾਲ॥ ਹੇ (ਪ੍ਰਭ) ਸਮਰੱਥ ਸਤਿਗੁਰੂ ਰਾਮਦਾਸ ਸਾਹਿਬ ਜੀ!ਆਪ ਜੀ ਦੇ ਸਾਧ ਸੰਤ ਜੋ, ਬਾਬਾ ਬੁੱਢਾ ਸਾਹਿਬ ਜੀ ਆਦਿ, ਜਗਤ ਨੂੰ (ਉਧਾਰਨ) ਤਾਰਨ ਵਾਲੇ ਹਨ। ਦਾਸਨ ਦਾਸ (ਤਿਨ੍) ਤਿਨ੍ਹਾਂ ਦੇ ਸਰਨ ਰੂਪੀ (ਪਾਲ) ਪੱਲੇ(ਲਾਗਹੁ) ਲੱਗਦਾ ਹੈ। ਮੋਕਉ ਦੀਜੈ ਦਾਨੁ ਪ੍ਰਭ; ਸੰਤਨ ਪਗ ਰਾਲ॥੨॥ ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ ਦੇ ਅਵਤਾਰ ਧੰਨ ਗੁਰੂ ਰਾਮਦਾਸ ਸਾਹਿਬ ਜੀਓ!(ਸੰਤਨ) ਸ਼ਾਂਤ ਆਤਮਾ ਸੰਤਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ(ਪਗ) ਚਰਨ-ਕਮਲਾਂ ਦੀ (ਰਾਲ) ਧੂੜੀ ਦਾ ਦਾਨੁ(ਮੋਕਉ) ਦਾਸਨ ਦਾਸ ਨੂੰ (ਦੀਜੈ) ਦੇਣਾ ਕਰੋ।

੧੨੦.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਪਾਣੀ ਪਖਾ ਪੀਸੁ ਦਾਸ ਕੈ; ਤਬ ਹੋਹਿ ਨਿਹਾਲੁ॥ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਰਚਣਹਾਰ, ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਬਿਲਾਵਲੁ ਰਾਗ 'ਚ ਫ਼ੁਰਮਾਉਂਦੇ ਹਨ:-ਹੇ ਸਿੱਖ!ਨਿਮ੍ਰਤਾ ਗ੍ਰੀਬੀ ਧਾਰ ਕੇ, ਮਨ ਨੀਵਾਂ ਕਰਕੇ, ਮਨ ਦਾ ਹਠ ਤਿਆਗ ਕੇ, ਵਾਹਿਗੁਰੂ ਜੀ ਦੇ ਦਾਸ(ਕੈ) ਦੇ ਪਾਸ, ਪਾਣੀ ਭਰ, ਗਰਮੀ 'ਚ ਪਖਾ ਕਰਿ, ਭੋਜਨ ਛਕਣ ਲਈ ਚੱਕੀ ਪੀਸੁ, ਜਦੋਂ ਆਪ ਜੀ ਇਹ ਪਿਆਰੀ ਸੇਵਾ ਕਰੋਂਗੇ(ਤਬ) ਤਦੋਂ (ਨਿਹਾਲੁ) (ਨਿ+ਹਾਲੁ) (ਹਾਲੁ) ਦੁੱਖ ਤੋਂ(ਨਿ) ਰਹਿਤ ਹੋ ਕੇ, ਨਿਹਾਲ(ਹੋਹਿ) ਹੋ ਜਾਵੋਂਗੇ।

ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥ ਵਾਹਿਗੁਰੂ ਜੀ ਦੇ ਦਾਸਾਂ ਦਾ ਪਾਣੀ ਭਰਨਾ, ਆਟਾ ਪੀਸਣਾ, ਪੱਖਾ ਕਰਨਾ ਛੱਡ ਕੇ, ਰਾਜ(ਮਿਲਖ) ਜਗੀਰ(ਸਿਕਦਾਰੀਆ) ਸਰਦਾਰੀਆਂ ਜੋ ਪ੍ਰਾਪਤ ਕਰਨੀਆਂ ਹਨ। ਇਨ੍ਹਾਂ ਨੂੰ ਅਗਨੀ (ਮਹਿ) 'ਚ, ਵਾ ਬ੍ਰਹਮ ਅਭਿਆਸ ਰੂਪੀ ਅੱਗ 'ਚ(ਜਾਲੁ) ਸਾੜ ਦੇ। ਯਥਾ:-ਲੋਕਨ ਕੀਆ ਵਡਿਅਈਆ; ਬੈਸੰਤਰਿ ਪਾਗਉ॥ ਜਿਉ

ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ॥੧॥ ਤਥਾ:-ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥ ਇਨ੍ਹਾਂ ਅਗਨੀਆਂ ਤੋਂ ਬਚਣ ਲਈ, ਸੰਤ ਜਨਾ ਕਾ ਛੋਹਰਾ; ਤਿਸੁ ਚਰਣੀ ਲਾਗਿ॥ ਸੰਤਾ ਜਨਾ ਕਾ ਜੋ(ਛੋਹਰਾ) ਦਾਸ ਹੈ ਤਿਸੁ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਣੀ (ਲਾਗਿ) ਲੱਗਣਾ ਕਰ।

ਮਾਇਆਧਾਰੀ ਛਤ੍ਰ ਪਤਿ; ਤਿਨ੍ ਛੋਡਉ ਤਿਆਗਿ॥੧॥ ਜੇ ਆਪ ਜੀ ਪਾਸ, ਮਾਇਆਧਾਰੀ ਛਤ੍ਰ ਦੇ(ਪਤਿ) ਰਾਜੇ ਹੋਵੋਂ ਤਾ ਤਿਨ੍ ਪਦਵੀਆਂ ਨੂੰ ਤਿਆਗਿ ਛੋਡਉ(ਵਾ) ਮਾਇਆਧਾਰੀ ਛਤ੍ਰ ਪਤਿ ਬਨਣ ਦੀਆਂ ਜੋ ਇਛਾਵਾਂ ਹਨ, (ਤਿਨ੍) ਤਿਨ੍ਹਾਂ ਨੂੰ ਭੀ ਤਿਆਗਿ(ਛੋਡਉ) ਛੱਡੋ। (ਵਾ) ਜੋ ਮਾਇਆਧਾਰੀ ਛਤ੍ਰ ਪਤਿ ਰਾਜੇ ਹਨ, ਜੇ ਉਹ ਨੇਕ ਨਹੀਂ, ਜ਼ਾਲਮ ਹਨ, ਤਿਨ੍ ਤਿਆਗਿ ਛੋਡਉ। (ਵਾ) ਸ੍ਰੀਰ ਕਰਕੇ ਛੋਡਉ ਭਾਵ ਸ੍ਰੀਰ ਕਰਕੇ ਭੀ ਮੇਲ ਨ ਕਰੋ। ਯਥਾ:- ਜੋ ਨ ਭਜੰਤੇ; ਨਾਰਾਇਣਾ॥ ਤਿਨ ਕਾ; ਮੈ ਨ ਕਰਉ ਦਰਸਨਾ॥੧॥) ਰਾਜਨ; ਕਉਨੁ ਤੁਮਾਰੈ ਆਵੈ॥ ਐਸੋ ਭਾਉ ਬਿਦਰ ਕੋ ਦੇਖਿਓ; ਓਹੁ ਗਰੀਬੁ ਮੋਹਿ ਭਾਵੈ॥੧॥ ਜਿਵੇਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਮਾਇਆਧਾਰੀ ਮਲਕ ਭਾਗੋ ਨੂੰ ਤਿਆਗਿਆ, ਖੀਰ ਪੂੜੇ ਨਹੀਂ ਖਾਧੇ। ਮਨ ਕਰਕੇ ਭੀ ਤਿਆਗਿ ਕਰੋ, ਭਾਵ ਮਨ ’ਚ ਯਾਦ ਨ ਕਰੋ। ਯਥਾ:-ਸੋ ਮੂਆ; ਜਿਸੁ ਮਨਹੁ ਬਿਸਾਰੈ॥)

੧੨੧.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਸ੍ਰਵਨੀ ਸੁਨਉ ਹਰਿ ਹਰਿ ਹਰੇ; ਠਾਕੁਰ ਜਸੁ ਗਾਵਉ॥ ਸਤਿਗੁਰੂ ਪ੍ਰਭੂ ਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਬਿਲਾਵਲੁ ਰਾਗ ’ਚ ਘਣੀ ਨਿਮ੍ਰਤਾ ਸਹਿਤ ਫ਼ੁਰਮਾ ਰਹੇ ਹਨ:-ਹੇ ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ, ਸਭ ਦੇ ਪਾਪਾਂ ਨੂੰ (ਹਰਿ) ਨਾਸ ਕਰਨ ਵਾਲੇ, (ਹਰੇ) ਪ੍ਰਕਾਸ਼ ਸਰੂਪ ਹਰਿ ਹਰਿ ਹਰੇ (ਠਾਕੁਰ) ਮਾਲਕ ਜੀ!ਦਾਸਨ ਦਾਸ ਗ੍ਰੀਬ, ਆਪ ਜੀ ਦੇ ਜਸੁ ਨੂੰ ਕੀਰਤਨ ਦੁਆਰਾ (ਗਾਵਉ) ਗਾਉਂਦਾ ਹੈ, ਅਪਣੇ ਰੋਮ ੨ ਦੇ (ਸ੍ਰਵਨੀ) ਕੰਨਾਂ ਵਾ ਸ਼ਰਧਾ ’ਤੇ ਵਿਸਵਾਸ ਰੂਪੀ ਕੰਨਾਂ ਨਾਲ (ਸੁਨਉ) ਸੁਣਨਾ ਕਰਦਾ ਹੈ। ਯਥਾ:- ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥

ਸੰਤ ਚਰਣ ਕਰ ਸੀਸੁ ਧਰਿ; ਹਰਿ ਨਾਮੁ ਧਿਆਵਉ॥੧॥ ਹਰਿ ਹਰਿ ਹਰੇ ਠਾਕੁਰ ਦੇ ਜਸੁ ਨੂੰ ਗਾਉਂਦਿਆਂ ਸੁਣਦਿਆਂ, (ਸੰਤ) ਸ਼ਾਂਤ ਆਤਮਾ ਸਹਿਣਸ਼ੀਲਤਾ ਵਾਲੇ ਸੰਤਾਂ ਮਹਾਂਪੁਰਸ਼ਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਉਪਕਾਰੀ ਚਰਣ-ਕਮਲਾਂ ’ਤੇ, ਨਿਮ੍ਰਤਾ ਨਾਲ ਅਪਣਾ (ਸੀਸੁ) ਸਿਰ ਧਰਿ (ਕਰ) ਕਰਕੇ, ਦਾਸਨ ਦਾਸ ਹਰਿ ਜੀ ਦੇ ਪਰਮ ਪਾਕ ਨਾਮੁ ਨੂੰ (ਧਿਆਵਉ) ਧਿਆਉਣਾ ਕਰਦਾ ਹੈ। ਕਰਿ ਕਿਰਪਾ ਦਇਆਲ ਪ੍ਰਭ; ਇਹ ਨਿਧਿ ਸਿਧਿ ਪਾਵਉ॥ ਹੇ (ਦਇਆਲ) ਦਇਆ ਦੇ ਘਰ ਪ੍ਰਭ!ਦਾਸਨ ਦਾਸ ਮੰਗਤੇ ’ਤੇ ਕਿਰਪਾ ਕਰਿ, ਜੋ ਹਰੀ ਜੀ ਦੇ ਨਾਮ ਨੂੰ ਸਦਾ ਧਿਆਵੇ, ਪਰਉਪਕਾਰੀ ਸੰਤਾਂ ਦੇ ਚਰਨਾਂ ’ਤੇ ਸੀਸ ਟਿਕਾਵੇ। ਇਹ (ਨਿਧਿ) ਨੌ ਨਿਧੀਆਂ (ਸਿਧਿ) ਅਠਾਰਾਂ ਸਿੱਧੀਆਂ (ਪਾਵਉ) ਪਾਵੇ, ਹੋਰ ਨਿੱਧੀਆਂ ਸਿੱਧੀਆਂ ਦੀ ਲੋੜ ਨਹੀਂ। ਅਜਪਾ

ਜਾਪ ਹੀ ਨਿਧੀ ਸਿੱਧੀ ਹੈ। ਯਥਾ:- ਤਜਿ ਅਭਿਮਾਨੁ.ਸਰਣੀ ਪਰਉ; ਹਰਿ ਗੁਣ ਨਿਧਿ ਪਾਈ॥੨॥) ਸੰਤ ਜਨਾ ਕੀ ਰੇਣੁਕਾ; ਲੈ ਮਾਥੈ ਲਾਵਉ॥੧॥ ਰਹਾਉ॥ ਸੰਤ ਜਨਾ ਕੀ (ਰੇਣੁਕਾ) ਚਰਨ ਧੂੜ ਲੈ ਕੇ, ਅਪਣੇ ਮਾਥੈ 'ਤੇ (ਲਾਵਉ) ਲਾਵੇ। ਯਥਾ:- ਐਸੀ ਕਿਰਪਾ; ਮੋਹਿ ਕਰਹੁ॥ ਸੰਤਹਿ ਚਰਣ.ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥ (ਰਹਾਉ) ਬਿਸ੍ਰਾਮ ਦੇ ਕੇ ਫ਼ੁਰਮਾਉਂਦੇ ਹਨ:-ਨੀਚ ਤੇ ਨੀਚੁ ਅਤਿ ਨੀਚੁ ਹੋਇ; ਕਰਿ ਬਿਨਉ ਬੁਲਾਵਉ॥ ਦਾਸਨ ਦਾਸ(ਨੀਚ) ਨੀਵੇਂ (ਤੇ) ਤੋਂ (ਨੀਚੁ) ਨੀਵਾਂ (ਅਤਿ) ਅਤਿਅੰਤ (ਨੀਚੁ) ਨੀਵਾਂ ਹੋਇ ਕੇ (ਬਿਨਉ) ਬੇਨਤੀ (ਕਰਿ) ਕਰਕੇ ਸੰਤਾਂ ਮਹਾਂਪੁਰਸ਼ਾਂ ਨੂੰ (ਬੁਲਾਵਉ) ਬੁਲਾਵੇ। ਯਥਾ:- ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥) ਸੇਵਕ ਕਾ ਹੋਇ ਸੇਵਕੁ ਵਰਤਾ; ਕਰਿ ਕਰਿ ਬਿਨਉ ਬੁਲਾਈ॥੧੭॥) ਪਾਵ ਮਲੋਵਾ ਆਪੁ ਤਿਆਗਿ; ਸੰਤ ਸੰਗਿ ਸਮਾਵਉ॥੨॥ (੮੧੨) ਦਾਸਨ ਦਾਸ(ਆਪੁ) ਹੰਕਾਰ ਤਿਆਗਿ ਕੇ, ਸੰਤਾਂ ਦੇ (ਪਾਵ) ਚਰਨਾਂ ਨੂੰ (ਮਲੋਵਾ) ਪਲੋਸੇ, ਚਰਨਾਂ ਨੂੰ ਤੇਲ ਆਦਿ ਨਾਲ ਝੱਸਣਾ ਇਹ ਅਤਿਅੰਤ ਹੀ ਗ੍ਰੀਬੀ ਹੈ। ਸੰਤ ਸੰਗਿ ਸਮਾਵਉ॥ (ਸੰਤ) ਸੰਤਾਂ ਦੀ (ਸੰਗਿ) ਸੰਗਤ ਨਾਲ, ਪ੍ਰੇਮ ਸੇਵਾ ਕਰਕੇ ਸੰਤਸੰਗ 'ਚ ਰੋਮ ੨ ਕਰਕੇ(ਸਮਾਵਉ) ਸਮਾਉਣਾ ਕਰੇ। ਇਹ ਨ ਹੋਵੇ ਸਤਸੰਗਤ ਜੀ 'ਚ, ਕਿਸੇ ਨਾਲ ਝਗੜਾ ਕਰ ਲਈਏ। ਜਿਸ ਕਰਕੇ ਸੰਤ ਉਥੋਂ ਕੱਢ ਹੀ ਦੇਣ ਜੀ। (ਵਾ) ਸੰਤਾਂ ਦਾ ਸੰਗ ਕਰਕੇ ਪੂਰਨ ਬ੍ਰਹਮ ਜੀ 'ਚ ਸਮਾ ਜਾਈਏ। ਭਾਵੇਂ, ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ ਦੇ ਅਵਤਾਰ, ਸਤਿਗੁਰਾਂ ਨੂੰ ਚਰਨ ਝਸਾਉਣ ਦੀ ਇੱਛਾ ਤਾਂ ਨਹੀਂ, ਪਰ ਚਰਨ ਝੱਸਣ ਵਾਲਾ ਨਿਮ੍ਰਤਾ, ਹਲੀਮੀ, ਪ੍ਰੇਮ, ਸ਼ਰਧਾ, ਇਕਾਗ੍ਰਤਾ ਸਹਿਤ ਜਿਵੇਂ ੨ ਸਤਿਗੁਰਾਂ ਦੇ ਚਰਨਾਂ ਕਮਲਾਂ ਨੂੰ ਝੱਸਦਾ ਹੈ, ਤਿਵੇਂ ੨ ਉਸ ਦੇ ਅੰਦਰ ਉਪ੍ਰੋਕਤ ਗੁਣਾਂ ਦਾ ਵਾਧਾ ਹੁੰਦਾ ਹੈ। ਇਸ ਤਰ੍ਹਾਂ ਦੀ ਸ਼ੁਭ ਸੇਵਾ, ਜਿਵੇਂ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਤਿਗੁਰੂ ਦੂਜੇ ਪਾ: ਜੀ ਦੀ ਕੀਤੀ। ਚਰਨ ਕਮਲ ਦੇ ਅੰਗੂਠੇ ਨੂੰ ਮੁਖ 'ਚ ਲੈ ਕੇ ਲਹੂ ਪਾਕ ਬਾਹਰ ਸੁੱਟ ਆਉਂਦੇ, ਤਿਵੇਂ ਤੁਲਸਾਂ ਦਾਸੀ ਨੇ, ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਚਰਨਾਂ ਕਮਲਾਂ ਨੂੰ ਚੱਟਿਆ। ਦਿਵਾਨੀ ਮਸਤਾਨੀ ਬ੍ਰਿਤੀ ਵਾਲੇ ਪ੍ਰੇਮੀਆਂ ਨੇ ਰੀਝ ੨ ਕੇ ਸਤਿਗੁਰਾਂ ਦੇ ਚਰਨਾਂ ਦਾ ਪੂਜਣ ਕੀਤਾ।

੧੨੨.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਜਲੁ ਢੋਵਉ ਇਹ ਸੀਸ ਕਰਿ; ਕਰ ਪਗ ਪਖਲਾਵਉ॥ ਸਤਿਗੁਰੂ ਪਹਿਲੇ ਪਾ: ਜੀ ਦੇ (੫) ਪੰਜਵੇਂ (ਮਹਲਾ) ਸਰੂਪ ਬਿਲਾਵਲੁ ਰਾਗ 'ਚ ਫ਼ੁਰਮਾਉਂਦੇ ਹਨ:- ਦਾਸਨ ਦਾਸ ਆਪਣੇ (ਇਹ) ਇਸ (ਸੀਸ) ਸਿਰ (ਕਰਿ) ਕਰਕੇ ਭਾਵ ਇਸ ਸਿਰ 'ਤੇ ਸਤਿਗੁਰਾਂ ਦਾ ਜਲੁ(ਢੋਵਉ) ਢੋਂਦਾ ਹੈ। ਯਥਾ:-ਤਿਸੁ ਗੁਰ ਕੈ ਗ੍ਰਿਹਿ; ਢੋਵਉ ਪਾਣੀ॥ ਜਿਸੁ ਗੁਰ ਤੇ; ਅਕਲ ਗਤਿ ਜਾਣੀ॥੪॥ ਆਪਣੇ (ਕਰ) ਹੱਥਾਂ ਨਾਲ ਸਤਿਗੁਰਾਂ ਦੇ (ਪਗ) ਚਰਨਾਂ ਨੂੰ (ਪਖਲਾਵਉ) ਧੋਣਾ ਕਰਦਾ ਹੈ। ਯਥਾ:-ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥) ਚਰਣ ਕਮਲ ਤੇਰੇ, ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥੩॥) ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥੧॥ ਕਰਉ ਮਨੋਰਥ ਮਨੈ

ਮਾਹਿ ਅਪਨੇ ਪ੍ਰਭ ਤੇ ਪਾਵਉ॥ ਦੇਉ ਸੂਹਨੀ ਸਾਧ ਕੈ; ਬੀਜਨੁ ਢੋਲਾਵਉ॥੧॥ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਧੰਨ ਨਿਮ੍ਰਤਾ, ਧੰਨ ਸ਼ਹਿਣਸੀਲਤਾ, ਧੰਨ ਪ੍ਰੇਮ, ਧੰਨ ਨਾਮ ਗਿਆਨ ਧਿਆਨ ਧੰਨ ਸ੍ਰਬੱਤ ਦਾ ਭਲਾ, ਧੰਨ ਕੁਰਬਾਨੀ, ਧੰਨ ਗੁਰਬਾਣੀ ਜੀ, ਧੰਨ ਸਤਿਗੁਰੂ ਨਾਨਕ ਸਾਹਿਬ ਜੀ ਦੇ ਸੱਚੇ ਸੁੱਚੇ ਉੱਚੇ ਤਖ਼ਤ ਦੇ ਮਾਲਕ ਬਣ ਕੇ, ਘਣੀ ਨਿਮ੍ਰਤਾ ਨਾਲ ਕਹਿ ਰਹੇ ਹਨ ਕਿ ਹੇ ਭਾਈ! ਦਾਸਨ ਦਾਸ (ਸਾਧ) ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਕੈ) ਦੇ ਦਰ ਘਰ 'ਤੇ (ਸੂਹਨੀ) ਸੂਹਣ (ਦੇਉ) ਦਿੰਦਾ ਹੈ, ਸਤਿਸੰਗਤ ਜੀ ਨੂੰ (ਬੀਜਨੁ) ਪੱਖਾ (ਢੋਲਾਵਉ) ਕਰਦਾ ਹੈ। ਯਥਾ:- ਪਾਣੀ ਪਖਾ ਪੀਸੁ ਦਾਸ ਕੈ; ਤਬ ਹੋਹਿ ਨਿਹਾਲੁ॥ (੮੧੧) ਤਥਾ:-ਧਨਾਸਰੀ ਮਹਲਾ ੫॥ ਪਾਨੀ ਪਖਾ ਪੀਸਉ ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ (੬੭੩)

ਕਰਉ ਨਮਸਕਾਰ ਭਗਤ ਜਨ; ਧੂਰਿ ਮੁਖਿ ਲਾਵਉ॥੩॥ (੮੧੩) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਜਨ) ਪਿਆਰੇ ਸ੍ਰੀ ਕਬੀਰ ਸਾਹਿਬ ਜੀ, ਭਗਤ ਜੈਦੇਵ, ਭਗਤ ਰਵਿਦਾਸ ਜੀ ਆਦਿ ਭਗਤ (ਜਨ) ਜਨਾਂ ਨੂੰ ਦਾਸ ਨਮਸਕਾਰ (ਕਰਉ) ਕਰਦਾ ਹੈ। ਉਨ੍ਹਾਂ ਦੀ ਧੂਰਿ (ਮੁਖਿ) ਮੱਥੇ ਨੂੰ (ਲਾਵਉ) ਲਾਉਂਦਾ ਹੈ। ਯਥਾ :- ਦਾਸ ਤੁਮਾਰੇ ਕੀ ਪਾਵਉ ਧੂਰਾ; ਮਸਤਕਿ ਲੇ ਲੇ ਲਾਵਉ॥ (੭੧੨) ਤਥਾ :- ਮੇਰੇ ਰਾਮ; ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ॥੧॥)

੧੨੩.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਪ੍ਰਭ ਜੀ; ਤੂ ਮੇਰੇ ਪ੍ਰਾਨ ਅਧਾਰੈ॥ ਬਿਲਾਵਲੁ ਰਾਗ 'ਚ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸ਼ਹੀਦਾਂ ਦੇ ਸਿਰਤਾਜ ਅਪਣੇ ਨਿਰਗੁਨ ਪ੍ਰਕਾਸ਼ ਦੁਆਰਾ.ਹੁਣ ਸਾਰੇ ਜੱਗ ਦੇ ਜੀਵਨ ਰੂਪ ਹਨ। ਜਿਨ੍ਹਾਂ ਦੀ ਪਰਮ-ਪਵਿੱਤ੍ਰ ਨਿਰਗੁਨ ਜੋਤਿ ਨਾਲ ਅਸੀਂ ਹੁਣ ਵੇਖਦੇ ਬੋਲਦੇ ਸੁਣਦੇ ਖਾਂਦੇ ਪੀਂਦੇ ਪੈਨ੍ਹਦੇ ਜਿਉਂਦੇ ਜਾਗਦੇ ਹਾਂ। ਜਿਨ੍ਹਾਂ ਦੀ ਨਿਰਗੁਨ ਜੋਤਿ ਹੁਣ ਕੋਟਾਨ ਕੋਟ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ, ਅਗਨੀਆਂ, ਟਿਟਿਆਣਿਆਂ ਨੂੰ ਪ੍ਰਕਾਸ਼ ਰਹੀ ਹੈ। ਅਬਿਨਾਸੀ ਸੁਖ; ਆਪਨ ਆਸਨ॥ ਅਬਿਨਾਸੀ ਬ੍ਰਹਮ ਸਰੂਪ, ਭਾਉ ਭਗਤੀ ਦੇ ਅਵਤਾਰ ਹਨ, ਆਪ ਜੀ ਫ਼ੁਰਮਾ ਰਹੇ ਹਨ :- ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ! (ਤੂ) ਆਪ ਜੀ (ਮੇਰੇ) ਦਾਸਨ ਦਾਸ ਦੇ (ਪ੍ਰਾਨ) ਪ੍ਰਾਣਾਂ ਦਾ (ਅਧਾਰੈ) ਆਸਰਾ ਹੋਂ ਜੀ। ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ ਦਾਸਨ ਦਾਸ ਆਪ ਜੀ ਨੂੰ ਆਪਣੇ ਪ੍ਰਾਣਾਂ ਦਾ ਅਧਾਰ ਮੰਨ ਕੇ (ਡੰਡਉਤਿ) ਡੰਡੇ ਵਾਂਗ ਲੰਮਾ ਪੈ ਕੇ (ਬੰਦਨਾ) ਨਮਸਕਾਰ ਕਰਦਾ ਹੈ। ਆਪ ਜੀ ਤੋਂ ਗਿਣਤੀ ਰਹਿਤ ਅਨਿਕ(ਬਾਰ) ਵਾਰੀ (ਬਾਰੈ) ਬਲਿਹਾਰ (ਜਾਉ) ਜਾਂਦਾ ਹੈ।

੧੨੪.ਵਾਹਿਗੁਰੂ॥ ਇਨ ਤੇ ਕਾਢਿ ਲੇਹੁ ਮੇਰੇ ਸੁਆਮੀ; ਹਾਰਿ ਪਰੇ ਤੁਮ੍ ਸਾਰਨ॥ ਹੇ (ਮੇਰੇ) ਦਾਸਨ ਦੇ (ਸੁਆਮੀ) ਮਾਲਕ! ਕਾਮ, ਕ੍ਰੋਧ, ਲੋਭ, ਨਿੰਦਾ ਤੋਂ ਹਾਰਿ ਕਰਕੇ, ਦਾਸਨ ਦਾਸ (ਤੁਮ੍) ਆਪ ਜੀ ਦੀ (ਸਾਰਨ) ਸਰਨ (ਪਰੇ) ਪਿਆ ਹੈ। ਇਨ੍ਹਾਂ ਦੁਸ਼ਟਾਂ 'ਚ' ਖੱਚਤ ਹਾਂ ਕਿਰਪਾ ਕਰਕੇ (ਇਨ) ਇਨ੍ਹਾਂ (ਤੇ) ਤੋਂ (ਕਾਢਿ) ਕੱਢ (ਲੇਹੁ) ਲਵੋ ਜੀ। ਨਾਨਕ ਕੀ ਬੇਨੰਤੀ ਪ੍ਰਭ ਪਹਿ; ਸਾਧ

ਸੰਗਿ ਰੰਕ ਤਾਰਨ॥੨॥੩॥ ੮੩॥ (੮੨੦) ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ (ਕੀ) ਦੀ ਪ੍ਰਭ ਜੀ (ਪਹਿ) ਪਾਸ ਅਤਿਅੰਤ ਨਿਮ੍ਰਤਾ ਸਹਿਤ ਬੇਨੰਤੀ ਕਰਦੇ ਹਨ। ਹੇ ਵਾਹਿਗੁਰੂ!ਅਪਣੀ ਸਾਧਸੰਗਿ ਜੀ ਦੁਆਰਾ ਦਾਸਨ ਦਾਸ(ਰੰਕ) ਕੰਗਾਲ ਨੂੰ (ਤਾਰਨ) ਤਾਰਨਾ ਕਰੋ ਜੀ।

੧੨੫.ਵਾਹਿਗੁਰੂ॥ ਧਿਆਈਐ ਅਪਨੋ ਸਦਾ ਹਰੀ॥ ਸੋਚ ਅੰਦੇਸਾ ਤਾ ਕਾ ਕਹਾ ਕਰੀਐ; ਜਾ ਮਹਿ ਏਕ ਘਰੀ॥੧॥ (੪੯੯) ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਸੋਚ ਅੰਦੇਸੇ ਦੀ ਨਿਵਿਰਤੀ ਦਾ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ :- ਹੇ ਭਾਈ! (ਤਾ) ਤਿਸ ਦੇਹ (ਕਾ) ਦਾ (ਸੋਚ) ਫਿਕਰ (ਅੰਦੇਸਾ) ਸੰਸਾ (ਕਹਾ) ਕਿਸ ਲਈ (ਕਰੀਐ) ਕਰੀਏ (ਜਾ) ਜਿਸ ਦੇਹ (ਵਾ) ਸੰਸਾਰ (ਮਹਿ) ਵਿੱਚ, ਏਕ (ਘਰੀ) ਘੜੀ ਮਾਤ੍ਰ ਹੀ ਰਹਿਣਾ ਹੈ ਭਾਵ ਥੋੜਾ ਸਮਾਂ ਹੀ ਰਹਿਣਾ ਹੈ। ਸੋਚ ਅੰਦੇਸਾ ਛੱਡ ਕੇ (ਅਪਨੋ) ਆਪਣੇ ਹਰੀ ਨੂੰ ਸਦਾ ਲਈ (ਧਿਆਈਐ) ਧਿਆਉਂਦੇ ਰਹੀਏ। ਅੱਠਾਂ ਪਹਿਰਾਂ ’ਚ, ੨੩ ਘੰਟੇ ਸਿਮਰਨ ਕਰਨ ਵਾਲੇ ਪਰਮ-ਪੂਜਨੀਕ ਬ੍ਰਹਮਗਿਆਨੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਹਮੇਸ਼ਾ ਉਪ੍ਰੋਕਤ ਤੁਕ ਦਾ ਅਭਿਆਸ ਕਰਦੇ ਸਨ।

੧੨੬.ਵਾਹਿਗੁਰੂ॥ ਕੇਸ ਸੰਗਿ ਦਾਸ ਪਗ ਝਾਰਉ; ਇਹੈ ਮਨੋਰਥ ਮੋਰ॥ (੫੦੦) ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਮਹਾਰਾਜ! (ਮੋਰ) ਦਾਸਨ ਦਾਸ ਦਾ(ਇਹੈ) ਇਹੋ ਹੀ ਸ਼ੁਭ (ਮਨੋਰਥ) ਸੰਕਲਪ ਹੈ ਕਿ ਆਪਣੇ (ਕੇਸ) ਕੇਸਾਂ ਸੰਗਿ, ਆਪ ਜੀ ਦੇ ਪ੍ਰੇਮੀ ਦਾਸਨ ਦਾਸ ਦੇ (ਪਗ) ਚਰਨ-ਕਮਲ (ਝਾਰਉ) ਝਾੜ੍ਹਨਾ ਕਰੇ।

੧੨੭.ਵਾਹਿਗੁਰੂ॥ ਜੋ ਦਾਸ ਤੇਰੇ ਕੀ ਨਿੰਦਾ ਕਰੇ; ਤਿਸੁ ਮਾਰਿ ਪਚਾਈ॥ ਹੇ ਵਾਹਿਗੁਰੂ ਜੀ! (ਜੋ) ਜਿਹੜਾ ਨਿੰਦਕ, (ਤੇਰੇ) ਆਪ ਜੀ ਦੇ ਦਾਸਨ ਦਾਸ(ਕੀ) ਦੀ, ਨਿੰਦਾ (ਕਰੇ) ਕਰਦਾ ਹੈ। ਆਪ ਜੀ ਤਿਸੁ ਨੂੰ ਮਾਰਿ ਕੇ (ਪਚਾਈ) ਸਾੜ ਦਿੰਦੇ ਹੋਂ। ਚਿੰਤਾ ਛਡਿ ਅਚਿੰਤੁ ਰਹੁ; ਨਾਨਕ ਲਗਿ ਪਾਈ॥ (੫੧੭) ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਜਨੋ! ਵਾਹਿਗੁਰੂ ਨੂੰ ਰੱਖਿਅਕ ਜਾਣ ਕੇ, (ਪਾਈ) ਚਰਨੀਂ ਲਗਿ ਕੇ ਚਿੰਤਾ ਛਡਿ ਕੇ, (ਅਚਿੰਤੁ) ਚਿੰਤਾ ਤੋਂ ਰਹਿਤ ਹੋ ਕੇ ਓਨ੍ਹਾਂ ’ਚ ਲੀਨ ਰਹੁ।

੧੨੮.ਵਾਹਿਗੁਰੂ॥ ਸਭੁ ਕਿਛੁ ਕਰਤੇ ਹਥਿ; ਕਾਰਣੁ ਜੋ ਕਰੈ॥ ਨਾਨਕੁ ਮੰਗੈ ਦਾਨੁ; ਸੰਤਾ ਧੂਰਿ ਤਰੈ॥੧॥ ਸੁਆਸ ੨ ਨਾਮ ਜਪਣ ਵਾਲੇ ਸ਼ਾਂਤ ਆਤਮਾ ਸੰਤਾਂ ਮਹਾਂਪੁਰਖਾਂ ਦੀ ਪਰਮ-ਪਵਿੱਤ੍ਰ ਚਰਨ ਧੂੜ ਬਖਸ਼ਣ ਦਾ ਜੋ ਕਾਰਣੁ ਹੈ, ਸੋ ਸਭੁ ਕਿਛੁ ਕਰਤੇ ਦੇ ਹਥਿ ਹੈ। ਜਿਸ ’ਤੇ ਕਿਰਪਾ ਕਰਨ ਓਸ ਨੂੰ ਬਖਸ਼ਣਾ (ਕਰੈ) ਕਰਦੇ ਹਨ ਇਸ ਲਈ, ਵਾਹਿਗੁਰੂ (ਨਾਨਕੁ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਕਰਤੇ ਜੀ ਨੂੰ ਕਰਣ ਕਾਰਣ ਸਮਰੱਥ ਦਾਤਾਰ ਮੰਨ ਕੇ, ਵਾਹਿਗੁਰੂ ਜੀ ਦੇ ਸਨਮੁਖ ਕਹਿੰਦੇ ਹਨ:- ਹੇ ਵਾਹਿਗੁਰੂ ਜੀ! ਦਾਸਨ ਦਾਸ ਆਪ ਜੀ ਪਾਸੋਂ ਆਪ ਜੀ ਦੇ ਸੰਤਾ ਦੀ ਚਰਨ ਧੂਰਿ ਦਾ ਦਾਨੁ (ਮੰਗੈ) ਮੰਗਦਾ ਹੈ, ਜਿਸ ਦੁਆਰਾ ਦਾਸਨ ਦਾਸ ਸੰਸਾਰ ਰੂਪੀ ਸਮੁੰਦ੍ਰ ਤੋਂ (ਤਰੈ) ਤਰ ਜਾਵੇ।

੧੨੯.ਵਾਹਿਗੁਰੂ॥ ਜਨ ਚਰ ਰਜ ਮੁਖਿ ਮਾਥੈ ਲਾਗੀ; ਆਸਾ ਪੂਰਨ ਅਨਤ ਤਰੰਗਾ॥੧॥ ਪੂਰਨ ਬ੍ਰਹਮ ਜੀ ਦੇ (ਜਨ) ਪਿਆਰੇ ਭਗਤ ਜਨਾਂ ਦੀ ਪਾਕ (ਚਰ) ਚਰਣ (ਰਜ) ਧੂੜਿ, ਦਾਸਨ ਦਾਸ ਦੇ ਮੁਖਿ ਮਾਥੈ 'ਤੇ ਲਾਗੀ ਤਾਂ ਮਨ ਦੀਆਂ(ਅਨਤ) ਬੇਅੰਤ ਵਾਸ਼ਨਾ ਦੀਆਂ (ਤਰੰਗਾ) ਲਹਿਰਾਂ ਦੀ ਆਸਾ ਪੂਰਨ ਹੋ ਗਈਭਾਵ ਵਾਸ਼ਨਾਵਾਂ ਮਿਟ ਗਈਆਂ। ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ; ਜਨ ਕੇ ਚਰਨ ਤੀਰਥ ਕੋਟਿ ਗੰਗਾ॥ ਮਹਾਰਾਜ ਸਾਹਿਬ ਜੀ ਦੇ (ਜਨ) ਪਿਆਰੇ ਭਗਤ (ਪਾਰਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਵਿਆਪਕ ਬ੍ਰਹਮ ਜੀ ਸਰੂਪ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ (ਜਾ) ਜਿਨ੍ਹਾਂ (ਕੀ) ਦੀ ਮਹਿਮਾ (ਨਿਰਮਲ) ਉੱਜਲ ਹੈ। ਐਸੇ (ਜਨ) ਜਨਾਂ ਕੇ ਪਰਮ-ਪਵਿੱਤ੍ਰ ਚਰਨ ਕਮਲ, ਜਿੱਥੇ ੨ ਟਿਕਦੇ ਹਨ, ਉੱਥੇ ਕੋਟਿ ਗੰਗਾ ਆਦਿਕ ਤੀਰਥ ਬਣ ਜਾਂਦੇ ਹਨ। ਯਥਾ:- ਅਠਸਠਿ ਤੀਰਥ; ਜਹ ਸਾਧ ਪਗ ਧਰਹਿ॥) "ਅਠਿਸਠਿ ਤੀਰਥ ਗੁਰ ਕੀ ਚਰਣੀ; ਪੂਜੈ ਸਦਾ ਵਿਸੇਖੁ॥) ਜਿਥੈ ਬਾਬਾ ਪੈਰ ਧਰੈ; ਪੂਜਾ ਆਸਣੁ ਥਾਪਣਿ ਸੋਆ॥ (ਵਾਰ ੧) ਜਨ ਕੀ ਧੂਰਿ ਕੀਓ ਮਜਨੁ ਨਾਨਕ; ਜਨਮ ਜਨਮ ਕੇ ਹਰੇ ਕਲੰਗਾ॥੨॥) {ਹਰਿ ਕੇ ਜਨ, ਸਤਿਗੁਰ ਸਤ ਪੁਰਖਾ; (ਪੁਰਖਾ) ਪੂਰਨ (ਸਤ) ਸੱਚੇ ਹਰੀ ਦੇ ਜਨ ਸਤਿਗੁਰੂ ਸਾਹਿਬ ਜੀ ਹੀ ਹਨ। }ਨਿਮ੍ਰਤਾ ਦੇ ਸਾਗਰ ਧੰਨ ਗੁਰੂ ਵਾਹਿਗੁਰੂ(ਨਾਨਕ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ ਨੇ (ਜਨ) ਸਤਿਗੁਰਾਂ ਕੀ ਪਰਮ-ਪਵਿੱਤ੍ਰ ਚਰਨ ਧੂਰਿ 'ਚ, (ਮਜਨੁ) ਇਸ਼ਨਾਨ(ਕੀਓ) ਕੀਤਾ। ਯਥਾ:-ਸਾਧ ਕੀ ਧੂਰਿ; ਕਰਹੁ ਇਸਨਾਨੁ॥ ਚਰਨ ਧੂੜੀ ਦੇ ਇਸ਼ਨਾਨ ਨੇ ਜਨਮ ਜਨਮ ਕੇ(ਕਲੰਗਾ) ਕਲੰਕਾਂ, ਪਾਪਾਂ ਨੂੰ(ਹਰੇ) ਨਾਸ ਕਰ ਦਿਤਾ।

੧੩੦.ਵਾਹਿਗੁਰੂ॥ ਕਰਿ ਬੰਦਨਾ; ਲਖ ਬਾਰ॥ ਥਕਿ ਪਰਿਓ; ਪ੍ਰਭ ਦਰਬਾਰ॥ ਹੇ (ਪ੍ਰਭ) ਸਮਰੱਥ ਵਾਹਿਗੁਰੂ! ਦਾਸਨ ਦਾਸ ਫਿਰਤ ਫਿਰਤ ਬਹੁਤੇ ਜੁਗ ਹਾਰਿਓ; ਅਨੁਸਾਰ ਬਹੁਤੇ ਜੁੱਗਾਂ 'ਚ ਫਿਰਦਿਆਂ ੨ ਥਕਿ ਕੇ, ਆਪ ਜੀ ਦੇ ਦਰਬਾਰ ਅੱਗੇ (ਪਰਿਓ) ਪਿਆ, (ਲਖ) ਲੱਖਾਂ ਬਾਰ (ਬੰਦਨਾ) ਨਮਸਕਾਰ ਕਰਿ ਰਿਹਾ ਹੈ। ਯਥਾ :- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥ ਅਨੁਸਾਰ ਲੱਖਾਂ ਵਾਰੀ ਨਮਸਕਾਰ ਕਰਦਾ, ਇਹ ਸ਼ੁਭ ਇੱਛ ਕਰਦਾ ਹੈ। ਪ੍ਰਭ ਕਰਹੁ; ਸਾਧੂ ਧੂਰਿ॥ ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ! ਦਾਸਨ ਦਾਸ ਨੂੰ ਸਾਧੂ ਚਰਨ ਧੂਰਿ (ਕਰਹੁ) ਬਨਾਉਣਾ ਕਰੋ ਜੀ। ਨਾਨਕ; ਮਨਸਾ ਪੂਰਿ॥ ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਸਾਧੂ ਸਤਿਗੁਰਾਂ ਦੀ ਪਰਮ-ਪਵਿੱਤ੍ਰ ਚਰਨ ਧੂੜ ਬਨਣ ਦੀ ਮੇਰੀ (ਮਨਸਾ) ਇੱਛਾ (ਪੂਰਿ) ਪੂਰੀ ਕਰੋ ਜੀ।

੧੩੧.ਵਾਹਿਗੁਰੂ॥ ਦੀਨਾ ਨਾਥ ਦਇਆਲ ਮੇਰੇ ਸੁਆਮੀ; ਦੀਨਾ ਨਾਥ ਦਇਆਲ॥ ਹੇ (ਦੀਨਾ) ਗ੍ਰੀਬਾਂ ਦੇ (ਨਾਥ) ਮਾਲਕ (ਦਇਆਲ) ਦਇਆ ਦੇ (ਆਲ) ਘਰ, ਮੇਰੇ (ਸੁਆਮੀ) ਮਾਲਕ! ਹੇ ਦੀਨਾ ਦੇ ਨਾਥ ਦਇਆਲ ਮੇਰੇ ਸੁਆਮੀ! ਜਾਚਉ; ਸੰਤ ਰਵਾਲ॥੧॥ ਅਨੁਸਾਰ, ਦਾਸਨ ਦਾਸ ਆਪ ਜੀ ਦੇ (ਸੰਤ) ਸਾਂਤ ਆਤਮਾ, ਸੁਆਸ ੨ ਨਾਮ ਜਪਣ ਵਾਲੇ ਸੰਤਾਂ ਦੀ ਚਰਨ

(ਰਵਾਲ) ਧੂੜ, (ਜਾਚਉ) ਮੰਗਦਾ ਹੈ। ਯਥਾ:-ਜਾਚਿਕੁ ਜਾਚੈ; ਸਾਧ ਰਵਾਲਾ॥ ਚਰਨ ਧੂੜ ਮੰਗਣ ਦੇ ਡੂੰਘੇ, ਨਿਮ੍ਰਤਾ ਭਰਪੂਰ ਸੇਵਕ ਭਾਵ ਹਨ, ਯਥਾ ਸੰਤਾਂ ਦੇ ਚਰਨ ਧੋਣੇ, ਇਸ਼ਨਾਨ ਕਰਾਉਣਾ, ਬਸਤ੍ਰ ਧੋਣੇ, ਪੱਖਾ ਕਰਨਾ, ਚਰਨ ਚਾਪੀ ਕਰਨੀ, ਚੱਕੀ ਪੀਸਣੀ, ਝਾੜੂ ਦੇਣਾ, ਲੰਗਰ ਪਕਾ ਕੇ ਛਕਾਉਣਾ, ਵਰਤਾਉਣਾ ਆਦਿ।

੧੩੨.ਵਾਹਿਗੁਰੂ॥ ਮਮਤਾ ਜਾਲ; ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ; ਹਮ ਤਾ ਕੇ ਦਾਸਾ॥ ਮੋਹ ਮਮਤਾ ਰੂਪੀ ਜਾਲ (ਤੇ) ਤੋਂ, ਜਿਹੜਾ ਗੁਰਮੁਖਿ (ਉਦਾਸਾ) ਉਪਰਾਮ (ਰਹੈ) ਰਹਿੰਦਾ ਹੈ। (ਵਾ) ਮੋਹ ਮਮਤਾ ਨੂੰ ਬ੍ਰਹਮ-ਅਭਿਆਸ ਰੂਪੀ ਅਗਨੀ ਨਾਲ (ਜਾਲ) ਸਾੜ ਕੇ, ਮੋਹ ਮਮਤਾ(ਤੇ) ਤੋਂ ਜਿਹੜਾ ਗੁਰਮੁਖਿ, ਜਿਹ ਮਾਇਆ ਮਮਤਾ ਤਜੀ; ਸਭ ਤੇ ਭਇਓ ਉਦਾਸ॥ ਅਨੁਸਾਰ(ਉਦਾਸਾ) ਉਪਰਾਮ ਰਹਿੰਦਾ ਹੈ। ਵਾਹਿਗੁਰੂ(ਨਾਨਕ) ਸਤਿਗੁਰੂ ਤੀਜੇ ਪਾਤਿਸਾਹ ਜੀ, (ਪ੍ਰਣਵਤਿ) ਬੇਨਤੀ ਪੂਰਬਕ ਫ਼ੁਰਮਾਉਂਦੇ ਹਨ ਕਿ (ਹਮ) ਦਾਸਨ ਦਾਸ(ਤਾ) ਤਿਸ (ਕੇ) ਦਾ ਦਾਸਨ ਦਾਸਾ ਹੈ।)

੧੩੩.ਵਾਹਿਗੁਰੂ॥ ਕਹੁ ਕਬੀਰ ਮੇਰੇ ਮਾਧਵਾ; ਤੂ ਸਰਬ ਬਿਆਪੀ॥ ਤੁਮ ਸਮਸਰਿ ਨਾਹੀ ਦਇਆਲੁ; ਮੋਹਿ ਸਮਸਰਿ ਪਾਪੀ॥) ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ; ਤਿਹੂ ਰੇ ਲੋਕ ਪਰਸਿਧ ਕਬੀਰਾ॥) ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ॥ ਧੰਨ ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ! ਆਪ ਜੀ ਨੂੰ ਰੋਮ ੨ ਕਰਕੇ ਕੋਟਾਨ ਕੋਟ, ਨਿਮਖ ੨.ਸੁਆਸ ੨, ਨਮਸਕਾਰ ਪਰਵਾਨ ਹੋਵੇ। ਆਪ ਜੀ ਅਪਨੇ ਨਿਰਗੁਨ ਸਰੂਪ ਦੁਆਰਾ, ਹੁਣ ਕਰੋੜਾਂ ਸੂਰਜਾਂ, ਚੰਦ੍ਰਮਿਆਂ, ਤਾਰਿਆਂ, ਬਿਜਲੀਆਂ, ਅਗਨੀਆਂ, ਟਿਟਿਆਣਿਆਂ ਅੰਦਰ ਪ੍ਰਕਾਸ਼ ਪਾ ਰਹੇ ਹੋਂ ਜੀ। ਹੁਣ ਸਾਨੂੰ ਸੁਆਸ ਆਪ ਜੀ ਦੀ ਸੱਤਾ ਨਾਲ ਆ ਰਿਹਾ ਹੈ। ਧੰਨ ਭਗਤ ਕਬੀਰ ਸਾਹਿਬ ਜੀ!ਬ੍ਰਹਮ ਵਿਆਪਕ ਸੱਚ ਸਰੂਪ ਹੁੰਦਿਆਂ, ਭਾਉ ਭਗਤੀ ਸਹਿਤ, ਵਾਹਿਗੁਰੂ ਜੀ ਦੇ ਸਨਮੁਖ (ਕਹੁ) ਫ਼ੁਰਮਾ ਰਹੇ ਹਨ:- ਹੇ ਮੇਰੇ ਸੱਚੇ (ਮਾਧਵਾ) ਵਾਹਿਗੁਰੂ ਜੀ! (ਤੂ) ਆਪ ਜੀ ਸਰਬ ਬਿਆਪੀ ਹੋਂ। (ਤੁਮ) ਆਪ ਜੀ ਦੇ (ਸਮਸਰਿ) ਬਰਾਬਰ ਹੋਰ ਕੋਈ ਭੀ ਦਇਆਲੁ ਨਾਹੀ(ਮੋਹਿ) ਦਾਸਨ ਦਾਸ ਦੇ ਸਮਸਰਿ ਕੋਈ ਵੀ ਪਾਪੀ ਨਹੀਂ। ਯਥਾ:-ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ; ਅਬ ਪਤੀਆਰੁ ਕਿਆ ਕੀਜੈ॥)

੧੩੪.ਵਾਹਿਗੁਰੂ॥ ਮੈ ਨਾਹੀ ਕਛੁ ਹਉ ਨਹੀ; ਕਿਛੁ ਆਹਿ ਨ ਮੋਰਾ॥ ਪ੍ਰਾਗਰਾਜ ਵਿਖੇ ਭਗਤ ਸਧਨੇ ਜੀ ਨੂੰ ਜਦੋਂ ਕਿਲੇ ਦੀ ਕੰਧ 'ਚ ਚਿਨਣ ਲੱਗੇ, ਤਾਂ ਆਪ ਜੀ ਨੇ ਵਾਹਿਗੁਰੂ ਜੀ ਨੂੰ ਸੂਬ ਵਿਆਪੀ ਜਾਣ ਕੇ, ਪ੍ਰੇਮ ਬੇਨਤੀ ਕੀਤੀ, "ਹੇ ਮਹਾਰਾਜ!(ਮੈ) ਦਾਸਨ ਦਾਸ ਦੇਹ ਭੀ ਨਾਹੀ ਹੈ। (ਹਉ) ਦਾਸਨ ਦਾਸ ਪਾਸ ਕਛੁ ਧਨ ਨਹੀ ਹੈ। (ਮੋਰਾ) ਦਾਸਨ ਦਾਸ ਪਾਸ(ਕਿਛੁ) ਕੁੱਝ ਪਦਾਰਥ ਵੀ(ਨ) ਨਹੀਂ(ਆਹਿ) ਹੈ। ੨.ਮੈ ਦੇਹ ਭੀ ਨਾਹੀ, (ਹਉ) ਦਾਸਨ ਦਾਸ(ਕਛੁ) ਕੁੱਝ ਸੂਖਮ ਦੇਹ ਭੀ ਨਹੀ, ਮੋਰਾ ਸਾਧੂ ਜੀਵਨ ਭੀ (ਕਿਛੁ) ਕੁੱਝ(ਨ) ਨਹੀਂ(ਆਹਿ) ਹੈ। ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥ ਹੇ ਸੂਬ ਵਿਆਪੀ! ਹੁਣ ਮੇਰੇ ਪ੍ਰਾਣ ਕਾਹਲੇ ਪੈ ਰਹੇ ਹਨ, ਇਸ ਲਈ (ਅਉਸਰ) ਵੇਲਾ ਹੈ, ਰੱਖਿਆ ਕਰਨ ਦਾ, ਦਾਸਨ ਦਾਸ ਦੀ ਲਜਾ ਰਾਖਿ ਲੇਹੁ, ਗ਼ੀਬ ਮਸਕੀਨ

ਸਧਨਾ (ਤੋਰਾ) ਆਪ ਜੀ ਦਾ (ਜਨੁ) ਦਾਸਨ ਦਾਸ ਹੈ। ਯਥਾ:- ਮੋਹਿ ਨ ਬਿਸਾਰਹੁ; ਮੈ ਜਨੁ ਤੇਰਾ॥ ਓਸੇ ਵੇਲੇ ਸ੍ਰਬ ਵਿਆਪੀ ਜੀ ਨੇ ਰੱਖਿਆ ਕੀਤੀ। ਕਿਲੇ ਦੀ ਕੰਧ ਫਟ ਗਈ, ਕੰਧ ਦਾ ਇੱਕ ਪਾਸਾ ਕਾਜ਼ੀਆਂ 'ਤੇ ਦੂਜਾ ਬ੍ਰਹਮਣਾਂ 'ਤੇ ਡਿੱਗ ਪਿਆ, ਵਿਰੋਧੀ ਮਾਰੇ ਗਏ। ਯਥਾ:- ਜੇ ਕੋ ਸਰੁ ਸੰਧੈ ਜਨ ਊਪਰਿ; ਫਿਰਿ ਉਲਟੋ ਤਿਸੈ ਲਗਾਵੈਗੋ॥੪॥ ਸਧਨੇ ਭਗਤ ਜੀ ਦੀ ਰੱਖਿਆ ਹੋਈ।

੧੩੫.ਵਾਹਿਗੁਰੂ॥ ਗੁਰ ਕੇ ਚਰਨ; ਰਿਦੈ ਲੈ ਧਾਰਉ॥ ਸਤਿਗੁਰੂ ਪੰਜਵੇਂ ਪਾਤਿਸਾਹ ਫ਼ੁਰਮਾਉਂਦੇ ਹਨ:- ਗੁਰ ਸਤਿਗੁਰੂ ਜੀ (ਕੇ) ਦੇ ਪਰਮ-ਪੂਜਨੀਕ ਪਰਮ-ਪਵਿੱਤ੍ਰ ਪਰਉਪਕਾਰੀ ਚਰਨ ਕਮਲ, ਦਾਸਨ ਦਾਸ ਆਪਣੇ ਰਿਦੈ ਅੰਦਰ (ਧਾਰਉ) ਧਾਰਦਾ ਹੈ, ਧਾਰ ਕੇ, ਚਰਨ ਕਮਲਾਂ 'ਚ(ਲੈ) ਲੀਣ ਹੁੰਦਾ ਹੈ। ਯਥਾ:-ਗੁਰ ਕੇ ਚਰਨ ਕਵਲ ਰਿਦ ਧਾਰੇ॥) ਗੁਰੁ ਪਾਰਬ੍ਰਹਮੁ; ਸਦਾ ਨਮਸਕਾਰਉ॥੧॥ ਸ੍ਰੀ ਸਤਿਗੁਰੂ ਜੀ (ਗੁਰੁ) ਵੱਡੇ, ਪੂਜਨੀਕ, (ਗੁਰੁ) ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਹਨ। ਦਾਸਨ ਦਾਸ ਗੁਰੁ ਸਤਿਗੁਰਾਂ ਨੂੰ ਪਾਰਬ੍ਰਹਮੁ ਸਰੂਪ ਜਾਣ ਕੇ ਸਦਾ (ਨਮਸਕਾਰਉ) ਨਮਸਕਾਰ ਕਰਦਾ ਹੈ। ਯਥਾ:- ਤਿਸੁ ਗੁਰ ਕਉ; ਸਦ ਕਰੀ ਨਮਸਕਾਰ॥) ਗੁਰ ਕੇ; ਚਰਨ ਕਮਲ ਨਮਸਕਾਰਿ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥)

੧੩੬.ਵਾਹਿਗੁਰੂ॥ ਗੋਂਡ ਮਹਲਾ ੫॥ ਗੁਰ ਕੇ ਚਰਨ ਕਮਲ; ਨਮਸਕਾਰਿ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ॥ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ, ਸਤਿਗੁਰੂ ਬ੍ਰਹਮ ਪ੍ਰਭ ਸਮਰੱਥ ਵਾਹਿਗੁਰੂ ਸ਼ਹੀਦਾਂ ਦੇ ਸਿਰਤਾਜ, ਗੋਬਿੰਦ ਸਰੂਪ, ਗੋਬਿੰਦ ਜੀ ਨੂੰ ਜਪਣ ਦਾ ਢੰਗ ਦੱਸਦੇ ਹਨ। ਹਜ਼ੂਰ ਗੋਂਡ ਰਾਗ 'ਚ ਫ਼ੁਰਮਾਉਂਦੇ ਹਨ:-ਹੇ ਭਾਈ !ਗੁਰ ਸਤਿਗੁਰਾਂ ਕੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਮਹਾਨ ਪਰਉਪਕਾਰੀ ਚਰਨ (ਕਮਲ) ਕਮਲਾਂ ਨੂੰ ਨਮਸਕਾਰਿ ਕਰਕੇ, ਇਸੁ ਤਨ (ਤੇ) 'ਤੋਂ ਕਾਮੁ ਕ੍ਰੋਧੁ ਨੂੰ (ਮਾਰਿ) ਮਾਰਨਾ ਕਰੋ।

ਹੋਇ ਰਹੀਐ; ਸਗਲ ਕੀ ਰੀਨਾ॥ ਘਟਿ ਘਟਿ ਰਮਈਆ; ਸਭ ਮਹਿ ਚੀਨ੍ਹਾ॥੧॥ (੮੬੬) (ਸਗਲ) ਸਾਰਿਆਂ ਦੇ ਚਰਨਾਂ (ਕੀ) ਦੀ (ਰੀਨਾ) ਧੂੜੀ ਹੋਇ ਰਹੀਐ। ਯਥਾ:- ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਤਾਂ ਸਭ ਘਟਿ ਘਟਿ (ਮਹਿ) 'ਚ(ਰਮਈਆ) ਰਮੇ ਹੋਏ ਵਿਆਪਕ ਬ੍ਰਹਮ ਜੀ(ਚੀਨ੍ਹਾ) ਜਾਣ ਲਈਦੇ ਹਨ। ਯਥਾ:-ਜਬ ਇਹੁ; ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ; ਘਟਿ ਘਟਿ ਚੀਨਾ॥

੧੩੭.ਵਾਹਿਗੁਰੂ॥ ਕਰਿ ਕਿਰਪਾ; ਮੇਰੇ ਦੀਨ ਦਇਆਲਾ॥ ਸਾਧੂ ਕੀ; ਮਨੁ ਮੰਗੈ ਰਵਾਲਾ॥ ਹੇ (ਦਇਆਲਾ) ਦਇਆ ਦੇ ਘਰ ਵਾਹਿਗੁਰੂ!(ਮੇਰੇ) ਦਾਸਨ ਦਾਸ (ਦੀਨ) ਗ੍ਰੀਬ 'ਤੇ ਕਿਰਪਾ ਕਰਿ। (ਸਾਧੂ) ਸੁਐ ਕਾਰਜ ਸਿੱਧਤੀ ਪਰ ਕਾਰਜ ਧਾਇਤੀ ਸਾ ਸਾਧਾ॥ ਜਿਹੜੇ ਸੰਸਾਰ ਦੁੱਖ ਦੀ ਨਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਰੂਪ (ਸੁਐ) ਆਪਣਾ ਕਾਰਜ ਸਿੱਧ ਕਰਕੇ (ਪਰ) ਪਰਾਏ 'ਤੇ ਪਰਉਪਕਾਰ ਕਰਨ ਲਈ (ਧਾਇਤੀ) ਧਾਉਂਦੇ ਹਨ, ਉਹ ਸਾਧੂ ਹਨ। ਯਥਾ:- ਬ੍ਰਹਮਗਿਆਨੀ.ਪਰਉਪਕਾਰ ਉਮਾਹਾ॥ ਐਸੇ (ਸਾਧੂ) ਸ੍ਰੇਸ਼ਟ ਪੁਰਖ ਜੀ ਕੀ (ਰਵਾਲਾ) ਚਰਨ ਧੂੜ,

ਦਾਸਨ ਦਾਸ ਦਾ ਮਨੁ (ਮੰਗੈ) ਮੰਗਦਾ ਹੈ। ਯਥਾ:-ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ॥ (੪੪੫)

੧੩੮.ਵਾਹਿਗੁਰੂ॥ ਪਾਰਬ੍ਰਹਮੁ; ਜਬ ਹੋਇ ਦਇਆਲ॥ ਸਾਧੂ ਜਨ ਕੀ ਕਰੈ ਰਵਾਲ॥ (੮੯੯) (ਜਬ) ਜਦੋਂ ਪਾਰਬ੍ਰਹਮੁ ਵਾਹਿਗੁਰੂ ਜੀ ਦਇਆਲ ਹੋਇ ਜਾਂਦੇ ਹਨ, ਤਦੋਂ (ਜਨ) ਪਿਆਰੇ (ਸਾਧੂ) ਸ੍ਰੇਸ਼ਟ ਪੁਰਖ ਜੀ ਕੀ (ਰਵਾਲ) ਚਰਨ ਧੂੜ (ਕਰੈ) ਕਰ ਲੈਂਦੇ ਹਨ।

੧੩੯.ਵਾਹਿਗੁਰੂ॥ ਰਾਮ.ਮੋਕਉ; ਹਰਿ ਜਨ ਕਾਰੈ ਲਾਈਐ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਧੰਨ ਨਿਮ੍ਰਤਾ ਧੰਨ ਸੇਵਾ ਧੰਨ ਪ੍ਰੇਮ ਆਪ ਜੀ ਫ਼ੁਰਮਾਉਂਦੇ ਹਨ:- ਹੇ (ਰਾਮ) ਵਿਆਪਕ ਬ੍ਰਹਮ ਜੀ! (ਮੋਕਉ) ਦਾਸਨ ਦਾਸ ਨੂੰ, ਹਰਿ ਜੀ ਦੇ (ਜਨ) ਪਿਆਰਿਆਂ ਦੀ (ਕਾਰੈ) ਸੇਵਾ 'ਚ (ਲਾਈਐ) ਲਾ ਲਵੋ ਜੀ। ਜੇ ਮਹਾਰਾਜ ਸਾਹਿਬ ਜੀ ਪੁੱਛਣ, "ਹੇ ਪ੍ਰੇਮੀਆਂ! ਕਿਹੜੀ ਸੇਵਾ ਕਰਿਆ ਕਰੇਂਗਾ?" ਉੱਤ੍ਰ:-

ਹਉ.ਪਾਣੀ ਪਖਾ ਪੀਸਉ ਸੰਤ ਆਗੈ; ਪਗ ਮਲਿ ਮਲਿ.ਧੂਰਿ ਮੁਖਿ ਲਾਈਐ॥੧॥ (ਹਉ) ਦਾਸਨ ਦਾਸ (ਸੰਤ) ਗੁਰੂ ਅਮਰਦਾਸ ਸਾਹਿਬ ਜੀ ਦੇ ਆਗੈ ਪਾਣੀ ਢੋਵੇਗਾ, ਪਖਾ ਕਰੇਗਾ, ਚੱਕੀ (ਪੀਸਉ) ਪੀਹੇਗਾ, ਸੇਵਾ ਕਰਕੇ ਮਾਣ ਨਹੀਂ ਕਰੇਗਾ। ਸੰਤਾਂ ਮਹਾਂਪੁਰਸ਼ਾਂ ਦੇ ਪਰਮਪਵਿੱਤ੍ਰ ਪਰਉਪਕਾਰੀ (ਪਗ) ਚਰਨ ਕਮਲਾਂ ਨੂੰ ਮਲਿ ਮਲਿ ਕੇ ਚਰਨ ਧੂਰਿ ਮੁਖਿ ਮਸਤਕ 'ਤੇ (ਲਾਈਐ) ਲਾਵੇਗਾ। ਯਥਾ:-ਸਾਧੂ ਧੂਰਿ ਮੁਖਿ ਮਸਤਕਿ ਲਾਈ॥)

੧੪੦.ਵਾਹਿਗੁਰੂ॥ ਕਿਰਪਾ ਕਰਹੁ ਦੀਨ ਕੇ ਦਾਤੇ; ਮੇਰਾ ਗੁਣੁ ਅਵਗਣੁ.ਨ ਬੀਚਾਰਹੁ ਕੋਈ॥ ਧੰਨ ੩ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਅਤਿਅੰਤ ਹੀ ਨਿਮ੍ਰਤਾ ਨਾਲ ਫ਼ੁਰਮਾ ਰਹੇ ਹਨ:- ਦਾਸਨ ਦਾਸ (ਦੀਨ) ਗ਼ੀਬ ਕੇ ਦਾਤੇ ਭਾਵ ਗ਼ੀਬ ਨੂੰ ਦਾਤਾਂ ਦੇਣ ਵਾਲੇ ਦਾਤੇ ਜੀ, ( ਮੇਰਾ) ਦਾਸਨ ਦਾਸ 'ਚ ਕੋਈ ਭੀ ਗੁਣੁ(ਨ) ਨਹੀਂ ਹੈ। ਮੇਰਾ ਕੋਈ ਭੀ ਅਵਗਣੁ ਨ ਬੀਚਾਰਹੁ, ਕਿਰਪਾ ਕਰਹੁ ਦਾਸਨ ਦਾਸ ਨੂੰ ਬਖ਼ਸ਼ ਲਵੋ ਜੀ। ਮਾਟੀ ਕਾ ਕਿਆ ਧੋਪੈ ਸੁਆਮੀ; ਮਾਣਸ ਕੀ ਗਤਿ ਏਹੀ॥੧॥ ਹੇ (ਸੁਆਮੀ) ਮਾਲਕ ਜੀਓ!ਮਾਟੀ ਕਾ (ਕਿਆ) ਕੀ (ਧੋਪੈ) ਧੋਣਾ ਹੈ? ਦਾਸਨ ਦਾਸ ਦਾ ਇਹ ਸ੍ਰੀਰ ਕਾਲਰੀ ਕੰਧ ਵਾਂਗ ਹੈ। ਇਸ ਨੂੰ ਧੋਣ ਨਾਲ ਅਉਗੁਣਾਂ ਰੂਪੀ ਮਿੱਟੀ ਹੀ ਨਿਕਲਣੀ ਹੈ। ਅਤਿਅੰਤ ਹੀ ਨਿਮ੍ਰਤਾ ਗ਼ੀਬੀ ਨਾਲ ਕਹਿ ਰਹੇ ਹਨ, (ਮਾਣਸ) ਮਾਣ ਦੇ ਸਹਿਤ ਦਾਸਨ ਦਾਸ ਮਾਣਸ ਕੀ, ਏਹੀ(ਗਤਿ) ਹਾਲਤ ਹੈ।

੧੪੧.ਵਾਹਿਗੁਰੂ॥ ਪੂਰੈ ਸਤਿਗੁਰਿ; ਦੀਆ ਬਿਸਾਸ॥ ਨਾਨਕ ਹੋਏ; ਦਾਸਨਿ ਦਾਸ॥ ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ ਅਤੇ ਸਤਿਸੰਗਤ ਜੀ ਨੂੰ, ਪਰਮਪੂਜਨੀਕ ਪੂਰੈ ਸਤਿਗੁਰਿ ਰਾਮਦਾਸ ਸਾਹਿਬ ਜੀ ਨੇ, ਆਪਣੇ ਪਰਮਪਵਿੱਤ੍ਰ, ਪਰਉਪਕਾਰੀ ਸੱਚੇ ਚਰਨਾਂ-ਕਮਲਾਂ ਦਾ(ਬਿਸਾਸ) ਭਰੋਸਾ (ਦੀਆ) ਬਖ਼ਸ਼ਿਆ, ਜਿਸ ਕਰਕੇ, ਪਮਰਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਦਾਸਨਿ ਦਾਸ ਹੋਏ ਹਾਂ। ਯਥਾ:- ਦਾਸਹ ਰੇਨੁ; ਹੋਇ ਹਾਂ॥ ਬਿਆਪੈ ਦੁਖੁ; ਨ ਕੋਇ ਹਾਂ॥)

੧੪੨.ਵਾਹਿਗੁਰੂ॥ ਸੰਤਹ ਚਰਨ; ਮਾਥਾ ਮੇਰੋ ਪਉਤ॥ ਅਨਿਕ ਬਾਰ; ਸੰਤਹ ਡੰਡਉਤ॥੧॥ (ਸੰਤਹ) ਸੰਤਾਂ ਵਾ ਸਤਿਗੁਰਾਂ ਦੇ ਚਰਨ ਕਮਲਾਂ 'ਤੇ, (ਮੇਰੋ) ਦਾਸਨ ਦਾਸ ਦਾ ਮਾਥਾ(ਪਉਤ) ਪੈਂਦਾ ਹੈ। ਯਥਾ:-ਐਸੀ ਕਿਰਪਾ; ਮੋਹਿ ਕਰਹੁ॥ ਸੰਤਹਿ ਚਰਣ.ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥ ਦਾਸਨ ਦਾਸ ਅਨਿਕ ਬਾਰ ਸੰਤਹ ਅਥਵਾ ਸਤਿਗੁਰਾਂ ਨੂੰ(ਡੰਡਉਤ) ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਦਾ ਹੈ। ਯਥਾ:-ਕਰਿ ਸਾਧੂ ਅੰਜੁਲੀ; ਪੁਨੁ ਵਡਾ ਹੇ॥ ਕਰਿ ਡੰਡਉਤ; ਪੁਨੁ ਵਡਾ ਹੇ॥) ਡੰਡਉਤਿ ਬੰਦਨ ਅਨਿਕ ਬਾਰ; ਸਰਬ ਕਲਾ ਸਮਰਥ॥ ਡੋਲਨ ਤੇ.ਰਾਖਹੁ ਪ੍ਰਭੂ; ਨਾਨਕ.ਦੇ ਕਰਿ ਹਥ॥

੧੪੩.ਵਾਹਿਗੁਰੂ॥ ਸੰਤਹ ਚਰਣ; ਧੋਇ ਧੋਇ ਪੀਵਾ॥ ਸੰਤਹ ਦਰਸੁ; ਪੇਖਿ ਪੇਖਿ ਜੀਵਾ॥ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਘਣੀ ਹੀ ਨਿਮ੍ਰਤਾ ਸਹਿਤ ਫ਼ੁਰਮਾ ਰਹੇ ਹਨ ਕਿ ਦਾਸਨ ਦਾਸ(ਸੰਤਹ) ਸਤਿਗੁਰਾਂ ਵਾ ਸ਼ਾਂਤ ਆਤਮਾ ਸੰਤਾਂ ਦੇ ਚਰਣ ਕਮਲਾਂ ਨੂੰ, ਧੋਇ ਧੋਇ ਕੇ(ਪੀਵਾ) ਪੀਂਦਾ ਹੈ। ਯਥਾ:-ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ.ਦੀਨ ਦਇਆਲਾ॥) ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥) ਦਾਸਨ ਦਾਸ(ਸੰਤਹ) ਸਤਿਗੁਰਾਂ ਵਾ ਬਾਬਾ ਬੁੱਢਾ ਸਾਹਿਬ ਜੀ ਆਦਿ ਸ਼ਾਂਤ ਆਤਮਾ ਸੰਤਾਂ ਦਾ(ਦਰਸੁ) ਦਰਸਨ(ਪੇਖਿ) ਦੇਖ(ਪੇਖਿ) ਦੇਖ ਕੇ (ਜੀਵਾ) ਜਿਉਂਦਾ ਹੈ। ਯਥਾ:-ਗੁਰ ਕਾ ਦਰਸਨੁ; ਦੇਖਿ ਦੇਖਿ ਜੀਵਾ॥) ਦਰਸਨੁ ਦੇਖਿ ਜੀਵਾ ਗੁਰ ਤੇਰਾ॥)

੧੪੪.ਵਾਹਿਗੁਰੂ॥ ਤੇਰੇ ਦਾਸ ਕੀ; ਹੋਵਾ ਧੂਰਿ॥ ਨਾਨਕ ਕੀ; ਪ੍ਰਭ ਸਰਧਾ ਪੂਰਿ॥ (੮੯੩) ਹੇ ਪ੍ਰਭੂ ਜੀ!ਦਾਸਨ ਦਾਸ (ਤੇਰੇ) ਆਪ ਜੀ ਦੇ ਦਾਸ ਕੀ ਚਰਨ ਧੂਰਿ (ਹੋਵਾ) ਹੋਵੇ। ਯਥਾ:-ਚਰਣ ਧੂੜਿ.ਤੇਰੇ ਜਨ ਕੀ ਹੋਵਾ; ਤੇਰੇ ਦਰਸਨ ਕਉ ਬਲਿ ਜਾਈ॥ ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਪ੍ਰਭ ਜੀ!ਦਾਸਨ ਦਾਸ ਕੀ ਚਰਨ-ਧੂੜ ਬਨਣ ਦੀ ਬੜੀ ਭਾਰੀ ਸਰਧਾ ਹੈ, ਕ੍ਰਿਪਾ ਕਰਕੇ (ਪੂਰਿ) ਪੂਰੀ ਕਰੋ। ਯਥਾ:- ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ.ਇਹੈ ਸੁਖੁ ਮਾਗੈ; ਮੋਕਉ.ਕਰਿ ਸੰਤਨ ਕੀ ਧੂਰੇ॥)

੧੪੫.ਵਾਹਿਗੁਰੂ॥ ਗੁਰ ਕੇ ਚਰਨ; ਨਮਸਕਾਰਿ॥ ਭਵਜਲੁ; ਉਤਰਹਿ ਪਾਰਿ॥੨॥ (੮੯੫) ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਘਣੀ ਹੀ ਨਿਮ੍ਰਤਾ ਸਹਿਤ ਫ਼ੁਰਮਾ ਰਹੇ ਹਨ:- ਗੁਰ ਸਤਿਗੁਰਾਂ (ਕੇ) ਦੇ, ਚਰਨ ਕਮਲਾਂ ਨੂੰ ਨਮਸਕਾਰਿ ਕਰਕੇ, ਸਤਿਸੰਗਤ ਜੀ ਸਮੇਤ ਦਾਸਨ ਦਾਸ, ਸੰਸਾਰ ਰੂਪ(ਭਵਜਲੁ) ਅਗਨ ਸਮੁੰਦ੍ਰ 'ਤੋਂ, ਪਾਰਿ(ਉਤਰਹਿ) ਉਤਰ ਰਿਹਾ ਹੈ। ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ-ਕਮਲਾਂ ਨੂੰ ਨਮਸਕਾਰ ਕਰਨ ਦਾ ਬਹੁਤ ਭਾਰੀ ਫ਼ਲ ਦੱਸਿਆ ਹੈ।

੧੪੬.ਵਾਹਿਗੁਰੂ॥ ਸਰਬ ਕੀ; ਰੇਣ ਹੋਵੀਜੈ॥ ਆਪੁ ਮਿਟਾਇ; ਮਿਲੀਜੈ॥ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਪ੍ਰੇਮੀਆਂ!( ਸਰਬ) ਸਾਰਿਆਂ ਕੀ(ਰੇਣ) ਚਰਨ ਧੂੜੀ

(ਹੋਵੀਜੈ) ਹੋਣਾ ਕਰ। ਪੂਰਨ ਸਤਿਗੁਰਾਂ ਤੋਂ(ਆਪੁ) ਹੰਕਾਰ ਨੂੰ ਮਿਟਾਇ ਕੇ, ਵਾਹਿਗੁਰੂ ਜੀ ਨਾਲ(ਮਿਲੀਜੈ) ਮਿਲਣਾ ਕਰ।

੧੪੭.ਵਾਹਿਗੁਰੂ॥ ਦਾਸ ਕੀ ਰੇਣੁ; ਪਾਏ ਜੇ ਕੋਇ॥ ਨਾਨਕ ਤਿਸ ਕੀ; ਪਰਮਗਤਿ ਹੋਇ॥੪॥ ਹੇ ਵਾਹਿਗੁਰੂ ਜੀ! ਜੇ ਕੋਇ ਪ੍ਰੇਮੀ ਆਪ ਜੀ ਦੇ ਦਾਸ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਉਪਕਾਰੀ ਚਰਨ-ਕਮਲਾਂ ਕੀ ਅਮੋਲਕ (ਰੇਣੁ) ਚਰਨ-ਧੂੜੀ ਪਾਏ ਲਵੇ। ਵਾਹਿਗੁਰੂ(ਨਾਨਕ) ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਤਿਸ ਗੁਰਮੁਖਿ ਪਿਆਰੇ ਜੀ ਕੀ ਵਾਹਿਗੁਰੂ ਜੀ 'ਚ ਲੀਣਤਾ ਰੂਪ(ਪਰਮਗਤਿ) ਵੱਡੀ ਗਤੀ ਹੁੰਦੀ ਹੈ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥)

੧੪੮.ਵਾਹਿਗੁਰੂ॥ ਸੰਤ ਕੀ ਧੂਰਿ; ਲਾਗੀ ਮੇਰੇ ਮਾਥੇ॥ ਕਿਲਵਿਖ ਦੁਖ ਸਗਲੇ; ਮੇਰੇ ਲਾਥੇ॥੨॥ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-(ਸੰਤ) ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਉਪਕਾਰੀ ਚਰਨ-ਕਮਲਾਂ ਕੀ, ਪਰਮ-ਪਵਿੱਤ੍ਰ ਧੂਰਿ, (ਮੇਰੇ) ਦਾਸਨ ਦਾਸ ਦੇ ਮਾਥੇ ਨੂੰ ਲਾਗੀ ਵਾ ਸ਼ਰਧਾ ਰੂਪੀ ਧੂਰਿ, ਅੰਤਹਕਰਨ ਰੂਪੀ ਮਾਥੇ ਨੂੰ ਲਾਗੀ, ਤਾਂ (ਮੇਰੇ) ਦਾਸਨ ਦਾਸ ਦੇ(ਸਗਲੇ) ਸਾਰੇ (ਕਿਲਵਿਖ) ਪਾਪ ਦੁਖ (ਲਾਥੇ) ਲੱਥ ਗਏ।

੧੪੯.ਵਾਹਿਗੁਰੂ॥ ਪਾਰਬ੍ਰਹਮ; ਜਬ ਭਏ ਦਇਆਲ॥ ਇਹੁ ਮਨੁ ਹੋਆ; ਸਾਧ ਰਵਾਲ॥ ਸੱਚੇ ਸਤਿਗੁਰੂ ਪ੍ਰਭੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-(ਪਾਰਬ੍ਰਹਮ) ਪਾਪਾਂ ਪੁੰਨਾਂ 'ਤੋਂ ਪਾਰ (ਬ੍ਰਹਮ) ਵਿਆਪਕ ਵਾਹਿਗੁਰੂ ਜੀ, (ਜਬ) ਜਦੋਂ ਦਇਆਲ (ਭਏ) ਹੋਏ, ਤਦੋਂ ਇਹੁ ਅਹੰਕਾਰੀ ਮਨੁ, ਅਹੰਕਾਰ ਛੱਡ ਕੇ, (ਸਾਧ) ਸ੍ਰੇਸਟ ਪੁਰਖਾਂ ਦੀ(ਰਵਾਲ) ਚਰਨ-ਧੂੜ(ਹੋਆ) ਹੋ ਗਿਆ।

੧੫੦.ਵਾਹਿਗੁਰੂ॥ ਹਮ ਅਪਰਾਧੀ; ਨਿਰਗੁਨੀਆਰੇ॥ ਨਾ ਕਿਛੁ ਸੇਵਾ; ਨਾ ਕਰਮਾਰੇ॥ ਸਮਰੱਥ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ :-ਹੇ ਵਾਹਿਗੁਰੂ!(ਹਮ) ਅਸੀਂ ਦਾਸਨ ਦਾਸ (ਅਪਰਾਧੀ) ਗੁਨਾਹੀ (ਨਿਰਗੁਨੀਆਰੇ) ਸ਼ੁਭ ਗੁਣਾਂ ਤੋਂ ਰਹਿਤ ਹਾਂ ਅਤੇ ਨਾ ਸਾਡੀ (ਕਿਛੁ) ਥੋੜੇ ਮਾਤ੍ਰ ਭੀ ਸੇਵਾ ਹੈ। ਨਾ ਹੀ (ਕਰਮਾਰੇ) ਚੰਗੇ ਕੰਮ ਕੀਤੇ ਹਨ। ਯਥਾ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥

੧੫੦ ਊੜਾ.ਵਾਹਿਗੁਰੂ॥ ਰੋਸੁ ਨ ਕੀਜੈ ਅੰਮ੍ਰਿਤੁ ਪੀਜੈ; ਰਹਣੁ ਨਹੀ ਸੰਸਾਰੇ॥ ਹੇ ਭਾਈ!(ਰੋਸੁ) ਗੁੱਸਾ ਨ (ਕੀਜੈ) ਕਰਨਾ ਕਰ, ਨਾਮ ਅੰਮ੍ਰਿਤੁ(ਪੀਜੈ) ਪੀਣਾ ਕਰੋ, ਕਿਉਂਕਿ ਸੰਸਾਰੇ'ਚ, ਸਦਾ ਰਹਣੁ ਨਹੀ ਹੋਵੇਗਾ। ਯਥਾ:-ਰੋਸੁ ਨ ਕਾਹੂ ਸੰਗ ਕਰਹੁ; ਆਪਨ ਆਪੁ ਬੀਚਾਰਿ॥ ਹੋਇ ਨਿਮਾਨਾ ਜਗਿ ਰਹਹੁ; ਨਾਨਕ ਨਦਰੀ ਪਾਰਿ॥) ਰਾਜੇ ਰਾਇ ਰੰਕ ਨਹੀ ਰਹਣਾ; ਆਇ ਜਾਇ ਜੁਗ ਚਾਰੇ॥ ਬਾਦਸ਼ਾਹ ਵੱਲੋਂ ਰਾਏ ਖਿਤਾਬ ਨੂੰ ਪ੍ਰਾਪਤ ਰਾਏ, ਰਾਜੇ, (ਰੰਕ) ਕੰਗਾਲ ਕਿਸੇ ਭੀ ਨਹੀ ਰਹਣਾ। ਇਸੇ ਤਰ੍ਹਾਂ ਚਾਰੇ ਜੁਗ 'ਚ ਜੀਵ ਆਇ, (ਜਾਇ) ਜਾਂਦੇ ਰਹਿੰਦੇ ਹਨ। ਯਥਾ:-ਰਾਣਾ ਰਾਉ.ਨ ਕੋ ਰਹੈ; ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ; ਕੋਇ ਨ ਬੰਧੈ ਧੀਰ॥

੧੫੧.ਵਾਹਿਗੁਰੂ॥ ਸਲੋਕ ਮਃ੨॥ ਨਾਨਕ.ਚਿੰਤਾ ਮਤਿ ਕਰਹੁ; ਚਿੰਤਾ ਤਿਸ ਹੀ ਹੇਇ॥ (ਚਿੰਤਾ ਰੋਗ ਸੋਗ ਦੀ ਨਿਵਿਰਤੀ ਲਈ, ਇਸ ਦਾ ਨਿਤਾ-ਪ੍ਰਤੀ ਵੱਧ ਤੋਂ ਵੱਧ ਅਭਿਆਸ ਕਰੋ।) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੨) ਦੂਜੇ (ਮਃ) ਸਰੂਪ ਵਾਹਿਗੁਰੂ (ਨਾਨਕ) ਸਤਿਗੁਰੂ ਅੰਗਦ ਦੇਵ ਸਾਹਿਬ ਜੀ ਚਿੰਤਾ ਦੀ ਨਵਿਰਤੀ ਲਈ ੯੫੫ ਅੰਗ 'ਤੇ ਇਹ ਪਰਮ-ਪਵਿੱਤ੍ਰ ਸਲੋਕ ਉਚਾਰਦੇ ਹਨ:-ਚਿੰਤਾ (ਮਤਿ) ਨ ਕਰਹੁ। ਯਥਾ:- ਸੋਚ ਅੰਦੇਸਾ ਤਾ ਕਾ ਕਹਾ ਕਰੀਐ; ਜਾ ਮਹਿ ਏਕ ਘਰੀ॥੧॥) ਚਿੰਤਾ ਛਡਿ ਅਚਿੰਤੁ ਰਹੁ; ਨਾਨਕ ਲਗਿ ਪਾਈ॥ ਜੀਆਂ ਦੇ ਪਾਲਣ ਪੋਸਣ ਦੀ ਚਿੰਤਾ, ਤਿਸ ਪ੍ਰਮੇਸਰ ਜੀ ਨੂੰ ਹੀ (ਹੇਇ) ਹੈ। ਯਥਾ:- ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ [1]ਸਭਤੈ॥ ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ [2]ਪਾਥਰ [3]ਕੀਟ [4]ਪਖਾਣੀ ਹੇ॥੬॥ [1]ਸਭਨਾ ਜੀਆਂ ਨੂੰ, [2]ਪੱਥਰਾਂ 'ਚ, [3]ਕੀੜੇ ਨੂੰ [4]ਪੱਥਰਾਂ ਦੇ। ਜਲ ਮਹਿ. ਜੰਤ ਉਪਾਇਅਨੁ; ਤਿਨਾ ਭਿ. ਰੋਜੀ ਦੇਇ॥ ਸਾਨੂੰ ਕਲਿਜੁੱਗੀ ਜੀਆਂ ਨੂੰ, ਅਚਿੰਤ ਕਰਨ ਲਈ, ਹਜ਼ੂਰ ਪ੍ਰਮਾਣ ਦਿੰਦੇ ਹਨ:- ਜਲ (ਮਹਿ) ਵਿੱਚ, ੪੨ ਲੱਖ ਤਰ੍ਹਾਂ ਦੀਆਂ ਜੂਨਾਂ ਦੇ (ਜੰਤ) ਜੀਅ (ਉਪਾਇਅਨੁ) ਪੈਦਾ ਕੀਤੇ ਹਨ, ਤਿਨਾ ਨੂੰ (ਭਿ) ਭੀ ਵਾਹਿਗੁਰੂ ਜੀ, ਰੋਜੀ (ਦੇਇ) ਦਿੰਦੇ ਹਨ। ਯਥਾ:- ਕਾਹੇ ਰੇ ਮਨ ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ॥) ਜੀਅ ਜੰਤ ਸਭਿ ਪਾਛੈ ਕਰਿਆ; ਪ੍ਰਥਮੇ ਰਿਜਕੁ ਸਮਾਹਾ॥੪॥) ਸੋ ਕਰਤਾ.ਚਿੰਤਾ ਕਰੇ; ਜਿਨਿ ਉਪਾਇਆ ਜਗੁ॥) ਓਥੈ.ਹਟੁ ਨ ਚਲਈ; ਨਾ ਕੋ ਕਿਰਸ ਕਰੇਇ॥ (ਓਥੈ) ਪਾਣੀ 'ਚ, ਕੋਈ ਹਟੁ ਨ(ਚਲਈ) ਚੱਲਦੀ, ਨਾ(ਕੋ) ਕੋਈ(ਕਿਰਸ) ਖੇਤੀ(ਕਰੇਇ) ਕਰਦਾ ਹੈ। ਸਉਦਾ. ਮੂਲਿ ਨ ਹੋਵਈ; ਨਾ ਕੋ ਲਏ. ਨ ਦੇਇ॥ ਓਥੇ ਸਮੁੰਦ੍ਰ 'ਚ (ਮੂਲਿ) ਉੱਕਾ ਹੀ ਸਉਦਾ (ਨ) ਨਹੀਂ (ਹੋਵਈ) ਹੁੰਦਾ, ਨਾ (ਕੋ) ਕੋਈ ਸਉਦਾ (ਲਏ) ਖ੍ਰੀਦਦਾ ਹੈ, ਨ ਹੀ ਕੋਈ (ਦੇਇ) ਵੇਚਦਾ ਹੈ। ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥ ਪਾਣੀ 'ਤੇ ਖੁਸਕੀ 'ਚ ਅਸੰਖ ਅਨੰਤ ਬੇਅੰਤ ਜੀਅ ਹਨ। ਜੀਆ ਕਾ (ਆਹਾਰੁ) ਭੋਜਨ ਜੀਅ ਹਨ, ਏਹੁ ਹੀ (ਖਾਣਾ) ਭੋਜਨ ਬਨਾਉਣਾ (ਕਰੇਇ) ਕੀਤਾ ਹੈ। ਵਿਚਿ ਉਪਾਏ ਸਾਇਰਾ; ਤਿਨਾ ਭਿ ਸਾਰ ਕਰੇਇ॥ (ਸਾਇਰਾ) ਸਮੁੰਦ੍ਰਾਂ ਵਿਚਿ ਅਨੇਕਾ ਜੀਅ (ਉਪਾਏ) ਪੈਦਾ ਕੀਤੇ ਹਨ। ਤਿਨਾ ਦੀ (ਸਾਰ) ਸੰਮ੍ਹਾਲ (ਭਿ) ਭੀ ਪ੍ਰਮੇਸਰ ਜੀ ਆਪ ਹੀ (ਕਰੇਇ) ਕਰਦੇ ਹਨ। ਨਾਨਕ. ਚਿੰਤਾ ਮਤ ਕਰਹੁ; ਚਿੰਤਾ ਤਿਸ ਹੀ ਹੇਇ॥੧॥ ਵਾਹਿਗੁਰੂ(ਨਾਨਕ) ਸਤਿਗੁਰੂ ਅੰਗਦ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਪ੍ਰੇਮੀਓ!ਚਿੰਤਾ (ਮਤ) ਨ ਕਰਹੁ, ਤਿਸ ਪ੍ਰਮਾਤਮਾ ਜੀ ਨੂੰ ਹੀ ਆਪ ਜੀ ਦੇ ਪਾਲਣ ਪੋਸਣ ਦੀ ਚਿੰਤਾ (ਹੇਇ) ਹੈ। ਜਿਨ੍ਹਾਂ ਨੇ ਆਪ ਜੀ ਨੂੰ ਪੈਦਾ ਕੀਤਾ ਹੈ।

੧੫੨.ਵਾਹਿਗੁਰੂ॥ ਮਃ ੫॥ ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ; ਸੀਸੁ ਸੁਹਾਵਾ ਚਰਣੀ॥ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਃ) ਸਰੂਪ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਸਤਿਗੁਰੂ ਰਾਮਦਾਸ ਸਾਹਿਬ ਜੀ!ਦਾਸਨ ਦਾਸ ਦੇ (ਪਾਵ) ਪੈਰ ਤਾਂ (ਸੁਹਾਵੇ) ਸੋਭਨੀਕ ਹੁੰਦੇ ਹਨ, (ਜਾਂ) ਜਦੋਂ (ਤਉ) ਆਪ ਜੀ ਦੀ (ਧਿਰਿ) ਤਰਫ਼ (ਜੁਲਦੇ) ਚੱਲਦੇ ਹਨ। ਦਾਸਨ ਦਾਸ ਦਾ ਸੀਸੁ ਤਾਂ (ਸੁਹਾਵਾ) ਸੋਭਨੀਕ ਹੁੰਦਾ ਹੈ, ਜਦੋਂ ਆਪ ਜੀ ਦੇ ਪਰਮ-

ਪੂਜਨੀਕ ਪਰਉਪਕਾਰੀ (ਚਰਣੀ) ਚਰਨ-ਕਮਲਾਂ 'ਤੇ ਪੈਂਦਾ ਹੈ। ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ; ਜੀਉ ਪਇਆ ਤਉ ਸਰਣੀ॥੨॥ ਹੇ ਮਹਾਰਾਜ ਸਾਹਿਬ ਜੀਓ!ਦਾਸਨ ਦਾਸ ਦਾ ਮੁਖੁ, ਤਾਂ (ਸੁਹਾਵਾ) ਸੋਭਨੀਕ ਹੁੰਦਾ ਹੈ, (ਜਾਂ) ਜਦੋਂ (ਤਉ) ਆਪ ਜੀ ਦਾ ਪਰਮ-ਪਵਿੱਤ੍ਰ ਉੱਜਲ ਜਸੁ(ਗਾਵੈ) ਗਾਉਂਦਾ ਹੈ। ਦਾਸਨ ਦਾਸ ਦਾ(ਜੀਉ) ਜੀਅ, ਹਿਰਦਾ(ਤਉ) ਆਪ ਜੀ ਦੇ ਪਰਮ ਪਾਕ ਸਰਣੀ ਪਇਆ, ਸੋਭਨੀਕ ਹੁੰਦਾ ਹੈ।)

੧੫੩.ਵਾਹਿਗੁਰੂ॥ ਸਲੋਕ ਮਃ੫॥ ਹਭਿ ਗੁਣ ਤੈਡੇ ਨਾਨਕ ਜੀਉ.ਮੈਕੂ ਥੀਏ; ਮੈ ਨਿਰਗੁਣ ਤੇ ਕਿਆ ਹੋਵੈ॥) ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥ ਵਾਹਿਗੁਰੂ ਜੀ ਦੇ ਪੂਰਨ ਅਵਤਾਰ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਃ) ਸਰੂਪ, ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਸਲੋਕ ਉਚਾਰਦੇ ਹਨ:- ਹੇ ਵਾਹਿਗੁਰੂ (ਨਾਨਕ) ਸਤਿਗੁਰੂ ਰਾਮਦਾਸ ਸਾਹਿਬ ਜੀਉ! (ਤੈਡੇ) ਆਪ ਜੀ ਦੇ ਬਖ਼ਸ਼ੇ ਹੋਏ (ਹਭਿ) ਸਾਰੇ ਗੁਣ (ਮੈਕੂ) ਦਾਸਨ ਦਾਸ ਨੂੰ ਪ੍ਰਾਪਤ (ਥੀਏ) ਹੋਏ ਹਨ। (ਮੈ) ਦਾਸਨ ਦਾਸ ਨਿਰਗੁਣ(ਤੇ) ਤੋਂ, ਆਪ ਜੀ ਦੇ ਕੀਤੇ ਪਰਉਪਕਾਰਾਂ ਦਾ ਬਦਲਾ ਕਿਆ(ਹੋਵੈ) ਹੋ ਸਕਦਾ ਹੈ?ਭਾਵ ਦਾਸ ਆਪ ਜੀ ਦੇ ਗੁਣਾਂ ਪਰਉਪਕਾਰਾਂ ਦੇ ਬਦਲੇ ਕੁੱਝ ਵੀ ਨਹੀਂ ਦੇ ਸਕਦਾ, ਇਸ ਲਈ ਦਾਸਨ ਦਾਸ ਨਿਰਗੁਨ, ਆਪ ਜੀ ਦਾ ਕਰਜਾਈ ਹੈ। ਤਉ ਜੇਵਡੁ ਦਾਤਾਰੁ ਨ ਕੋਈ; ਜਾਚਕੁ ਸਦਾ ਜਾਚੋਵੈ॥੧॥ (੯੬੪) (ਤਉ) ਆਪ ਜੀ (ਜੇਵਡੁ) ਜਿੱਡਾ ਵੱਡਾ ਦਾਤਾਂ ਦੇਣ ਵਾਲਾ ਦਾਤਾਰੁ ਹੋਰ ਕੋਈ ਵੀ (ਨ) ਨਹੀਂ ਹੈ। ਦਾਸਨ ਦਾਸ (ਜਾਚਕੁ) ਮੰਗਤਾ ਆਪ ਜੀ ਤੋਂ ਸਦਾ ਹੀ ਨਾਮ, ਚਰਨ ਧੂੜ, ਆਪ ਜੀ ਦੇ ਦਰਸ਼ਨ (ਜਾਚੋਵੈ) ਮੰਗਦਾ ਹੈ। ਯਥਾ:- ਦਰਸਨੁ ਮਾਗਉ, ਦੇਹਿ ਪਿਆਰੇ॥) ਜੇਵਡੁ ਸਾਹਿਬੁ ਤੇਵਡ ਦਾਤੀ; ਦੇ ਦੇ ਕਰੇ ਰਜਾਈ॥) ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ. ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ. ਪਾਤਾਲੀ ਪੁਰਈ ਸਭ ਲੋਈ॥ ਜਿਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਵਤਾਰ ਧਾਰ ਕੇ, ਗੁਰੂ ਅੰਗਦ ਦੇਵ ਸਾਹਿਬ ਜੀ ਨੂੰ, ਗੁਰਤਾ ਦੀ ਵੱਡੀ ਤੋਂ ਵੱਡੀ, ਅਤਿਅੰਤ ਵੱਡੀ ਅਮੋਲਕ ਦਾਤ ਬਖ਼ਸ਼ੀ, ਜੋ ਹੋਰ ਕੋਈ ਵੀ ਅਵਤਾਰ ਬਖ਼ਸ਼ ਨਹੀਂ ਸਕਿਆ।

੧੫੪.ਵਾਹਿਗੁਰੂ॥ ਸਲੋਕ ਮਃ ੫॥ ਸੋਇ ਸੁਣੰਦੜੀ.ਮੇਰਾ ਤਨੁ ਮਨੁ ਮਉਲਾ; ਨਾਮੁ ਜਪੰਦੜੀ ਲਾਲੀ॥ ਸ੍ਰੀ ਹਰਿਮੰਦਰ ਸਾਹਿਬ ਜੀ ਅਤੇ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਰਚਣਹਾਰ, ਸਤਿਗੁਰੂ ਤੀਜੇ ਪਾਤਿਸਾਹ ਜੀ ਅਤੇ ਮਾਤਾ ਰਾਮੋ ਜੀ ਦੇ ਅਤੀ ਪਿਆਰੇ ਦੋਹਤ੍ਰੇ, ਮਾਤਾ ਭਾਨੀ ਅਤੇ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਅਤੀ ਪਿਆਰੇ ਸਾਹਿਬਜ਼ਾਦੇ, ਸ਼ਹੀਦਾਂ ਦੇ ਸਿਰਤਾਜ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਅਬਿਨਾਸੀ ਸੁਖ; ਆਪਨ ਆਸਨ॥ ਅਬਿਨਾਸੀ ਪੂਰਨ ਬ੍ਰਹਮ ਸਰੂਪ ਹਨ, ਅਪਣੇ ਨਿਰਗੁਨ ਸਰੂਪ ਜੀ ਦੁਆਰਾ ਜੋ ਹੁਣ ਸਾਡੇ ਨੇਤ੍ਰਾਂ ਕੰਨਾਂ, ਸੁਆਸਾਂ 'ਤੇ ਚਮੜੀ ਦੇ ਪ੍ਰਕਾਸ਼ਕ ਹਨ। ਅਨੰਤ ਬ੍ਰਹਮੰਡਾਂ 'ਚ ਅਨੰਤ ਸੂਰਜਾਂ, ਚੰਦ੍ਰਮਿਆਂ ਤਾਰਿਆਂ, ਬਿਜਲੀਆਂ ਅਗਨੀਆਂ ਟਟਿਆਣਿਆਂ ਨੂੰ ਸਾਜ ਕੇ ੨੪ ਘੰਟੇ ਇੱਕ ਰਸ ਪ੍ਰਕਾਸ਼ ਰਹੇ ਹਨ। ਯਥਾ:- ਸਭ ਮਹਿ ਜੋਤਿ; ਜੋਤਿ

ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਸੰਖ ਬ੍ਰਹਮੰਡਾਂ 'ਚ ਅਸੰਖ ਭਗਤ ਆਪ ਜੀ ਦਾ ਨਾਮ ਜਪਦੇ ਹਨ। ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਸਤਿਗੁਰੂ ਜੀ ਪ੍ਰੇਮਾ ਭਗਤੀ ਨਿਮ੍ਰਤਾ ਸਹਿਤ ਸੱਚੇ ਵਾਹਿਗੁਰੂ ਜੀ 'ਤੇ ਪਤੀ ਭਾਵਨਾ ਕਰਕੇ ਫ਼ੁਰਮਾਉਂਦੇ ਹਨ:- ਹੇ ਮਹਾਰਾਜ ਸਾਹਿਬ ਜੀ!(ਮੇਰਾ) ਦਾਸਨ ਦਾਸੀ ਆਪ ਜੀ ਦੀ ਪਨਿਹਾਰੀ, ਆਪ ਜੀ ਦੀ ਕਥਾ ਕੀਰਤਨ ਰੂਪ (ਸੋਇ) ਸੋਭਾ ਨੂੰ (ਸੁਣੰਦੜੀ) ਸੁਣਦੀ ਹੀ, ਝੱਟਪੱਟ (ਤਨੁ) ਰੋਮ ੨, ਮਨੁ ਕਰਕੇ (ਮਉਲਾ) ਪ੍ਰਫੁੱਲਤ ਹੋ ਗਈ। ਨਾਮੁ ਜਪੰਦੜੀ ਲਾਲੀ॥ ਆਪ ਜੀ ਦੇ ਪਰਮ-ਪਵਿੱਤ੍ਰ ਨਾਮੁ ਜੀ ਨੂੰ (ਜਪੰਦੜੀ) ਜਪਦੀ ਹੀ (ਲਾਲੀ) ਦਾਸੀ ਬਣ ਗਈ, ਵਾ ਪ੍ਰੇਮਾ-ਭਗਤੀ, ਪ੍ਰੇਮ ਨਾਮ, ਗਿਆਨ ਦੀ ਲਾਲੀ ਸਹਿਤ ਹੋ ਗਈ। ਜਿਵੇਂ ਭਾਈ ਮਨੀ ਸਿੰਘ ਸਾਹਿਬ ਜੀ ਨੂੰ ਐਸੀ ਲਾਲੀ ਚੜ੍ਹੀ, ਜੋ ਬੰਦ ੨ ਕਟਵਾ ਕੇ ਵੀ ਨ ਉੱਤਰੀ, ਭਾਈ ਮਤੀ ਦਾਸ ਜੀ ਨੇ ਆਰੇ ਨਾਲ ਤਨ ਚਿਰਾਉਣਾ ਕੀਤਾ ਤਾਂ ਵੀ ਲਾਲੀ ਨਹੀਂ ਉੱਤਰੀ। ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਐਸੀ ਲਾਲੀ ਚੜ੍ਹੀ ਜੋ ਉੱਬਲਦੀ ਦੇਗ਼, ਤੱਤੇ ਰੇਤੇ ਅਤੇ ਸੜਦੀ ਬਲਦੀ ਮੱਚਦੀ ਲੋਹ ਦੇ ਕਸ਼ਟ ਸਮੇਂ ਵੀ ਨਹੀਂ ਉਤਰੀ। ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ; ਗੁਰ ਦਰਸਨੁ ਦੇਖਿ ਨਿਹਾਲੀ॥੧॥ ਆਪ ਜੀ ਦੇ ਪਰਮ-ਪਵਿਤ੍ਰ ਦਰਸ਼ਨ ਕਰਨ ਲਈ(ਮੇਰਾ) ਦਾਸਨ ਦਾਸੀ ਦਾ ਭਗਤੀ ਸਹਿਤ ਗਿਆਨ ਦੇ ਵਾ ਸੁਰਤੀ ਦੇ ਵਾ ਸਾਧਸੰਗਤ ਦੇ (ਪੰਧਿ) ਰਸਤੇ, (ਜੁਲੰਦੜੀ) ਤੁਰਦੀ ਦਾ ਅੰਦਰੁ ਠੰਢਾ ਹੋ ਗਿਆ। ਤੁਰੀਆ ਪਦ ਵਾ ਪ੍ਰਤੱਖ ਸਾਧਸੰਗਤ 'ਚ ਗੁਰੂ ਗੁਰ ਸਾਹਿਬ ਜੀ ਦੇ ਦਰਸਨੁ ਦੇਖਿ ਕੇ, ਦਾਸਨ ਦਾਸੀ(ਨਿਹਾਲੀ) ਨਿਹਾਲ ੩ ਹੋ ਗਈ।

੧੫੫.ਵਾਹਿਗੁਰੂ॥ ਹਰਿ. ਦਾਸ ਦਾਸਾ; ਦੀਨੁ ਸਰਨ॥ ਨਾਨਕ ਮਾਥਾ; ਸੰਤ ਚਰਨ॥ ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ (ਦੀਨੁ) ਗ੍ਰੀਬ, ਹਰਿ ਜੀ ਦੇ ਦਾਸਾ ਦਾ ਦਾਸ, ਹਰੀ ਜੀ ਦੇ ਪੂਰਨ ਸੰਤ ਜੀ ਦੀ ਸਰਨ ਹੈ, ਆਪਣਾ ਮਾਥਾ ਸੰਤ ਜੀ ਦੇ ਪਰਮ-ਪਵਿੱਤ੍ਰ ਚਰਨ ਕਮਲਾਂ 'ਤੇ ਰੱਖਦਾ ਹੈ।

੧੫੬.ਵਾਹਿਗੁਰੂ॥ ਸਲੋਕੁ॥ ਸਾਜਨ ਤੇਰੇ ਚਰਨ ਕੀ; ਹੋਇ ਰਹਾ ਸਦ ਧੂਰਿ॥ ਨਾਨਕ ਸਰਣਿ ਤੁਹਾਰੀਆ; ਪੇਖਉ ਸਦਾ ਹਜੂਰਿ॥੧॥ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਅਕਾਲ ਪੁਰਖ ਜੀ ਦੇ ਪ੍ਰੇਮ ਰੰਗ 'ਚ ਘਣੀ ਤੋਂ ਘਣੀ ਨਿਮ੍ਰਤਾ ਹਲੀਮੀ ਗ਼੍ਰੀਬੀ ਦੀ ਖੇਲ੍ਹ ਕਰਦਿਆਂ ਸਲੋਕੁ ਫ਼ੁਰਮਾਉਂਦੇ ਹਨ:- ਹੇ (ਸਾਜਨ) ਪਿਆਰੇ ਮਿੱਤ੍ਰ ਪਰਮਾਤਮ ਜੀ! (ਤੇਰੇ) ਆਪ ਜੀ ਦੇ ਚਰਨ ਕਮਲਾਂ (ਕੀ) ਦੀ, ਦਾਸਨ ਦਾਸ ਸਦ ਧੂਰਿ ਹੋਇ (ਰਹਾ) ਰਹੇ, ਵਾਹਿਗੁਰੂ (ਨਾਨਕ) ਸਤਿਗੁਰੂ ਪਹਿਲੇ ਪਾਤਿਸਾਹ ਜੀ ਕਹਿੰਦੇ ਹਨ ਕਿ ਦਾਸਨ ਦਾਸ (ਤੁਹਾਰੀਆ) ਆਪ ਜੀ ਦੀ ਸਰਣਿ ਪੈ ਕੇ ਆਪ ਜੀ ਨੂੰ ਸਦਾ (ਹਜੂਰਿ) ਨੇੜੇ ਤੋਂ ਨੇੜੇ (ਪੇਖਉ) ਦੇਖਦਾ ਹੈ।

੧੫੭.ਵਾਹਿਗੁਰੂ॥ ਸਾਦ ਕੀਤੇ ਦੁਖ ਪਰਫੁੜੇ; ਪੂਰਬਿ ਲਿਖੇ ਮਾਇ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਅਪਣੇ(ਪੂਰਬਿ) ਪਹਿਲੇ, ਚੋਰੀ ਡਾਕੇ ਕਤਲ ਮਾੜੇ ਕਰਮ,

ਫਰੀਦਾ.ਜੇ ਤੂ ਅਕਲਿ ਲਤੀਫੁ; ਕਾਲੇ ਲਿਖੁ ਨ ਲੇਖੁ॥ ਅਨੁਸਾਰ (ਲਿਖੇ) ਕੀਤੇ, (ਮਾਇ) ਮਾਇਕੀ (ਸਾਦ) ਸੁਆਦ ਵਿਸ਼ੇ ਭੋਗਣਾ ਕੀਤੇ, ਦੁਖ (ਪਰਫੁੜੇ) ਪ੍ਰਫੁੱਲਤ ਹੋ ਗਏ ਭਾਵ ਵਧ ਗਏ। ਯਥਾ:- ਬਹੁ ਸਾਦਹੁ; ਦੂਖੁ ਪਰਾਪਤਿ ਹੋਵੈ॥ (੧੦੩੪) ਜਿਹਬਾ ਸੁਆਦੀ; ਲੀਲਿਤ ਲੋਹ॥) ਸੁਖ ਥੋੜੇ ਦੁਖ ਅਗਲੇ; ਦੂਖੇ ਦੂਖਿ ਵਿਹਾਇ॥੨॥ ਸੁਖ ਤਾਂ ਥੋੜੇ ਭਾਵ ਸਪੱਰਸ ਮਾਤ੍ਰ ਹੀ ਹਨ। ਦੁਖ (ਅਗਲੇ) ਬਹੁਤੇ ਹਨ। ਥੋੜੇ ਜਿਹੇ ਸਪੱਰਸ ਮਾਤ੍ਰ ਦੇ ਸੁਖ ਭੋਗਣੇ ਕਰਕੇ ਇਸ ਦੀ ਉਮਰ (ਦੂਖੇ) ਦੁੱਖਾਂ ਹੀ(ਦੂਖਿ) ਦੁੱਖਾਂ 'ਚ(ਵਿਹਾਇ) ਬਿਤੀਤ ਹੁੰਦੀ ਹੈ। ਜੂਨਾਂ ਹੀ ਜੂਨਾਂ 'ਚ ਦੁੱਖ ਹੀ ਦੁੱਖ ਭੋਗਦਾ ਹੈ ਗਿਣਤੀ ਨਹੀਂ। ਯਥਾ:-ਦੁਖ ਕੀਆ ਪੰਡਾ ਖੁਲੀਆ; ਸੁਖੁ ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥) ਇਕਿ ਘਰਿ ਆਵਹਿ ਆਪਣੈ; ਇਕਿ ਮਿਲਿ ਮਿਲਿ ਪੁਛਹਿ ਸੁਖ॥ ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥ ਸਾਧ ਸੰਗਤ ਜੀ ਇਹ ਨਿਮਖ ਸੁਆਦ ਦੇ ਲਈ ਬੜੇ ਦੁੱਖ ਭੋਗਦਾ ਹੈ। ਯਥਾ:- ਨਿਮਖ ਕਾਮ ਸੁਆਦ ਕਾਰਣਿ; ਕੋਟਿ ਦਿਨਸ ਦੁਖੁ ਪਾਵਹਿ॥ ਘਰੀ ਮੁਹਤ ਰੰਗ ਮਾਣਹਿ; ਫਿਰਿ ਬਹੁਰਿ ਬਹੁਰਿ ਪਛੁਤਾਵਹਿ॥)

੧੫੮.ਵਾਹਿਗੁਰੂ॥ ਤਜਿ ਸਾਦ; ਸਹਜ ਸੁਖੁ ਹੋਈ॥ ਘਰ ਛਡਣੇ ਰਹੈ ਨ ਕੋਈ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਭਾਈ! ਵਿਸ਼ਿਆਂ ਰਸਾਂ ਕਸਾਂ ਰਸਨਾ ਦੇ (ਸਾਦ) ਸੁਆਦ (ਤਜਿ) ਛੱਡ ਦੇ, ਜਿਸ ਕਰਕੇ ਤੈਨੂੰ (ਸਹਜ) ਨਿਰਯਤਨ ਹੀ ਆਤਮ ਸੁਖੁ ਪ੍ਰਾਪਤ (ਹੋਈ) ਹੋਵੇਗਾ। ਮਰ ਕੇ ਘਰ ਛਡਣੇ ਹੀ ਹਨ, ਕੋਈ ਭੀ ਜੱਗ ਤੇ ਥਿਰ (ਨ) ਨਹੀਂ (ਰਹੈ) ਰਹੇਗਾ। ਯਥਾ:- ਸੇਖ ਹੈਯਾਤੀ ਜਗਿ; ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ॥੫॥) ਨਾਂਗੇ ਆਵਨੁ; ਨਾਂਗੇ ਜਾਨਾ॥ ਕੋਇ ਨ ਰਹਿ ਹੈ ਰਾਜਾ ਰਾਨਾ॥ (੧੧੫੭) ਰਾਣਾ ਰਾਉ ਨ ਕੋ ਰਹੈ; ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ; ਕੋਇ ਨ ਬੰਧੈ ਧੀਰ॥ (੯੮੯)

੧੫੯.ਵਾਹਿਗੁਰੂ॥ ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ॥੪॥੭॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਸੱਚੇ ਵਾਹਿਗੁਰੂ ਜੀ ਨਾਲ ਪੂਰਨ ਪਿਆਰ ਕਰਨ ਵਾਲਾ ਸੱਚਾ (ਦੇਵਾਨਾ) ਮਸਤਾਨਾ (ਤਉ) ਤਾਂ ਜਾਣੀਐ ਜਾਣੀਦਾ ਹੈ, (ਜਾ) ਜੇਕਰ (ਸਾਹਿਬ) ਮਾਲਕ ਪ੍ਰਭੂ ਜੀ ਨਾਲ ਆਪਣੇ ਰਪਮਿ ਰੋਮਿ'ਚ ਪਿਆਰੁ ਧਰੇਆਪਣੇ ਮਾਲਕ ਨਾਲ ਦਿਲ 'ਚ ਪਿਆਰ ਧਰਨ ਵਾਲਾ ਦੇਵਾਨਾ ਆਪਣੇ ਆਪ (ਕਉ) ਨੂੰ ਮੰਦਾ (ਜਾਣੈ) ਜਾਣੇ (ਅਵਰੁ) ਹੋਰ ਸੰਸਾਰੁ ਨੂੰ ਅਪਣੇ ਨਾਲੋਂ ਅਤਿਅੰਤ ਭਲਾ ਜਾਣੇ। ਯਥਾ:-ਬੁਰਾ ਨਹੀ ਸਭੁ ਭਲਾ ਹੀ ਹੈ ਰੇ; ਹਾਰ ਨਹੀ ਸਭ ਜੇਤੈ॥)

੧੬੦.ਵਾਹਿਗੁਰੂ॥ ਹਰਖ ਸੋਗ ਲੋਭ ਮੋਹ ਰਹਤ ਹਹਿ; ਨਿਰਮਲ ਹਰਿ ਕੇ ਸੰਤਾ॥ ਹਰਿ ਕੇ ਪੂਰਨ ਸੰਤਾ ਸਤਿਗੁਰੂ ਸਾਹਿਬ ਜੀ, ਆਏ ਪਦਾਰਥ ਤੋਂ(ਹਰਖ) ਖੁਸ਼ੀ, ਗਏ ਪਦਾਰਥ ਤੋਂ ਸੋਗ ਨਹੀਂ ਕਰਦੇ। ਪਦਾਰਥ ਇਕੱਠੇ ਕਰਨ ਦੇ ਲੋਭ, ਸ੍ਰੀਰਾਂ ਦੇ ਮੋਹ ਤੋਂ ਰਹਤ (ਨਿਰਮਲ) ਉੱਜਲ ਸ਼ੁੱਧ ਬ੍ਰਹਮ ਸਰੂਪ ਹੀ(ਹਹਿ) ਹਨ। ਯਥਾ:- ਆਵਤ ਹਰਖ.ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ॥) ਤਿਨ ਕੀ ਧੂੜਿ ਪਾਏ ਮਨੁ ਮੇਰਾ; ਜਾ ਦਇਆ ਕਰੇ ਭਗਵੰਤਾ॥ ਜਾ (ਭਗਵੰਤਾ) ਸੱਚੇ ਵਾਹਿਗੁਰੂ ਜੀ

ਦਇਆ (ਕਰੇ) ਕਰਨ ਤਾਂ (ਮੇਰਾ) ਦਾਸਨ ਦਾਸ ਦਾ ਮਨੁ (ਤਿਨ) ਤਿਨ੍ਹਾਂ ਸਤਿਗੁਰਾਂ ਕੀ, ਪਰਮਪਵਿੱਤ੍ਰ ਚਰਨ-ਧੂੜਿ(ਪਾਏ) ਪਾਵੇ।

੧੬੧.ਵਾਹਿਗੁਰੂ॥ ਨਾਨਕੁ ਤਿਸ ਕਾ ਲਾਲਾ ਗੋਲਾ; ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥੧੬॥੬॥ (੧੦੨੬) ਸਤਿਗੁਰੂ(ਨਾਨਕੁ) ਪਹਿਲੇ ਪਾਤਿਸਾਹ ਜੀ, ਆਪਣੇ ਸਿੱਖਾਂ ਦੀ ਹੰਗਤਾ ਮੇਟ ਕੇ, ਨਿਮ੍ਰਤਾ ਸ਼ਾਂਤੀ ਬਖ਼ਸ਼ਣ ਲਈ, ਨਿਮ੍ਰਤਾ ਪ੍ਰੇਮਾ ਭਗਤੀ ਭਰਪੂਰ ਗੁਰਬਾਣੀ ਫ਼ੁਰਮਾਉਂਦੇ ਹਨ:-ਹੇ ਭਾਈ! ਜਿਨਿ ਗੁਰਮੁਖਿ ਦੇ ਸਤਿਕਾਰ ਲਈ ਬਹੁ ਵਚਨ ਕਿਹਾ ਹੈ। (ਜਿਨਿ) ਜਿਸ ਗੁਰਮੁਖਿ ਜੀ ਨੇ ਗੁਰਾਂ ਦੇ ਉਪਦੇਸ਼ ਦੁਆਰਾ, ਹਰਿ 'ਚ ਲਿਵ ਲਾਈ (ਹੇ) ਹੈ। ਦਾਸਨ ਦਾਸ ਤਿਸ ਕਾ ਜੋ (ਲਾਲਾ) ਗੋਲਾ ਹੈ, ਉਸ ਦਾ ਵੀ ਗੋਲਾ ਹੈ।

੧੬੨.ਵਾਹਿਗੁਰੂ॥ ਕਾਮਿ ਕ੍ਰੋਧਿ ਭਰੇ; ਹਮ ਅਪਰਾਧੀ॥ ਕਿਆ ਮੁਹੁ ਲੈ ਬੋਲਹ; ਨਾ ਹਮ ਗੁਣ ਨ ਸੇਵਾ ਸਾਧੀ॥ ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ; ਸਾਚੁ ਨਾਮੁ ਅਬਿਨਾਸੀ ਹੇ॥੯॥ ਧੰਨ ਗੁਰੂ ਅਮਰਦਾਸ ਸਾਹਿਬ ਜੀ ਜਿਨ੍ਹਾਂ ਦੀ ਪਰਮ-ਪਵਿੱਤ੍ਰ ਉੱਜਲ ਨਿਰਗੁਨ ਜੋਤਿ ਨਾਲ ਅਸੀਂ ਹਰ ਵੇਲੇ ਸੁਆਸ ਲੈਂਦੇ ਹਾਂ। ਕਥਾ ਕੀਰਤਨ ਨਿੱਤਨੇਮ ਦੁਆਰਾ ਰੰਗ ਮਾਣਦੇ ਹਾਂ। ਘਣੀ ਨਿਮ੍ਰਤਾ ਸਹਿਤ ਫ਼ੁਰਮਾਉਂਦੇ ਹਨ:-ਹੇ ਸਤਿਗੁਰੂ ਦੂਜੇ ਪਾਤਿਸਾਹ ਜੀ! (ਹਮ) ਦਾਸਨ ਦਾਸ(ਕਾਮਿ) ਵਿਕਾਰ, ਕ੍ਰੋਧਿ ਦੇ ਭਰੇ ਹੋਏ, ਗੁਨਾਹ ਕਰਨੇ ਕਰਕੇ (ਅਪਰਾਧੀ) ਗੁਨਾਹਗਾਰ ਹੈ ਜੀ। ਹੇ ਮਹਾਰਾਜ ਸਾਹਿਬ ਜੀ!ਕਾਮ ਕ੍ਰੋਧ ਕਰਕੇ ਭਰੇ ਗੁਨਾਹਗਾਰਾਂ ਨੂੰ ਲੱਜਿਆ ਆ ਰਹੀ ਹੈ। ਇਸ ਕਰਕੇ(ਕਿਆ) ਕਿਹੜਾ (ਮੁਹੁ) ਮੂੰਹ ਲੈ ਕੇ (ਬੋਲਹ) ਬੋਲੀਏ?ਨ ਕੋਈ ਗੁਣ ਹੈ, (ਹਮ) ਦਾਸਨ ਦਾਸਾਂ ਨੇ ਕੋਈ ਆਪ ਜੀ ਦੀ, ਸਤਿਸੰਗਤ ਜੀ ਦੀ ਮਾਨ ਅਭਿਮਾਨ ਤਿਆਗ ਕੇ, ਮਨ ਨੀਵਾਂ ਕਰਕੇ ਸੇਵਾ (ਨਾ) ਨਹੀਂ (ਸਾਧੀ) ਕੀਤੀ। ਹੇ(ਅਬਿਨਾਸੀ) ਨਾਸ ਤੋਂ ਰਹਿਤ ਬ੍ਰਹਮ ਜੀ!ਦਾਸਨ ਦਾਸ, ਸੇਵਾ ਤੋਂ ਹੀਣ ਕਾਮੀ, ਕ੍ਰੋਧੀ ਪਾਪਾਂ ਕਰਕੇ ਭਾਰੇ ਡੁਬਦੇ ਪਾਥਰ ਹਨ। ਵਿਸ਼ੇ ਰੂਪੀ ਜਲ ਸਹਿਤ ਜੋ ਸੰਸਾਰ ਰੂਪੀ ਸਮੁੰਦ੍ਰ 'ਚੋਂ (ਤੁਮ) ਆਪ ਜੀ ਆਪੇ ਕ੍ਰਿਪਾ ਕਰਕੇ, ਅਪਣੇ ਸਾਚੁ ਨਾਮੁ ਰੂਪੀ ਜਹਾਜ਼ 'ਤੇ ਚੜ੍ਹਾ ਕੇ, ਡੁੱਬਿਆਂ ਨੂੰ ਕੱਢ ਕੇ, ਅਪਣੇ ਚਰਨ-ਕਮਲਾਂ ਨਾਲ ਮੇਲਿ (ਲੈਹੁ) ਲਵੋ ਜੀ।

੧੬੩.ਵਾਹਿਗੁਰੂ॥ ਐਸੀ ਕਿਰਪਾ; ਮੋਹਿ ਕਰਹੁ॥ ਸੰਤਹ ਚਰਣ ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥੧॥ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀਓ ਦੇ ਪੰਜਵੇਂ ਸਰੂਪ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਸਤਿਗੁਰੂ ਪ੍ਰਭੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਨਮੁਖ, ਅਤਿਅੰਤ ਘਣੀ ਨਿਮ੍ਰਤਾ ਨਾਲ ਪ੍ਰੇਮ ਬੇਨਤੀ ਕਰਦੇ ਹਨ ਅਤੇ ਬੜੀ ਅਸਚਰਜ ਬਿਸਮਾਦ ਕ੍ਰਿਪਾ ਮੰਗਦੇ ਹਨ, ਜੋ ਕਿਸੇ ਨੇ ਵੀ ਨਹੀਂ ਮੰਗੀ। ਹੇ ਸਤਿਗੁਰੂ ਪ੍ਰਭੂ!ਧੰਨ ਗੁਰੂ ਰਾਮਦਾਸ ਸਾਹਿਬ ਜੀ!(ਮੋਹਿ) ਦਾਸਨ ਦਾਸ 'ਤੇ ਐਸੀ ਕਿਰਪਾ ਕਰਹੁ। (ਹਮਾਰੋ) ਦਾਸਨ ਦਾਸ ਦਾ ਮਾਥਾ (ਸੰਤਹ) ਸ਼ਾਂਤ ਆਤਮਾ ਮਹਾਂਪੁਰਸ਼ਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ, ਪਰਉਪਕਾਰੀ ਚਰਣ ਕਮਲਾਂ 'ਤੇ ਟਿਕੇ। ਯਥਾ:- ਸੰਤਹ ਚਰਨ; ਮਾਥਾ ਮੇਰੋ ਪਉਤ॥ ਅਨਿਕ

ਬਾਰ; ਸੰਤਹ ਡੰਡਉਤ॥੧॥) ਸੰਤ ਚਰਣ ਕਰ ਸੀਸੁ ਧਰਿ; ਹਰਿ ਨਾਮੁ ਧਿਆਵਉ॥੧॥) ; ਨੈਨ ਦਰਸੁ.ਤਨਿ ਧੂਰਿ ਪਰਹੁ॥੧॥ ਦਾਸਨ ਦਾਸ ਆਪਣੇ (ਨੈਨ) ਨੇਤ੍ਰਾਂ ਨਾਲ ਸੰਤਾਂ ਮਹਾਂਪੁਰਸ਼ਾਂ ਦੇ (ਦਰਸੁ) ਦਰਸ਼ਨ ਕਰੇ(ਤਨਿ) ਸ੍ਰੀਰ 'ਤੇ, ਸੰਤਾਂ ਮਹਾਂਪੁਰਸ਼ਾਂ ਦੀ ਚਰਨ ਧੂਰਿ (ਪਰਹੁ) ਪਵੇ। ਯਥਾ:- ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥) ਧੂੜੀ ਵਿਚਿ. ਲੁਡੰਦੜੀ ਸੋਹਾਂ; ਨਾਨਕ.ਤੈ ਸਹ ਨਾਲੇ॥

੧੬੪.ਵਾਹਿਗੁਰੂ॥ ਸੰਤਨ ਕੀ ਸਰਣਾਈ; ਪੜਿਆ॥ ਸੱਚੇ ਸਤਿਗੁਰੂ ਪ੍ਰਭੂ ਰੱਬ ਖ਼ੁਦਾ, ਅੱਲਾ ਪਾਕ ਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਘਣੀ ਤੋਂ ਘਣੀ ਨਿਮ੍ਰਤਾ ਨਾਲ ਆਪਣੇ ਆਪ ਨੂੰ ਬ੍ਰੀਕ ਤੋਂ ਬ੍ਰੀਕ ਕਿਰਮ ਕਹਿੰਦਿਆਂ ਪੂਰਨ ਗ੍ਰੀਬੀ ਨਾਲ ਫ਼ੁਰਮਾਉਂਦੇ ਹਨ:-ਹੇ ਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ ਆਪ ਜੀ ਦੇ (ਸੰਤਨ) ਸ਼ਾਂਤ ਆਤਮਾ ਬਾਬਾ ਬੁੱਢਾ ਸਾਹਿਬ ਜੀ ਭਾਈ ਗੁਰਦਾਸ ਸਾਹਿਬ ਜੀ ਆਦਿ ਸੰਤਾਂ ਕੀ ਸੁਖਦਾਇਕ (ਸਰਣਾਈ) ਸ਼ਰਣ (ਪੜਿਆ) ਪਿਆ ਹੈ। ਜੀਉ ਪ੍ਰਾਣ ਧਨੁ; ਆਗੈ ਧਰਿਆ॥ ਆਪਣਾ (ਜੀਉ) ਜ਼ਿੰਦਗੀ, ਪ੍ਰਾਣ ਅਤੇ ਧਨੁ ਸਭ ਕੁੱਝ ਸੰਤਾਂ ਦੇ (ਆਗੈ) ਸਾਹਮਣੇ (ਧਰਿਆ) ਧਰ ਦਿਤਾ ਭਾਵ ਭੇਟਾ ਕਰ ਦਿਤਾ ਹੈ। ਸੇਵਾ ਸੁਰਤਿ ਨ ਜਾਣਾ ਕਾਈ; ਤੁਮ ਕਰਹੁ ਦਇਆ ਕਿਰਮਾਇਣਾ॥ ਹੇ ਮਹਾਰਾਜ ਗ੍ਰੀਬ ਨਿਵਾਜ, ਸੱਚੇ ਸਾਜ, ਸਭ ਦੇ ਸਿਰਤਾਜ ਮਹੱਲਾ ੪ ਜੀ !ਦਾਸਨ ਦਾਸ ਆਪ ਜੀ ਦੀ ਪਰਮ-ਪਵਿੱਤ੍ਰ ਸ਼ੁਭ ਸੱਚੀ ਸੇਵਾ ਦੀ (ਸੁਰਤਿ) ਗਿਆਤ, (ਸੁ+ਰਤਿ) (ਸੁ) ਸ੍ਰੇਸ਼ਟ (ਰਤਿ) ਪ੍ਰੀਤੀ (ਕਾਈ) ਥੋੜੇ ਮਾਤ੍ਰ ਵੀ (ਨ) ਨਹੀਂ (ਜਾਣਾ) ਜਾਣਦਾ। (ਤੁਮ) ਆਪ ਜੀ, ਖ਼ੁਰਦਬੀਨ ਨਾਲ ਦਿਸਣ ਵਾਲੇ (ਕਿਰਮਾਇਣਾ) ਬ੍ਰੀਕ ਤੋਂ ਬ੍ਰੀਕ ਦਾਸਨ ਦਾਸ ਕਿਰਮ 'ਤੇ, ਦਇਆ ਕਰਹੁ ਜੀ। ਯਥਾ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ.ਕਛੂ ਨ ਜਾਨਊ; ਨੀਚੁ ਮੂਰਖਾਰੇ॥੧॥) ਹਮ ਕੀਰੇ ਕਿਰਮ.ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ॥)

੧੬੫.ਵਾਹਿਗੁਰੂ॥ ਨਿਰਗੁਣ ਕਉ; ਸੰਗਿ ਲੇਹੁ ਰਲਾਏ॥ ਕਰਿ ਕਿਰਪਾ; ਮੋਹਿ ਟਹਲੈ ਲਾਏ॥ ਪਖਾ ਫੇਰਉ ਪੀਸਉ ਸੰਤ ਆਗੈ; ਚਰਣ ਧੋਇ ਸੁਖੁ ਪਾਇਣਾ॥੧੩॥ ਦਾਸਨ ਦਾਸ(ਨਿਰਗੁਣ) (ਨਿਰ+ਗੁਣ) ਗੁਣਾਂ ਤੋਂ(ਨਿਰ) ਰਹਿਤ ਔਗੁਣਹਾਰੇ(ਕਉ) ਨੂੰ ਆਪਣੇ ਪਰਮ ਪਾਕ ਚਰਨ ਕਮਲਾਂ ਸੰਗਿ ਰਲਾਏ ਲੇਹੁ ਜੀ। ਯਥਾ:-ਮੋਹਿ ਗਰੀਬ ਕਉ; ਲੇਹੁ ਰਲਾਇ॥ ਨਾਨਕ; ਆਇ ਪਏ ਸਰਣਾਇ॥) ਸੰਗ ਰਲਾਏ ਦਾ ਭਾਵ ਇਹ ਨਹੀਂ ਕਿ ਲੱਡੂ ਪੇੜੇ, ਪੂੜੇ ਵਿਹਲੇ ਬੈਠ ਕੇ ਖਾਈਏ। ਯਥਾ:-ਧੋਤੀ ਖੋਲਿ; ਵਿਛਾਏ ਹੇਠਿ॥ ਗਰਧਪ ਵਾਂਗੂ; ਲਾਹੇ ਪੇਟਿ॥ ਸੰਗ ਰਲ ਕੇ ਇਹ ਪ੍ਰੇਮ ਬੇਨਤੀ ਕਰੀਏ:-ਕਰਿ ਕਿਰਪਾ; ਮੋਹਿ ਟਹਲੈ ਲਾਏ॥ ਹੇ ਮਹਾਰਾਜ ਸਾਹਿਬ ਜੀ!ਗ੍ਰੀਬ ਦਾਸ'ਤੇ ਕਿਰਪਾ ਕਰਿ ਕੇ(ਮੋਹਿ) ਦਾਸਨ ਦਾਸ ਨੂੰ ਆਪਣੀ ਅਤੇ ਆਪਣੇ ਸੰਤਾਂ ਦੀ(ਟਹਲੈ) ਸੇਵਾ 'ਚ ਲਾਏ ਲਉ ਜੀ। ਯਥਾ:-ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥) ਪਾਨੀ ਪਖਾ ਕਰਉ; ਤਜਿ ਅਭਿਮਾਨੁ॥ ਅਨਿਕ ਬਾਰ; ਜਾਈਐ ਕੁਰਬਾਨੁ॥) ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ; ਇਹੁ

ਬਿਸ੍ਰਾਮ ਨਿਧਿ ਪਾਈ॥) ਪਾਣੀ ਪਖਾ ਪੀਸੁ.ਦਾਸ ਕੈ; ਤਬ ਹੋਹਿ ਨਿਹਾਲੁ॥ ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥) ਰਾਮ.ਮੋਕਉ; ਹਰਿ ਜਨ ਕਾਰੈ ਲਾਈਐ॥ ਹਉ ਪਾਣੀ ਪਖਾ ਪੀਸਉ.ਸੰਤ ਆਗੈ; ਪਗ ਮਲਿ ਮਲਿ.ਧੂਰਿ ਮੁਖਿ ਲਾਈਐ॥) ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ (ਸੰਤ) ਸਤਿਗੁਰੂ ਰਾਮਦਾਸ ਸਾਹਿਬ ਜੀ (ਆਗੈ) ਅੱਗੇ, ਗਰਮੀ ’ਚ ਪਖਾ (ਫੇਰਉ) ਕਰਦਾ ਹੈ। ਯਥਾ:-ਤਿਸੁ ਗੁਰ ਕਉ; ਝੂਲਾਵਉ ਪਾਖਾ॥ ਮਹਾ ਅਗਨਿ ਤੇ; ਹਾਥੁ ਦੇ ਰਾਖਾ॥੩॥) ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥ (੭੫੭) ਹੱਥੀ ਚੱਕੀ ’ਤੇ ਆਟਾ(ਪੀਸਉ) ਪੀਸਦਾ ਹੈ। ਯਥਾ:- ਤਿਸੁ ਗੁਰ ਕੈ ਗ੍ਰਿਹਿ; ਪੀਸਉ ਨੀਤ॥ ਜਿਸ ਪ੍ਰਸਾਦਿ; ਵੈਰੀ ਸਭ ਮੀਤ॥੫॥) ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ ਸਤਿਗੁਰੂ ਸਾਹਿਬ ਜੀ ਦੇ ਚਰਣ ਧੋਇ ਕੇ ਆਤਮ ਸੁਖੁ(ਪਾਇਣਾ) ਪਾ ਰਿਹਾ ਹੈ। ਯਥਾ:- ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥) ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥)

ਪ੍ਰੇਮ ਭਰਪੂਰਿ ਸ਼ੁਭ ਸੱਚਾ ਉਪਦੇਸ਼:-ਧੰਨ ਗ੍ਰੀਬ ਨਿਵਾਜ ਸੱਚੇ ਸਾਜ, ਘਣੀ ਤੋਂ ਘਣੀ ਨਿਮ੍ਰਤਾ ਨਾਲ ਇਹ ਸੇਵਾ ਕਮਾ ਕੇ ਉਪਦੇਸ਼ ਦਿੰਦੇ ਹਨ। ਸਤਿਗੁਰਾਂ ਨੇ ਆਪ ਚੱਕੀ ਪੀਸੀ, ਸੀਸ ’ਤੇ ਟੋਕਰੀ ਚੁੱਕੀ, ਗੁਰਦੁਆਰੇ ਦਾ ਪਾਣੀ ਢੋਇਆ, ਗੁਰੂ ਘਰ ’ਚ ਝਾੜੂ ਦਿਤਾ, ਚੁੱਲ ਝੋਕਿਆ, ਸਿੱਖਾਂ ਦਾ ਇਸ਼ਨਾਨ ਕਰਾਇਆ। ਸਿੱਖਾਂ ਨੂੰ ਗੁਰਬਾਣੀ ਲਿਖ ਕੇ ਬਖ਼ਸ਼ੀ। ਕਥਾ ਕੀਰਤਨ ਸੁਣਾਇਆ ਅਤੇ ਕਰਨ ਦੀ ਦਾਤਿ ਬਖ਼ਸ਼ੀ। ਪਰਮ ਪਾਕ ਪਹਿਲੇ ਜਾਮੇ ’ਚ ਆਪ ਹਲ ਵਾਹਿਆ। ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ ਅਨੁਸਾਰ ਮਰਦਾਂ ਵਾਲੀ ਘਾਲ ਘਾਲ ਕੇ, ਗੁਰਬਾਣੀ ’ਚ ਗੁਰੂ ਸੇਵਾ ਸਿਮਰਨ, ਭਗਤੀ ਕਰਨ ਦਾ, ਪਰਮ-ਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ। ਭਾਵੇਂ ਸਤਿਗੁਰੂ ਜੀ, ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਪਾਰਬ੍ਰਹਮ ਕੇ ਗੁਰ ਅਵਤਾਰ ਹਨ, ਪਰ ਇਸ ਸਭ ਕੌਤਕ ’ਤੇ ਘਾਲ ਕਮਾਈ, ਸ੍ਰਬੱਤ ਦੇ ਭਲੇ ਲਈ ਕੀਤੀ ਹੈ। ਸ਼ੁਭ ਸੇਵਾ ਦੇ ਪੂਰਨੇ ਪਾ ਕੇ, ਸੱਚੀ ਸੇਵਾ ’ਚ ਲਾਇਆ ਹੈ। ਜਿਸ ਲਈ ਸ੍ਰੀਰ ਰਿਸ਼ਟ ਪੁਸ਼ਟ ਸਾਵਧਾਨ ਇਕਾਗ੍ਰ ਹੋ ਕੇ, ਸਿਮਰਨ ’ਚ ਲੀਣ ਰਹੇ। ਸੇਵਾ ਨਾਲ ਮਨ ਨੀਵਾਂ ਹੁੰਦਾ ਹੈ, ਪ੍ਰੇਮ ਵਧਦਾ ਹੈ। ਹੋਰ ਵੀ ਵੱਡਾ ਗੁਣ ਇਹ ਹੈ, ਜਿਸ ਕਰਕੇ ਗੁਰੂ ਜੀ ਦੇ ਸਿੱਖ, ਧਰਮ-ਕ੍ਰਿਤ’ਚ ਲੱਜਿਆ ਨਹੀਂ ਮੰਨਦੇ, ਸਗੋਂ ਉਤਸਾਹ ਨਾਲ ਧਰਮ-ਕ੍ਰਿਤ ਕਰਕੇ, ਗੁਰੂ ਜੀ ਨੂੰ ਦਸਵੰਧ ਦੇ ਕੇ, ਮਾਲੋ ਮਾਲ ਨਿਹਾਲ ਹੋ ਜਾਂਦੇ ਹਨ। ਜਿਹੜੀ ਕੌਮ ਦੇ ਗੁਰੂ ਪੀਰ, ਆਪ ਸੇਵਾ ਸਿਮਰਨ, ਕੁਰਬਾਨੀ ਨਹੀਂ ਕਰਦੇ, ਉਹ ਕੌਮਾਂ ਜੱਗ ’ਤੇ ਕੁਮਲਾਈਆਂ ਹੀ ਰਹਿੰਦੀਆਂ ਹਨ। ਸਤਿਗੁਰਾਂ ਦੇ ਹੁਕਮ ਅਨੁਸਾਰ, ਜੇ ਬੰਦਾ ਧਰਮ-ਕ੍ਰਿਤ ਕਰੇ, ਓਸ ਨੂੰ ਚੋਰੀ ਠੱਗੀ ਕਪਟ ਛਲ਼ ਝੂਠ ਬੋਲ ਕੇ ਮੁਰਦਾਰ ਖਾਣ ਦੀ ਲੋੜ ਨਹੀਂ। ਹੰਕਾਰੀ ਜੀਵ ਇਸ ਤਰ੍ਹਾਂ ਦੀ ਸੱਚੀ ਸੇਵਾ ਕਰਨ ’ਚ ਆਪਣੀ ਹੀਣਤਾਈ ਮੰਨਦੇ ਹਨ। ਸਤਿਗੁਰਾਂ ਨੇ ਗੁਰੂ ਸੰਗਤ ਜੀ ਦੇ, ਜੂਠੇ ਭਾਂਡੇ ਮਾਂਜੇ ਅਤੇ ਜੋੜੇ ਝਾੜੇ ਹਨ। ਇਸ ਤਰ੍ਹਾਂ ਦੀ ਨਿਮ੍ਰਤਾ ਵਾਲੀ ਸੇਵਾ ’ਚ ਘਸ ਕੇ, ਦਿਲ ਦੀ ਮੈਲ਼ ਲਹਿੰਦੀ ਹੈ, ਹੰਗਤਾ ਨਿਵਿਰਤ ਹੁੰਦੀ ਹੈ। ਜੂਠਾ ਭਾਂਡਾ ਮਾਂਜ ਕੇ ਧੋਣ ਨਾਲ, ਜੂਠਾ ਮਨ ਮਾਂਜਿਆ,

ਪਾਪਾਂ ਵੱਲੋਂ ਧੋਤਾ ਜਾਂਦਾ ਹੈ। ਅੱਜ ਸਰਦਾਰੀ ਦੇ ਮਾਣ 'ਚ, ਲੰਗਰਾਂ ਦੀ ਸੇਵਾ ਹੱਥੀ ਬਹੁਤ ਘੱਟ ਕੀਤੀ ਜਾਂਦੀ ਹੈ, ਸੇਵਾ ਕਰਕੇ ਲਾਹਾ ਲੈਣਾ ਚਾਹੀਦਾ ਹੈ। ਭਾਈ ਗੁਰਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਵਿਣੁ ਸੇਵਾ.ਧ੍ਰਿਗ ਹਥ ਪੈਰ; ਹੋਰ ਨਿਹਫਲ ਕਰਣੀ। (ਵਾਰ ੨੭)

੧੬੬.ਜਾ ਦਿਨ ਜਗਤ ਮਾਨ ਟਹਿਲ ਕਹੀ ਰਸਾਇ; ਗਿਆਨ ਧਿਆਨ ਕੋਟਿ ਜੋਗ ਜਗ ਨ ਸਮਾਨ ਹੈ॥ ਜਿਸ ਦਿਨ ਜਗਤ ਦੇ ਮਾਨਨੀਯ ਪ੍ਰਭੂ ਜੀ ਨੇ, (ਰਸਾਇ) ਪ੍ਰੇਮ 'ਚ ਰਸ ਕੇ, ਪਰਮ-ਪ੍ਰਸੰਨ ਹੋ ਕੇ, ਸੇਵਾ ਟਹਿਲ ਕਰਨੀ ਫ਼ੁਰਮਾਈ, ਉਸ ਸੁਭਾਗੇ ਦਿਨ ਦੇ ਬਰਾਬਰ, ਕ੍ਰੋੜਾਂ ਦੁਨਿਆਵੀ ਗਿਆਨ ਧਿਆਨ ਜੋਗ ਜੱਗ ਰਾਜ ਆਦਿ ਨਹੀਂ ਹਨ।

ਜਾ ਦਿਨ ਭਈ ਪਨਿਹਾਰੀ ਜਗਨ ਨਾਥ ਜੀ ਕੀ; ਤਾ ਸਮ ਨ ਛਤ੍ਰਧਾਰੀ ਕੋਟਿਨ ਕੋਟਾਨ ਹੈ॥ ਜਿਸ ਦਿਨ ਜਗਤ ਦੇ ਮਾਲਕ ਪ੍ਰਭੂ ਜੀ ਦੀ ਪਾਣੀ ਭਰਨ ਵਾਲੀ ਸੇਵਾ ਪ੍ਰਾਪਤ ਹੋਈ, ਉਸ ਦਿਨ ਦੇ ਸੁਖ ਤੁਲ ਕਰੋੜਾਨ ਕਰੋੜ ਛਤ੍ਰਪਤੀ ਰਾਜ ਵੀ ਨਹੀਂ ਹੋ ਸਕਦੇ। {ਜਲ ਢੋਇਓ, ਸਤਿਗੁਰ ਕੇ ਦੁਆਰੇ। ਇਹ ਬਿਧ, ਪਾਇਓ ਮੋਖ ਦੁਆਰੇ। ਸਤਿਗੁਰੂ ਅਮਰਦਾਸ ਜੀ ਨੇ ਦੂਜੇ ਪਾਤਿਸਾਹ ਜੀ ਦੇ ਚਰਨਾਂ 'ਚ ਬਾਰਾਂ ਸਾਲ ਜਲ ਢੋਣ ਦੀ ਸੇਵਾ ਕੀਤੀ ਸੀ। }ਜਾ ਦਿਨ ਪਿਸਨਹਾਰੀ ਭਈ ਜਗਜੀਵਨ ਕੀ; ਅਰਥ ਧਰਮ ਕਾਮ ਮੋਖ ਦਾਸਨ ਦਾਸਾਨ ਹੈ॥ ਜਿਸ ਦਿਨ ਜਗਤ ਦੇ ਜੀਵਨ ਪ੍ਰਭੂ ਜੀ ਦੇ ਦਰ ਤੇ ਦਾਣੇ ਪੀਹਣਹਾਰੀ ਹੋਣ ਦੀ ਸੇਵਾ ਪ੍ਰਾਪਤ ਹੋ ਗਈ ਤਾਂ ਚਾਰੇ ਪਦਾਰਥ (ਧਰਮ ਅਰਥ ਕਾਮ ਮੋਖ) ਦਾਸਾਂ ਦੇ ਦਾਸ ਹੋ ਗਏ, ਭਾਵ ਪ੍ਰਾਪਤ ਹੋ ਗਏ। ਛਿਰਕਾਰੀ ਪਨਿਹਾਰੀ ਪੀਸਨਹਾਰੀ ਕੋ ਜੋ ਸੁਖ ਪ੍ਰੇਮਨੀ ਪਿਆਰੀ ਕੋ ਅਕਥ ਉਨਮਾਨ ਹੈ॥ ਵਾਹਿਗੁਰੂ ਜੀ ਦੀ ਪਿਆਰੀ(ਪ੍ਰੇਮਨੀ) ਪ੍ਰੇਮਣ ਨੂੰ ਛਿੜਕਾਉ ਕਰਨ, ਪਾਣੀ ਭਰਨ ਅਤੇ ਦਾਣੇ ਪੀਹਣ ਵਾਲੀ ਦੀ ਵਡਿਆਈ ਪ੍ਰਾਪਤ ਹੋ ਗਈ, ਉਸ ਦੇ ਸੁਖ ਦਾ(ਉਨਮਾਨ) ਅੰਦਾਜਾ ਲਾਉਣਾ ਵੀ ਕਹਿਣ ਕਥਨ ਤੋਂ ਪਰੇ ਹੈ। }

੧੬੭.ਵਾਹਿਗੁਰੂ॥ ਤਿਨ ਕੀ ਧੂੜਿ; ਮਾਂਗੈ ਮਨੁ ਮੇਰਾ॥ ਜਿਨ ਵਿਸਰਹਿ ਨਾਹੀ; ਕਾਹੂ ਬੇਰਾ॥ (੧੦੮੫) ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਫ਼ੁਰਮਾਉਂਦੇ ਹਨ:- (ਜਿਨ) ਜਿਨ੍ਹਾਂ ਗੁਰਸੇਵਕਾਂ ਪ੍ਰੇਮੀਆਂ ਨੂੰ ਅੱਠਾਂ ਪਹਿਰਾਂ 'ਚ(ਕਾਹੂ) ਕਿਸੇ (ਬੇਰਾ) ਵੇਲੇ ਵੀ ਪ੍ਰਮਾਤਮਾ ਜੀ ਨਾਹੀ(ਵਿਸਰਹਿ) ਭੁੱਲਦੇ। ਯਥਾ:- ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ॥ (੭੦੦) (ਮੇਰਾ) ਦਾਸਨ ਦਾਸ ਦਾ ਮਨੁ ਤਿਨ ਕੀ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਣ ਧੂੜਿ(ਮਾਂਗੈ) ਮੰਗਦਾ ਹੈ।

੧੬੮.ਵਾਹਿਗੁਰੂ॥ ਮਃ ੩॥ ਗੁਣ ਅਵਗੁਣ ਸਮਾਨਿ ਹਹਿ; ਜਿ ਆਪਿ ਕੀਤੇ ਕਰਤਾਰਿ॥ ਨਾਨਕ ਹੁਕਮਿ ਮੰਨਿਐ ਸੁਖੁ ਪਾਈਐ; ਗੁਰ ਸਬਦੀ ਵੀਚਾਰਿ॥੨॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੩) ਤੀਜੇ (ਮਃ) ਸਰੂਪ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਸਤਿਗੁਰਾਂ ਦੀ ਮਹਾਂ ਵਿਸਮਾਦ ਬ੍ਰਹਮ-ਦ੍ਰਿਸ਼ਟੀ 'ਚ, ਜੀਆਂ ਦੇ ਗੁਣ 'ਤੇ ਅਵਗੁਣ (ਸਮਾਨਿ) ਬਰਾਬਰ (ਹਹਿ) ਹਨ, ਕਿਉਂਕਿ ਇਹ (ਜਿ) ਜਿਹੜੇ ਜੀਵ ਹਨ, ਇਹ ਕਰਤਾਰਿ ਜੀ ਨੇ ਆਪਿ

ਪੈਦਾ ਕੀਤੇ ਹਨ। ਕਲਜੁੱਗੀ ਜੀਆਂ ਦੇ ਔਗੁਣਾਂ ਦੀ ਵੀਚਾਰ ਛੱਡ ਕੇ, ਗੁਰ(ਸਬਦੀ) ਸਬਦ ਦੀ ਵੀਚਾਰਿ ਕਰਕੇ, ਵਾਹਿਗੁਰੂ ਜੀ ਦਾ ਹੁਕਮਿ(ਮੰਨਿਐ) ਮੰਨ ਕੇ, ਆਤਮ ਅਨੰਦ ਸੁਖੁ(ਪਾਈਐ) ਪਾਈਦਾ ਹੈ। ਇਸ ਲਈ ਸਤਿਗੁਰੂ ਸਾਹਿਬ ਜੀ ਜੀਆਂ ਦੇ ਔਗੁਣ ਦੇਖ ਕੇ, ਗੁੱਸਾ ਨਹੀਂ ਕਰਦੇ, ਉਨ੍ਹਾਂ ਨੂੰ ਗੁਰਸਬਦ ਬਖ਼ਸ਼ ਕੇ, ਸਵਾਰ ਕੇ, ਤਾਰ ਲੈਂਦੇ ਹਨ। ਅਸੀਂ ਔਗੁਣਾਂ ਵਾਲੇ ਜੀਆਂ 'ਤੇ ਗੁੱਸਾ ਕਰਦੇ ਰਹਿੰਦੇ ਹਾਂ। ਕਲਿਜੁੱਗ 'ਚ ਔਗੁਣਾਂ ਦੀ ਬਹੁਲਤਾ ਹੈ। ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਕਹਿੰਦੇ ਕਿ ਭਾਈ!ਜੇ ਆਪ ਜੀ ਦੂਜਿਆਂ ਦੇ ਔਗੁਣ ਹੀ ਦੇਖਦੇ ਰਹੋਂਗੇ ਤਾਂ ਉਹ ਔਗੁਣ ਤੁਹਾਡੇ 'ਚ ਭੀ ਆ ਜਾਣਗੇ। ਸੋ ਔਗੁਣਾਂ ਦੀ ਵਿਚਾਰ ਛੱਡ ਕੇ, ਹਰ ਵੇਲੇ ਗੁਰਸਬਦ ਜੀ ਦੀ ਸ਼ੁਭ ਵਿਚਾਰ ਕਰਨੀ ਚਾਹੀਦੀ ਹੈ।)

੧੬੯.ਵਾਹਿਗੁਰੂ॥ ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ॥) ਹੇ ਸੱਚ ਸਰੂਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ!ਜਿਨਾ ਗੁਰਮੁਖਾਂ ਨੇ ਆਪ ਜੀ ਨੂੰ ਸਚੁ ਸਰੂਪ(ਪਛਾਤਾ) ਪਛਾਣਿਆਂ ਹੈ, (ਮੂੰ) ਦਾਸਨ ਦਾਸ ਉਨ੍ਹਾਂ ਦੇ ਪੈਰ(ਚੁੰਮਾ) ਚੁੰਮਦਾ ਹੈ। ਉਹ ਗੁਰਮੁਖਿ (ਅਗਮ) ਗੰਮਤਾ ਰਹਿਤ (ਅਪਾਰ) ਪਾਰਾਵਾਰ ਰਹਿਤ ਬੇਅੰਤ ਬਖ਼ਸ਼ਿਸ਼ਾਂ ਸਹਿਤ, ਸਭ ਨੂੰ (ਪਰਵਦਗਾਰ) ਪਾਲਣ ਵਾਲੇ, (ਤੂ) ਆਪ ਜੀ ਦਾ ਹੀ ਸਰੂਪ ਹਨ, ਉਨ੍ਹਾਂ ਨੂੰ(ਤੂ) ਆਪ ਜੀ (ਅਗਮ) ਗੰਮਤਾ ਰਹਿਤ (ਅਪਾਰ) ਪਾਰਾਵਾਰ ਰਹਿਤ ਬੇਅੰਤ ਬਖ਼ਸ਼ਿਸ਼ਾਂ ਸਹਿਤ (ਪਰਵਦਗਾਰ) ਪਾਲਣਹਾਰੇ ਹੋਂ। ਰੰਗਾਂ ੨ ਦੇ ਸਬਦ ਕੀਰਤਨ, ਸਬਦ ਅਰਥ ਸੁਣਾ ਕੇ, ਉਨ੍ਹਾਂ ਦੇ ਦਿਲ ਦਿਮਾਗ਼ 'ਚ ਗੁਰਬਾਣੀ ਜੀ ਭੇਜ ਕੇ, ਉਨ੍ਹਾਂ ਦੀ ਰੱਛਿਆ ਸਹਿਤ, ਪ੍ਰਤਿਪਾਲਣਾ ਕਰਦੇ ਹੋਂ ਜੀ।

੧੭੦.ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥ [1]ਪਤਿ [2]ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥) [1]ਇੱਜ਼ਤ ਰੂਪੀ [2]ਵੱਟਾ। ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ॥ ਨਾਨਕੁ.ਵਖਾਣੈ ਬੇਨਤੀ; ਜਿਨ ਸਚੁ [1]ਪਲੈ ਹੋਇ॥ [1]ਰਿਦੇ ਰੂਪੀ ਪੱਲੇ 'ਚ।)

੧੭੧.ਵਾਹਿਗੁਰੂ॥ ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥੧॥ (੧੦੯੪) ਸ਼ਹੀਦਾ ਦੇ ਸਿਰਤਾਜ, ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਗੁਰੂ ਅਰਜਨ ਦੇਵ ਸਾਹਿਬ ਜੀ ਗ੍ਰੀਬ ਨਿਵਾਜ, ਸੱਚੇ ਸਤਿਗੁਰੂ ਜੀ ਆਪਣੇ ਪਰਮਪੂਜਨੀਕ ਪਿਤਾ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਤੇ ਬੜੀ ਭਾਰੀ ਸ਼ਰਧਾ ਰੱਖਦਿਆਂ, ਅਤੀ ਹੀ ਨਿੰਮ੍ਰਤਾ ਸਹਿਤ ਫ਼ੁਰਮਾਉਂਦੇ ਹਨ:- ਹੇ (ਮੈਡਿਆ) ਦਾਸਨ ਦਾਸ ਦੇ(ਸਜਣ) ਮਿੱਤ੍ਰ! ਸਜਣੁ ਸਚਾ ਪਾਤਿਸਾਹੁ; ਸਿਰਿ ਸਾਹਾਂ ਦੈ ਸਾਹੁ॥ ਜੀਓ! ਜੇ (ਤੂ) ਆਪ ਜੀ (ਚਉ) ਕਹੋਂ, ਹੇ ਬੱਚਾ!ਆਪ ਜੀ ਦੇ ਸਿਰ ਦੀ ਲੋੜ ਹੈ, ਤਾਂ ਦਾਸਨ ਦਾਸ (ਸਿਸੁ) ਸਿਰ ਉਤਾਰਿ ਕੇ(ਡੇਈ) ਦੇ ਦੇਵੇ, ਜੇ ਕਹੋਂ, "ਸਿਰ ਕਿਉਂ ਦਿੰਦਾ ਹੈਂ? ਸਿਰ ਇਸ ਲਈ ਦਿੰਦਾ ਹੈ ਕਿ (ਮਹਿੰਜੇ) ਦਾਸਨ ਦਾਸ ਦੇ ਨੈਣ, ਆਪ ਜੀ ਦੇ ਪਰਮਪਵਿੱਤ੍ਰ ਦਰਸ਼ਨਾਂ ਨੂੰ ਤਰਸਦੇ ਹਨ, ਕਿ (ਕਦਿ) ਕਦੋਂ ਆਪ ਜੀ ਦੇ, ਸੁੰਦਰ (ਦੀਦਾਰੁ)

ਦਰਸ਼ਨ, (ਪਸੀ) ਪਰਸਣ, ਪ੍ਰਾਪਤ ਹੋਣ।

੧੭੨. ਪਉੜੀ॥ ਜਾ ਤੂ ਮੇਰੈ ਵਲਿ ਹੈ; ਤਾ ਕਿਆ ਮੁਹਛੰਦਾ॥ ਉੱਬਲਦੀ ਦੇਗ 'ਚ ਬੈਠ ਕੇ ਗੁਰਬਾਣੀ ਗਾਉਣ ਵਾਲੇ, ਤੱਤਾ ਰੇਤਾ ਸੀਸ 'ਤੇ ਪਵਾਉਣ ਵਾਲੇ, ਸੜਦੀ ਬਲਦੀ ਮੱਚਦੀ ਲੋਹ 'ਤੇ ਸਮਾਧੀ ਲਾਉਣ ਵਾਲੇ, ਅੰਮ੍ਰਿਤ ਰੂਪ ਕੀਰਤਨ ਸੁਣਾਉਣ ਵਾਲੇ, ਹੀਏ ਕੋ ਪ੍ਰੀਤਮੁ;) ਅੰਗ ਅੰਗ ਸੁਖਦਾਈ, ਪੂਰਨ ਬ੍ਰਹਮਾਈ;) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥) ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ॥ ਪੂਰਨ ਹਰਿ ਸਰੂਪ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਧੰਨ ਸਤਿਗੁਰੂ ਰਾਮਦਾਸ ਜੀ ਦੇ ਸਨਮੁਖ ਪਉੜੀ ਉਚਾਰਦੇ ਹਨ। ਵਾ ਬ੍ਰਹਮ ਰੂਪੀ ਮੰਦਰ 'ਤੇ ਚੜ੍ਹਨ ਲਈ, ਸ਼ੁਭ ਗੁਣਾਂ ਰੂਪੀ ਟੰਬਿਆਂ ਵਾਲੀ, ਪ੍ਰੇਮਾ-ਭਗਤੀ ਰੂਪੀ ਪਉੜੀ ਉਚਾਰਦੇ ਹਨ। ਹੇ ਕਰਣ ਕਾਰਣ ਸਮਰੱਥ ਵਾਹਿਗੁਰੂ, ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀਓ!(ਜਾ) ਜਦੋਂ (ਤੂ) ਆਪ ਜੀ (ਮੇਰੈ) ਦਾਸਨ ਦਾਸ ਦੇ (ਵਲਿ) ਤਰਫ ਪੱਖ 'ਚ (ਹੈ) ਹੋਂ ਜੀ। ਜਿਵੇਂ ਅਤੀ ਪਿਆਰੇ ਸਤਿਕਾਰੇ ਚਰਨ-ਕਮਲਾਂ ਤੋਂ ਬਲਿਹਾਰੇ ਨਾਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ, ਅਪਣੇ ਪਰਮ ਪਿਆਰੇ ਵਰ ਬਖ਼ਸ਼ਣ ਰੂਪ ਪੱਖ ਕੀਤਾ। "ਅਜੇ ਕਾਹਲੇ ਨ ਪਉ ਜੀ, ਗੁਰਤਾ ਗੱਦੀ ਪਹਿਲਾਂ ਆਪ ਜੀ ਦੇ ਪਿਤਾ ਜੀ ਨੂੰ ਮਿਲੇਗੀ, ਫੇਰ ਆਪ ਜੀ ਨੂੰ ਮਿਲੇਗੀ। " ਦੋਹਿਤਾ ਬਾਣੀ ਕਾ ਬੋਹਿਥਾ। ਇਹ ਵਿਸਮਾਦ ਅਲੌਕਿਕ ਵਰ ਬਖ਼ਸ਼ ਕੇ ਪੱਖ ਕੀਤਾ। ਤਾ ਕਿਆ ਮੁਹਛੰਦਾ॥ ਤਾ ਦਾਸਨ ਦਾਸ ਨੂੰ ਕਿਸੇ ਦੀ (ਕਿਆ) ਕੀ (ਮੁਹਛੰਦਾ) ਮੁਛੰਦਗੀ ਅਧੀਨਗੀ ਹੈ?ਜਿਵੇਂ ਭਾਈ ਮਨੀ ਸਿੰਘ ਸਾਹਿਬ ਜੀ ਨੇ ਬੰਦ ੨ ਕਟਾਉਣ ਸਮੇਂ ਜ਼ਾਲਮਾਂ ਦੀ ਅਧੀਨਗੀ ਨਹੀਂ ਮੰਨੀ, ਇਹ ਹੁਕਮ ਕਮਾਇਆ:-ਜਾ ਤੂ ਮੇਰੈ ਵਲਿ ਹੈ; ਤਾ ਕਿਆ ਮੁਹਛੰਦਾ॥)

ਤੁਧੁ ਸਭੁ ਕਿਛੁ ਮੈਨੋ ਸਉਪਿਆ; ਜਾ ਤੇਰਾ ਬੰਦਾ॥ (ਜਾ) ਜਦੋਂ ਦਾਸਨ ਦਾਸ (ਤੇਰਾ) ਆਪ ਜੀ ਦਾ (ਬੰਦਾ) ਗ਼ੁਲਾਮ ਲਾਲਾ ਗੋਲਾ ਦਾਸਨ ਦਾਸ ਹੈ, ਤਾਂ (ਤੁਧੁ) ਆਪ ਜੀ ਨੇ (ਮੈਨੋ) ਦਾਸਨ ਦਾਸ ਨੂੰ ਸਭੁ ਕਿਛੁ (ਸਉਪਿਆ) ਬਖ਼ਸ਼ਿਆ ਹੈ। ਜਿਵੇਂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਬੰਦਾ ਸਿੰਘ ਜੀ ਨੇ ਕਿਹਾ, "ਹੁਣ ਦਾਸਨ ਦਾਸ ਆਪ ਜੀ ਦਾ ਬੰਦਾ ਹੈ। " ਸਤਿਗੁਰੂ ਜੀ ਨੇ ਓਸ ਤੇ ਬਖ਼ਸ਼ਿਸ਼ ਕਰਕੇ ਸਭ ਕੁੱਝ ਬਖ਼ਸ਼ ਦਿਤਾ। ਲਖਮੀ ਤੋਟਿ ਨ ਆਵਈ; ਖਾਇ ਖਰਚਿ ਰਹੰਦਾ॥ ਆਪ ਜੀ ਦੀ ਹੁਣ ਐਸੀ ਮਹਾਂ ਵਿਸਮਾਦ ਬਖ਼ਸ਼ਿਸ਼ ਹੋਈ ਹੈ, ਆਪ ਜੀ ਦੀ ਬਖ਼ਸ਼ੀ ਹੋਈ (ਲਖਮੀ) ਮਾਇਆ, ਦਾਸਨ ਦਾਸ ਆਪ (ਖਾਇ) ਖਾਂਦਾ ਹੈ, ਗੁਰੂ ਜੀ ਕੇ ਲੰਗਰ ਗੁਰਦੁਆਰਿਆਂ ਦੀ ਉਸਾਰੀ ਅਤੇ ਗ੍ਰੀਬਾਂ 'ਤੇ (ਖਰਚਿ) ਖਰਚਦਾ(ਰਹੰਦਾ) ਰਹਿੰਦਾ ਹੈ। ਫੇਰ ਵੀ (ਤੋਟਿ) ਘਾਟਾ(ਨ) ਨਹੀਂ(ਆਵਈ) ਆਉਂਦਾ। ਯਥਾ:-ਖਾਵਹਿ ਖਰਚਹਿ; ਰਲਿ ਮਿਲਿ ਭਾਈ॥ ਤੋਟਿ ਨ ਆਵੈ; ਵਧਦੋ ਜਾਈ॥

ਲਖ ਚਉਰਾਸੀਹ ਮੇਦਨੀ; ਸਭ ਸੇਵ ਕਰੰਦਾ॥ ਦਾਸਨ ਦਾਸ ਨੂੰ ਨਾਮ ਬਖ਼ਸ਼ ਕੇ, ਵੱਡ ਰਾਜਾ ਦਾਤਾ ਬਣਾ ਦਿਤਾ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਇਸ ਲਈ(ਮੇਦਨੀ) ਧਰਤੀ 'ਤੇ ਚਉਰਾਸੀਹ ਲਖ ਜੂਨ ਦੇ ਸਭ ਜੀਵ, ਦਾਸਨ ਦਾਸ ਦੀ ਸੇਵ(ਕਰੰਦਾ) ਕਰਦੇ ਹਨ। ਯਥਾ:-

ਅਵਰ ਜੋਨਿ; ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ; ਤੇਰੀ ਸਿਕਦਾਰੀ॥) ਸਗਲ ਜੋਨਿ ਮਹਿ; ਤੂ ਸਿਰਿ ਧਰਿਆ॥) ਏਹ ਵੈਰੀ ਮਿਤ੍ਰ ਸਭਿ ਕੀਤਿਆ; ਨੰਹ ਮੰਗਹਿ ਮੰਦਾ॥ ਸੰਸਾਰੀ ਵੈਰੀ ਵਾ ਕਾਮ ਕ੍ਰੋਧ ਵੈਰੀ, ਜੋ ਦਾਸ ਦਾਸ ਨੂੰ ਮਾਰਦੇ ਸਨ। ਵਾ ਵੈਰੀ ਇੰਦ੍ਰੇ ਜੋ ਆਪੋ ਆਪਣੇ ਵਿਸ਼ੇ ਵੱਲ ਖਿੱਚਣ ਰੂਪ ਮਾਰਦੇ ਸਨ, ਸਤਿਗੁਰਾਂ ਨੇ ਕ੍ਰਿਪਾ ਕਰਕੇ, ਏਹ ਸਭਿ ਵੈਰੀ, ਦਾਸਨ ਦਾਸ ਦੇ ਮਿਤ੍ਰ (ਕੀਤਿਆ) ਕਰ ਦਿਤੇ। ਇਹ ਜੋ ਉਪ੍ਰੋਕਤ ਵੈਰੀ ਸਨ, ਹੁਣ (ਮੰਦਾ) ਬੁਰਾ ਨੰਹ(ਮੰਗਹਿ) ਮੰਗਦੇ ਭਾਵ ਆਪਣੇ ਵੱਲ ਖਿੱਚ ਕੇ ਬੇਪਤ ਨਹੀਂ ਕਰਦੇ। ਦਾਸਨ ਦਾਸ ਭੀ ਕਿਸੇ ਦਾ (ਮੰਦਾ) ਬੁਰਾ ਨੰਹ ਮੰਗਦਾ। ਯਥਾ:- ਪਰ ਕਾ ਬੁਰਾ; ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ; ਭਾਈ ਮੀਤ॥੩॥) ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸੁਬੱਤ ਦਾ ਭਲਾ॥

ਲੇਖਾ ਕੋਇ ਨ ਪੁਛਈ; ਜਾ ਹਰਿ ਬਖਸੰਦਾ॥ ਹੇ ਸਭ ਨੂੰ ਹਰਾ ਭਰਾ ਕਰਨ ਵਾਲੇ ਹਰਿ ਵਾਹਿਗੁਰੂ ਜੀ! (ਜਾ) ਜਦੋਂ ਆਪ ਜੀ ਦਾਸਨ ਦਾਸ ਨੂੰ (ਬਖਸੰਦਾ) ਬਖ਼ਸ਼ਣ ਵਾਲੇ ਹੋਂ ਤਾਂ (ਲੇਖਾ) ਹਿਸਾਬ ਕੋਇ ਭੀ(ਨ) ਨਹੀਂ (ਪੁਛਈ) ਪੁੱਛੇਗਾ। ਜਿਵੇਂ ਹਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸੱਜਣ ਠੱਗ, ਕੌਡਾ ਰਾਖਸ਼, ਦੇਵਲੂਤ ਲਾਜਵਰਦ ਆਦਿ ਰਾਖਸ਼ਾਂ ਨੂੰ ਬਖ਼ਸ਼ ਕੇ ਲੇਖੇ ਤੋਂ ਬਚਾਇਆ।

ਅਨੰਦੁ ਭਇਆ ਸੁਖੁ ਪਾਇਆ; ਮਿਲਿ ਗੁਰ ਗੋਵਿੰਦਾ॥ ਹੇ (ਗੋਵਿੰਦਾ) !ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਨੂਰ ਹੀ ਨੂਰ, ਪੂਰਨ ਅਨੰਦ ਸਰੂਪ ਹਰ ਸਮੇਂ ਸਭ ਦੇ ਅੰਦਰ ਬਾਹਰ ਅਜਪਾ ਜਾਪ ਕਰ ਰਹੇ, ਸ੍ਰਬ ਵਿਆਪੀ ਮਹਾਂ ਵਿਸਮਾਦ, ਅਜਪਾ ਜਾਪ ਵਾਹਿਗੁਰੂ ਗੁਰ ਜੀ, ਆਪ ਜੀ ਨੂੰ ਮਿਲਿ ਕੇ, ਮਹਾਂ ਵਿਸਮਾਦ ਅਨੰਦੁ (ਭਇਆ) ਹੋਇਆ, ਆਤਮ ਸੁਖੁ ਪਾਇਆ ਹੈ।

ਸਭੇ ਕਾਜ ਸਵਾਰਿਐ; ਜਾ ਤੁਧੁ ਭਾਵੰਦਾ॥੭॥ (੧੦੯੬) (ਜਾ) ਜਦੋਂ ਦਾਸਨ ਦਾਸ(ਤੁਧੁ) ਆਪ ਜੀ ਨੂੰ (ਭਾਵੰਦਾ) ਭਾ ਗਿਆ, ਤਾਂ ਆਪ ਜੀ ਨੇ ਦਾਸਨ ਦਾਸ ਦੇ ਪ੍ਰਮਾਰਥਕ ਵਿਵਹਾਰਕ ਸਭੇ ਕਾਜ(ਸਵਾਰਿਐ) ਸਵਾਰ ਦਿਤੇ। ਜਿਵੇਂ ਸਰੋਵਰ ਰਚਣੇ, ਗੁਰੂ ਕੇ ਲੰਗਰ ਚਲਾਉਣੇ, ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਅਤੇ ਸਤਿਗੁਰੂ ਗਰੰਥ ਸਾਹਿਬ ਜੀ ਰਚਣੇ ਆਦਿ, ਸਦਾ ਲਈ ਅਪਣੇ ਪਿਆਰੇ ਸੇਵਕਾਂ ਦੀ ਕਲਿਆਣ ਕਰਨੀ।

੧੭੩. ਵਾਹਿਗੁਰੂ॥ ਸਲੋਕ ਡਖਣੇ ਮਃ ੫॥ ਮੁਖਹੁ ਅਲਾਏ ਹਭ ਮਰਣੁ; ਪਛਾਣੰਦੋ ਕੋਇ॥ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਃ) ਸਰੂਪ, ਆਪਣੀ ਰਚੀ ਮਾਰੂ ਦੀ ਵਾਰ ਦੇ ਪੰਦ੍ਰਵੇਂ ਡਖਣੇ 'ਚ ਫ਼ੁਰਮਾਉਂਦੇ ਹਨ:- ਸਲੋਕ ਦੋਹਰੇ ਵਾਂਗ ਡੱਖਣੇ ਹੁੰਦੇ ਹਨ। {ਫਾਹਾ ਲੈ ਕੇ ਮਰਨਾ ਨਹੀਂ। ਮਨ ਦੇ ਮੰਦੇ ਸੁਭਾਅ, ਨਿੰਦਾ ਚੁਗਲੀ, ਈਰਖਾ ਵਿਕਾਰ ਕੁਸੰਗਤ ਵੱਲੋਂ ਮਰਨ ਦਾ ਨਾਮ, ਜੀਵਤ ਭਾਵ ਤੋਂ ਮਰਨਾ ਹੈ। ਜਿਵੇਂ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ, ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ, ਸਦਾ ਪਰਉਕਾਰੀ ਸੱਚੇ ਚਰਨ-ਕਮਲਾਂ 'ਚ ਆ ਕੇ, ਜੀਵਤ ਭਾਵ ਤੋਂ ਮਰੇ। ਇਉਂ ਸਤਿਗੁਰਾਂ ਨੇ ਜੀਵਤ ਭਾਵ ਤੋਂ ਮਰਨਾ ਪਛਾਣਿਆਂ ਹੈ। ਦੂਜਾ, ਗੁਰੂ ਲਈ ਸ਼ਹੀਦ ਹੋਣ ਦਾ ਨਾਮ ਮਰਨਾ ਹੈ।

ਜਿਵੇਂ ਬਾਬਾ ਮਹਾਂ ਸਿੰਘ, ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਭਾਈ ਮਤੀ ਦਾਸ, ਭਾਈ ਸਤੀ ਰਾਮ, ਭਾਈ ਦਇਆਲਾ ਜੀ, ਭਾਈ ਤਾਰੂ ਸਿੰਘ ਜੀ ਅਤੇ ਹੋਰ ਤਮਾਮ ਸ਼ਹੀਦ ਗੁਰੂ ਅਰਥ ਸ਼ਹੀਦ ਹੋਏ। ਯਥਾ:- ਮਰਣੁ ਮੁਣਸਾ ਸੂਰਿਆ. ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥ }ਹੇ ਪ੍ਰੇਮੀਓ! (ਮੁਖਹੁ) ਮੂੰਹੋਂ ਤਾ (ਹਭ) ਸਾਰੇ ਮਰਣੁ ੨ (ਅਲਾਏ) ਆਖਦੇ ਹਨ ਕਿ ਅਸੀਂ ਜੱਗ ਵੱਲੋਂ ਮਰੇ ਹੋਏ ਹਾਂ। ਜੀਵਤ ਭਾਵ ਤੋਂ ਮਰਣੁ, ਅਥਵਾ ਵਾਹਿਗੁਰੂ ਜੀ ਨੂੰ, ਕੋਇ ਵਿਰਲਾ ਹੀ ਗੁਰਮੁਖਿ (ਪਛਾਣੰਦੋ) ਪਛਾਣਦਾ ਹੈ। ਯਥਾ:- ਮਰਨੋ ਮਰਨੁ; ਕਹੈ ਸਭੁ ਕੋਈ॥ ਸਹਜੇ ਮਰੈ; ਅਮਰੁ ਹੋਇ ਸੋਈ॥੨॥ ਨਾਨਕ ਤਿਨਾ ਖਾਕੁ; ਜਿਨਾ ਯਕੀਨਾ ਹਿਕ ਸਿਉ॥੧॥ ਵਾਹਿਗੁਰੂ (ਨਾਨਕ) ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਦਾਸਨ ਦਾਸ ਤਿਨਾ ਗੁਰਮੁਖਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਮਹਾਨ ਪਰਉਪਕਾਰੀ ਚਰਨ-ਕਮਲਾ ਦੀ (ਖਾਕੁ) ਧੂੜ ਹੈ, ਜਿਨਾ ਗੁਰਮੁਖਾਂ ਦਾ (ਯਕੀਨਾ) ਪੱਕਾ ਭਰੋਸਾ (ਹਿਕ) ਇੱਕ ਗੁਰੂ ਨਾਨਕ ਸਾਹਿਬ ਜੀ (ਸਿਉ) ਸਾਥ ਹੈ।) ਯਥਾ:-ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਕਮਲੇਹਿ॥ ਲਹਰੀ ਨਾਲਿ ਪਛਾੜੀਐ; ਭੀ ਵਿਗਸੈ ਅਸਨੇਹਿ॥ ਜਲ ਮਹਿ.ਜੀਅ ਉਪਾਇ ਕੈ; ਬਿਨੁ ਜਲ.ਮਰਣੁ ਤਿਨੇਹਿ॥੧॥) ਹਰਿ ਮੇਰੋ ਪਿਰੁ; ਹਉ ਹਰਿ ਕੀ ਬਹੁਰੀਆ॥ ਰਾਮ ਬਡੇ; ਮੈ ਤਨਕ ਲਹੁਰੀਆ॥੧॥) ਕਹਿ ਕਬੀਰ.ਮੋਹਿ ਬਿਆਹਿ ਚਲੇ ਹੈ; ਪੁਰਖ ਏਕ ਭਗਵਾਨਾ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥੨॥) ਜਉ ਤੁਮ ਗਿਰਿਵਰ; ਤਉ ਹਮ ਮੋਰਾ॥ ਜਉ ਤੁਮ ਚੰਦ; ਤਉ ਹਮ ਭਏ ਹੈ ਚਕੋਰਾ॥੧॥)

੧੭੪.ਵਾਹਿਗੁਰੂ॥ ਨੈਨੀ ਦੇਖਉ ਗੁਰ ਦਰਸਨੋ; ਗੁਰ ਚਰਣੀ ਮਥਾ॥ ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਿਸਾਹ ਜੀ, ਸਤਿਗੁਰੂ ਰਾਮਦਾਸ ਸਾਹਿਬ ਜੀ ’ਤੇ, ਅਸੰਖ ਅਨੰਤ ਲੱਖਾਂ ਮਣਾਂ ਸ਼ਰਧਾ ਰੱਖ ਕੇ, ਗਾੜ੍ਹੇ ਪ੍ਰੇਮ ’ਚ ਲੀਣ ਹਨ। ਸਤਿਗੁਰੂ ਜੀ ਦੇ ਰੋਮ ੨ ’ਚੋਂ ਸ਼ਰਧਾ ਦੇ ਸਮੁੰਦ੍ਰ ਪ੍ਰਗਟ ਹੋ ਰਹੇ ਹਨ। ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਬਾਰ ੨ ਜਪਦਿਆਂ ਤ੍ਰਿਪਤੀ ਨਹੀਂ ਹੁੰਦੀ, ਬਾਰ ੨ ਜਪੀ ਜਾਂਦੇ ਹਨ। ਹਜ਼ੂਰ ਪ੍ਰੇਮਾ-ਭਗਤੀ ਰੂਪੀ ਪਉੜੀ ਦੁਆਰਾ, ਪੂਰਨ ਬ੍ਰਹਮ ਰੂਪੀ ਹਰਿਮੰਦਰ ’ਤੇ ਪਹੁੰਚਣ ਲਈ, ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ:-ਦਾਸਨ ਦਾਸ ਇਨ੍ਹਾਂ (ਨੈਨੀ) ਨੇਤ੍ਰਾਂ ਨਾਲ ਗੁਰ ਜੀ ਦੇ ਦਰਸਨੋ (ਦੇਖਉ) ਦੇਖਦਾ ਹੈ। ਪਰਮ-ਪੂਜਨੀਕ ਗੁਰ ਜੀ ਦੇ (ਚਰਣੀ) ਚਰਨ-ਕਮਲਾਂ ’ਤੇ ਮਥਾ ਰੱਖਦਾ ਹੈ ਵਾ ਅਹੰਕਾਰ ਦੇ ਤਿਆਗ ਦਾ ਤਿਆਗ ਕਰਨ ਰੂਪ ਮਥਾ ਰੱਖਦਾ ਹੈ। ਪੈਰੀ ਮਾਰਗਿ ਗੁਰ ਚਲਦਾ; ਪਖਾ ਫੇਰੀ ਹਥਾ॥ ਦਾਸਨ ਦਾਸ ਅਪਣੇ (ਪੈਰੀ) ਪੈਰਾਂ ਨਾਲ, ਗੁਰ ਜੀ ਦੇ (ਮਾਰਗਿ) ਰਸਤੇ, ਗੁਰਦੁਆਰੇ ਵੱਲ ਚਲਦਾ ਹੈ। ਗੁਰਦੁਆਰੇ ਜਾ ਕੇ ਹਥਾ ਦੇ ਨਾਲ ਸਤਿਗੁਰਾਂ ਨੂੰ ਪਖਾ (ਫੇਰੀ) ਕਰਦਾ ਹੈ। ਦੂਜਾ ਅਰਥ:- ਭੈ ਕੇ ਚਰਣ.ਕਰ ਭਾਵ ਕੇ; ਅਨੁਸਾਰ ਸਤਿਗੁਰਾਂ ਦਾ ਜੋ ਭੈ ਧਾਰਨਾ ਹੈ, ਦਾਸਨ ਦਾਸ ਇਨ੍ਹਾਂ (ਪੈਰੀ) ਪੈਰਾਂ ਨਾਲ, ਸਤਿਗੁਰਾਂ ਦੇ ਭਗਤੀ ਸਹਿਤ ਗਿਆਨ ਦੇ ਰਸਤੇ ਚੱਲਦਾ ਹੈ। ਸੰਸਾਰ ਦਾ ਪੱਖ ਛੱਡ ਕੇ, ਸਤਿਗੁਰਾਂ ਦਾ ਪੱਖ ਗ੍ਰਹਿਣ ਕਰਨ ਰੂਪ ਪੱਖਾ, ਭਾਵਨਾ ਦੇ ਹੱਥਾਂ ਨਾਲ ਫੇਰਦਾ ਹੈ।

੧੨੫.ਵਾਹਿਗੁਰੂ॥ ਸਲੋਕ ਮਃ ੫॥ ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਨਿਰਾਹਾਰ ਨਿਰਵੈਰ ਸੁਖਦਾਈ॥) ਨਿਰਾਹਾਰੀ ਨਿਰਵੈਰੁ ਸਮਾਇਆ॥) ਨਿਰਹਾਰੀ.ਕੇਸਵ ਨਿਰਵੈਰਾ॥) ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰ, ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ ਉਪ੍ਰੋਕਤ ਗੁਣਾਂ ਸਹਿਤ ਪੂਰਨ ਬ੍ਰਹਮ ਸਰੂਪ, ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਅਨੰਤ ਬਾਰ ਨਮਸਕਾਰ ਪਰਵਾਨ ਹੋਵੇ। ਆਪ ਜੀ ਉੱਬਲਦੀ ਦੇਗ ਅੰਦਰ ਬੈਠੇ, ਤੱਤਾ ਰੇਤਾ ਸੀਸ ’ਤੇ ਪੁਆਇਆ, ਸੜਦੀ ਬਲਦੀ ਮੱਚਦੀ ਲੋਹ ’ਤੇ ਖੜ੍ਹੇ। ਦੁਸ਼ਮਣ ਮਿੱਤ੍ਰ ’ਚ ਸਮਦ੍ਰਿਸਟੀ ਦਾ ਉਪਦੇਸ਼ ਬਖ਼ਸ਼ਿਆ। ਯਥਾ:- ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਦੁੱਖ ਭੁੱਖ ਤ੍ਰੇਹ ਉਨੀਂਦਰਾ, ਅਕਹਿ ਅਸਹਿ ਕਸ਼ਟਾਂ ਨੂੰ ਅੰਮ੍ਰਿਤ ਕਰਕੇ ਪੀਤਾ, ਭਾਣਾ ਮੰਨਣ ਦਾ ਸਬਕ ਸਿਖਾਇਆ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਆਪ ਨਿਰੰਕਾਰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਪਾਸ, ਇੱਕ ਸ਼ਰਧਾਲੂ ਨੇ ਪ੍ਰੇਮ ਬੇਨਤੀ ਕੀਤੀ, “ਜੀ !ਦਾਸਨ ਦਾਸ ਨੂੰ ਸਿੱਖੀ ਦਾ ਦਾਨ ਬਖ਼ਸ਼ੋ। ” ਤਾਂ ਹਜ਼ੂਰ ਨੇ ਖੰਡਾਂ ਬ੍ਰਹਮੰਡਾਂ ਨੂੰ ਉਧਾਰਨ, ਤ੍ਰਿਪਤ ਕਰਨ ਲਈ, ਪਰਮ-ਪਵਿੱਤ੍ਰ ਇਹ ਸਲੋਕ ਫ਼ੁਰਮਾਇਆ:- ਸਲੋਕ ਮਃ ੫॥ ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਮਰਨ ਬਾਰੇ ਨਿਰਨਾ ਇਉਂ ਹੈ:-ਸਤਿਗੁਰਾਂ ਨੂੰ ਸਿਰ ਅਰਪਣਾ। ਜਿੱਥੇ ਸਤਿਗੁਰਾਂ ਨੂੰ ਲੋੜ ਹੋਵੇ, ਓਥੇ ਧੀਆਂ ਭੈਣਾਂ ਦੀ ਇੱਜ਼ਤ, ਗਊ ਗ੍ਰੀਬ ਨੂੰ ਬਚਾਉਣ ਲਈ, ਧਰਮ-ਯੁੱਧ ਲੜ ਕੇ, ਸਤਿਗੁਰਾਂ ਦਾ ਹੁਕਮ ਮੰਨ ਕੇ ਸ਼ਹੀਦੀ ਪਾ ਜਾਣ ਦਾ ਨਾਮ ਮਰਣਾ ਹੈ। ਐਸੇ ਮਰਣ ਵਾਰੇ ਫ਼ੁਰਮਾਇਆ ਹੈ:- ਮਰਣੁ ਮੁਣਸਾ ਸੂਰਿਆ. ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥ ਜਿਵੇਂ ਬਾਬਾ ਆਲਮ ਸਿੰਘ ਜੀ, ਬਾਬਾ ਉਦੇ ਸਿੰਘ ਸਾਹਿਬ ਜੀ, ਪੰਜ ਪਿਆਰੇ ਚਾਰ ਸਾਹਿਬਜ਼ਾਦੇ, ਤਮਾਮ ਸਿੰਘ ਸਿੰਘਣੀਆਂ ਸ਼ਹੀਦ ਹੋਏ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਃ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਸਲੋਕ ਫ਼ੁਰਮਾਉਂਦੇ ਹਨ:-ਹੇ ਪ੍ਰੇਮੀਆਂ ਪਹਿਲਾ ਗੁਰੂ ਲਈ (ਮਰਣੁ) ਸ਼ਹੀਦੀ ਪਾਉਣੀ (ਕਬੂਲਿ) ਪਰਵਾਨ ਕਰ। ਮਰਣਾ ਕਬੂਲ ਕਰਕੇ ਜੱਗ ’ਤੇ ਜੀਵਣ (ਕੀ) ਦੀ ਆਸ ਛਡਿ ਦੇ, ਯਥਾ:- ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ) ਜੀਵਣ ਕੀ ਛਡਿ ਆਸ॥ ਮਰਣਾ ਕਬੂਲ ਕਰਕੇ, ਜੱਗ ’ਤੇ ਜੀਵਣ ਦੀ ਆਸ ਛਡਿ ਕੇ, ਗੁਮਾਨ ਨਹੀਂ ਕਰਨਾ ਕਿ ਮੈਂ ਸਿਰ ਦਿਤਾ ਹੈ, ਹਿਕਮਤ ਹੁੱਜਤ ਚਤੁਰਾਈ ਛੱਡ ਕੇ, ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ (ਸਭਨਾ) ਸਾਰਿਆਂ (ਕੀ) ਦੀ (ਰੇਣੁਕਾ) ਚਰਨ ਧੂੜ (ਹੋਹੁ) ਹੋਣਾ ਕਰੋ, (ਤਉ) ਤਾਂ ਸਿੱਖੀ ਲੈਣ ਲਈ ਹਮਾਰੈ ਪਾਸਿ ਆਉ।

੨.ਪਹਿਲਾ ਮਰਣੁ ਕਬੂਲਿ; ਜੀਵਤ ਭਾਵ ਤੋਂ ਮਰਣ ਬਾਰੇ ਨਿਰਨਾ:-ਜਿਵੇਂ ਭਗਤ ਕਬੀਰ

ਸਾਹਿਬ ਜੀ, ਭਗਤ ਰਵਿਦਾਸ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਜੀਵਤ ਭਾਵ ਤੋਂ ਮਰੇ ਹਨ। ਜੀਵਤ ਭਾਵ ਤੋਂ ਮਰਨ ਦਾ ਭਾਵ ਔਗੁਣਾਂ ਅਤੇ ਮਨ ਦੇ ਮੰਦੇ ਸੁਭਾਅ ਵੱਲੋਂ ਮਰਨਾ ਹੈ। ਜਿਵੇਂ ਜੇ ਕੋਈ ਸ਼ਰਾਬੀ ਨੂੰ ਮਹਾਂਪੁਰਸ਼ ਸ਼ਰਾਬ ਛੁਡਾ ਦੇਣ ਤਾਂ ਉਸ ਦੇ ਮਿੱਤ੍ਰ ਕਹਿੰਦੇ ਹਨ, "ਪੀ"ਉਹ ਕਹਿੰਦਾ, "ਨਹੀਂ ਪੀਣੀ। " ਕਹਿੰਦੇ, "ਅਸਾਡੇ ਵੱਲੋਂ ਮਰ ਗਿਆ। " ਕਹਿੰਦਾ, "ਹਾਂ। " ਕਹਿੰਦੇ, "ਤਿਨਕੇ ਤੋੜ ਦੇਈਏ। " ਕਹਿੰਦਾ, "ਤੋੜ ਦਿਉ। "ਪਹਿਲਾ ਮਰਣੁ ਕਬੂਲਿ; ਹਜ਼ੂਰ ਫ਼ੁਰਮਾਉਂਦੇ ਹਨ:-ਹੇ ਪ੍ਰੇਮੀਆਂ!ਪਹਿਲਾ ਕੁਸੰਗਤ ਔਗੁਣਾਂ, ਮਨ ਦੇ ਮੰਦੇ ਸੁਭਾਅ ਵੱਲੋਂ ਮਰਣੁ, ਵਾ ਆਪ ਤਿਆਗਣ ਰੂਪ, ਜੀਵਤ ਭਾਵ ਤੋਂ (ਮਰਣੁ) ਮਰਨਾ (ਕਬੂਲਿ) ਮਨਜ਼ੂਰ ਕਰੋ। ਜੀਵਣ ਕੀ ਛਡਿ ਆਸ॥ ਕੁਸੰਗਤ ਵਿਕਾਰਾਂ, ਨਿੰਦਾ ਵੈਰ ਆਦਿ ਔਗੁਣਾਂ ਵੱਲ (ਜੀਵਣ) ਜਿਉਣ (ਕੀ) ਦੀ ਆਸ ਛਡਿ ਦੇ। ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ ਜੀਵਤ ਭਾਵ ਤੋਂ ਮਰ ਕੇ, (ਸਭਨਾ) ਸਾਰਿਆਂ (ਕੀ) ਦੀ (ਰੇਣੁਕਾ) ਚਰਨ ਧੂੜ (ਹੋਹੁ) ਹੋਣਾ ਕਰੋ। (ਤਉ) ਤਾਂ (ਹਮਾਰੈ) ਦਾਸਨ ਦਾਸ ਦੇ ਪਾਸਿ (ਆਉ) ਆਉਣਾ ਕਰੋ।

੧੭੬.ਵਾਹਿਗੁਰੂ॥ ਸਲੋਕ ਕਬੀਰ॥ ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ਰਾਮ ਕਬੀਰਾ ਏਕ ਭਏ ਹੈ; ਕੋਇ.ਨ ਸਕੈ ਪਛਾਨੀ॥) ਹਰਿ ਕੇ ਨਾਮ; ਕਬੀਰ ਉਜਾਗਰ॥ ਜਨਮ ਜਨਮ ਕੇ; ਕਾਟੇ ਕਾਗਰ॥) ਅਨਤ ਕਲਾਵਾਨ ਸਦਾ ੨ ਮੇਹਰਵਾਨ, ਪਾਰਬ੍ਰਹਮ ਭਗਵਾਨ ਦੇ ਅਵਤਾਰ, ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ, ਸੰਸਾਰ 'ਤੇ ਛੱਤ੍ਰੀ ਧਰਮ ਅਲੋਪ ਹੁੰਦਾ ਵੇਖ ਕੇ, ਧਰਮ ਹੀਣ ਕਾਇਰਾਂ ਨੂੰ, ਧਰਮੀ ਯੋਧੇ ਬਨਾਉਣ ਲਈ, ਧਰਮ ਦੀ ਜਿੱਤ ਕਰਾਉਣ ਲਈ, ਵਿਕਾਰਾਂ ਰੂਪ ਵੈਰੀਆਂ ਨੂੰ ਜਿੱਤਣ ਲਈ, ਵਿਆਪਕ ਬ੍ਰਹਮ ਨੂੰ ਸਾਖਿਆਤ ਕਰਾਉਣ ਲਈ, ਧੁਰਾਂ ਦੀ ਅੰਮ੍ਰਿਤ ਰੂਪ ਪਰਮ-ਮਨੋਹਰ ਗੁਰਬਾਣੀ ਉਚਾਰਦੇ ਹਨ। ਹਰੇਕ ਪ੍ਰੇਮੀ ਜੀ ਨੂੰ ਐਸੀ ਬੀਰ-ਰਸੀ ਗੁਰਬਾਣੀ ਦਾ, ਹਰ ਵੇਲੇ ਅਭਿਆਸ ਕਰਨਾ ਚਾਹੀਦਾ ਹੈ। ਜਿਸ ਕਰਕੇ ਹਰ ਵੇਲੇ ਹੌਸਲਾ ਬੁਲੰਦ ਰਹੇ। ਇਸ ਗੁਰਬਾਣੀ ਨੂੰ ਪੜ੍ਹ ਕੇ, ਸੂਰਬੀਰ ਬਹਾਦਰ ਅਤੀਰਥ ਗੁਰੂ ਕਿਆਂ ਲਾਲਾਂ ਨੇ, ਅਬਿਨਾਸੀ ਪਦ ਪ੍ਰਾਪਤ ਕੀਤਾ। ਜਿੱਥੇ ੨ ਜਦੋਂ ੨ ਬਹਾਦਰ ਸਿੰਘ ਸਿੰਘਣੀਆਂ ਨੇ, ਗੁਰੂ ਪੰਥ ਗੁਰੂ ਗ੍ਰੰਥ ਸਾਹਿਬ ਜੀ ਲਈ, ਪੁਰਜਾ ੨ ਕਟਵਾਇਆ, ਇਹ ਸ਼ਬਦ ਗੱਜ ਕੇ ਪੜ੍ਹਦੇ ਰਹੇ। ਗੁਰੂ ਕੇ ਬਖ਼ਸ਼ੇ ਰਾਗੀ ਢਾਡੀ ਸਿੰਘ ਭੀ ਉੱਚੀ ਸੁਰ 'ਚ ਖ਼ੂਬ ਗੱਜ ਕੇ, ਬੜੇ ਭਾਰੀ ਜੋਸ਼ ਚਾਅ ਨਾਲ, ਲਾਲੋ ਲਾਲ ਹੋ ਕੇ, ਇਸ ਸਲੋਕ ਨੂੰ ਗਾਉਂਦੇ ਹਨ। ਜਿਨ੍ਹਾਂ ਨੂੰ ਸੁਣ ਕੇ ਜੋਧਿਆਂ ਨੂੰ ਲਾਲੀਆਂ ਚੜ੍ਹ ਜਾਂਦੀਆਂ ਹਨ, ਬੜਾ ਭਾਰੀ ਬੀਰ-ਰਸ ਜਾਗਦਾ ਹੈ। ਧਰਮੀ ਯੋਧੇ ਜ਼ਾਲਮਾਂ ਦੇ ਸਿਰ ਵੱਢਦੇ ਹਨ।

ਸਲੋਕ ਕਬੀਰ॥ ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥) (ਸਲੋਕ) (ਸ) ਸ੍ਵੈ ਆਪਣਾ ਆਪ (ਲੋਕ) ਪ੍ਰਕਾਸ਼ ਸਰੂਪ, (ਕਬੀਰ) ਵੱਡੇ ਬ੍ਰਹਮ ਜੀ ਜੋ ਹਨ, ਓਨ੍ਹਾਂ ਦੀ ਪ੍ਰਾਪਤੀ ਵਾਲਾ ਸਲੋਕ, ਸ੍ਰੀ ਕਬੀਰ ਸਾਹਿਬ ਜੀ ਉਚਾਰਦੇ ਹਨ। ਨੀਸਾਨੈ ਅਰਥ:-ਬੀਰ-ਰਸ ਦੇ ਦਾਤੇ ਸਾਹਿਬ

ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਨੇ ਜੈਸੇ ਬੀਰ-ਰਸੀ ਧਰਮ ਜੰਗ ਕੀਤੇ ਹਨ, ਐਸੇ ਕਿਸੇ ਨੇ ਭੀ ਨਹੀਂ ਕੀਤੇ, ਨਾ ਹੀ ਕਰਨੇ ਹਨ। ਜੰਗ ਸਮੇਂ ਆਪ ਜੀ ਬਾਬਾ ਆਲਮ ਸਿੰਘ, ਉਦੇ ਸਿੰਘ ਜੀ, ਪਿਆਰੇ ਦਇਆ ਸਿੰਘ ਜੀ ਆਦਿ ਸ਼੍ਰੋਮਣੀ ਯੋਧਿਆਂ ਸਮੇਤ ਉੱਚੀ ਜਗ੍ਹਾ 'ਤੇ ਚੜ੍ਹ ਕੇ ਜੰਗ ਦੇਖਦੇ ਹੋਏ, ਬੜੇ ਭਾਰੀ ਬੀਰ-ਰਸ 'ਚ ਗੱਜ ਵੱਜ ਕੇ ਖ਼ੂਬ ਉੱਚੀ ਜੈਕਾਰੇ ਗੱਜਾ ਕੇ, ਆਪਨੇ ਸੂਰ ਬੀਰਾਂ ਦੀ ਜਿੱਤ ਕਰਾਉਂਦੇ ਰਹਿੰਦੇ। ਲੋੜ ਪੈਣ ਤੇ ਤੀਰ ਗੋਲ਼ੀ ਚਲਾਉਂਦੇ। ਜਿਸ ਬਾਹੀ 'ਤੇ ਲੋੜ ਹੁੰਦੀ ਖ਼ਾਸ ਯੋਧਿਆਂ ਨੂੰ ਭੇਜਦੇ। ਪੂਰਨ ਬੀਰਤਾ ਸਹਿਤ ਬੜੀ ਹੀ ਫ਼ੁਰਤੀ ਨਾਲ, ਧਰਮ-ਜੰਗ ਦਾ ਪ੍ਰਬੰਧ ਕਰਦੇ। ਜੋਧਿਆਂ 'ਤੇ ਨਿਗ੍ਹਾ ਪਾ ਕੇ ਬੀਰ-ਰਸ ਬਖ਼ਸ਼ਦੇ। ਜਿਸ ਸੂਰਵੀਰ ਯੋਧੇ ਦੇ ਦਿਲ 'ਚ ਇਹ (ਨੀਸਾਨੈ) ਨਿਸ਼ਾਨਾ ਹੁੰਦਾ ਕਿ ਦਾਸਨ ਦਾਸ ਨੇ ਸਤਿਗੁਰਾਂ ਦੇ ਦੇਖਦਿਆਂ ੨, ਵੈਰੀ ਦਾ ਪੁਰਜਾ ੨ ਕੱਟ ਕੇ, ਧਰਮ-ਜੰਗ ਕਰਕੇ, ਸਤਿਗੁਰਾਂ ਦੇ ਦਿਲ ਨੂੰ ਪ੍ਰਸੰਨ ਕਰਨਾ ਹੈ। ਜਿਵੇਂ ਬਾਬਾ ਉਦੇ ਸਿੰਘ ਸਾਹਿਬ ਜੀ, ਅਹੰਕਾਰੀ ਕੇਸਰੀਚੰਦ ਦੀ ਫ਼ੌਜ'ਚੋਂ, ਉਸ ਦਾ ਸਿਰ ਵੱਢ ਕੇ ਲਿਆਏ। ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ ਨੇ, ਜਸਵਾਰੀਆਂ ਦੇ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ। ਬਾਬੇ ਮਹਾਂ ਸਿੰਘ ਸਾਹਿਬ ਜੀ ਨੇ ਮਾਝੇ ਦੀ ਟੁੱਟੀ ਗੰਢਾਉਂਦਿਆਂ, ਸ੍ਰੀਰ 'ਤੇ ਭਾਰੀ ਫੱਟ ਸਹਾਰੇ। ਇਸ ਤਰ੍ਹਾਂ ਪਰਮ ਪਿਆਰੇ ਖ਼ਾਲਸੇ ਜੀ ਦੀ ਅਦੁਤੀ ਕੁਰਬਾਨੀ ਦੇਖ ਕੇ, ਸਤਿਗੁਰਾਂ ਦਾ ਦਿਲ ਐਨਾ ਪ੍ਰਸੰਨ ਹੋਇਆ ਕਿ ਅਥਾਹ ਪਿਆਰ 'ਚ ਪਿਆਰੇ ਖ਼ਾਲਸੇ ਜੀ ਨੂੰ ਸ੍ਰਬ ਵਿਆਪੀ ਮਹਾਂ ਵਿਸਮਾਦ ਵਰ ਹੀ ਵਰ ਬਖ਼ਸ਼ੇ। ਯਥਾ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਉਪ੍ਰੋਕਤ ਪ੍ਰਮਾਣਾਂ ਅਨੁਸਾਰ, ਗੁਰਸੇਵਕ ਜੋਧੇ, ਪੂਰਨ ਗੁਰੂ ਜੀ ਦਾ ਦਿਲ ਪ੍ਰਸੰਨ ਕਰਨ ਲਈ, ਧੌਂਸਿਆਂ ਦੀ ਧੁੰਕਾਰ, ਜੈਕਾਰਿਆਂ ਦੀ ਗੂੰਜ ਨਾਲ, ਜੰਗੀ ਪੈਂਤੜੇ ਕੱਢਦੇ ਹੋਏ, ਸ਼ਹੀਦੀ ਪਾਉਣ ਲਈ ਚਾਅ ਨਾਲ ਨੱਚ ਉੱਠਦੇ। ਯਥਾ:- ਨਾਚੁ ਰੇ ਮਨ ਗੁਰ ਕੈ ਆਗੈ॥ ਗੁਰੂ ਜੀ ਦੇ ਸਨਮੁਖ ਰਹਿ ਕੇ, ਵੈਰੀ ਦਾ ਪੁਰਜਾ ੨ ਕੱਟਣ ਦੇ ਚਾਅ ਉਤਸਾਹ ਨਾਲ, ਜੰਗੀ ਪੈਂਤੜੇ ਕੱਢਣੇ, ਗੁਰੂ ਜੀ ਦੇ ਅੱਗੇ ਨੱਚਣਾ ਹੈ। ਗੁਰੂ ਕੇ ਜੋਧਿਆਂ ਦੇ ਮਨ, ਗੁਰੂ ਚਰਨਾਂ 'ਚ ਲੀਣ ਹੋ ਕੇ, ਇਕਾਗ੍ਰ ਹੋ ਜਾਂਦੇ। ਇਕਾਗ੍ਰ ਹੋ ਕੇ, ਸ੍ਰੀਰ ਅੰਗਿਆਰ ਵਾਂਗ ਭਖ ਉੱਠਦੇ। ਡੌਲ਼ੇ ਫ਼ਰਕਦੇ, ਨੇਤ੍ਰ ਲਾਲ ਹੋ ਜਾਂਦੇ, ਭਰਵੱਟੇ ਚੜ੍ਹ ਜਾਂਦੇ। ਤੰਗ ਦਿਲੀ ਦੂਰ ਹੋ ਜਾਂਦੀ, ਉਦਾਰਤਾਈ, ਬੀਰ-ਰਸ ਅੰਗ ੨ 'ਚ ਭਰ ਜਾਂਦਾ। ਜਦੋਂ ਦੋਹਾਂ ਫ਼ੌਜਾਂ ਦੇ ਜੋਧੇ, ਰਣ ਤੱਤੇ 'ਚ ਆਹਮੋ ਸਾਹਮਣੇ ਹੁੰਦੇ ਹਨ, ਤਾਂ ਮੁਕਾਬਲੇ ਦਾ ਸਮਾਂ ਹੁੰਦਾ ਹੈ। ਉਸ ਸਮੇਂ ਜੋਧਿਆਂ 'ਚ ਬੀਰ-ਰਸ ਜਗਾਉਣ ਲਈ, ਚੋਟ ਪਈ ਖਰਚਾਮੀ ਦਲਾਂ ਮੁਕਾਬਲਾ॥) ਉੱਮਲ ਲੱਥੇ ਜੋਧੇ ਮਾਰੂ ਬੱਜਿਆ॥ ਅਨੁਸਾਰ, ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਜਦੋਂ ਦੂਹਰਾ (ਦਮਾਮਾ) ਧੌਂਸਾ ਵੱਜਦਾ ਹੈ, ਤਦੋਂ ਜੋਧੇ ਬੀਰ-ਰਸੀ ਬੋਲੇ ਅਤੇ ਜੈਕਾਰੇ ਗਜਾਉਂਦੇ ਹਨ ਤਾਂ (ਗਗਨ) ਅਕਾਸ (ਬਾਜਿਓ) ਗੂੰਜ ਉੱਠਦਾ ਹੈ। ਓਸ ਬੀਰ-ਰਸੀ ਗੂੰਜ ਨੂੰ ਸੁਣ ਕੇ, ਪਰਿਓ ਨੀਸਾਨੈ ਘਾਉ॥ ਜਿਨ੍ਹਾਂ ਦੇ ਦਿਲ 'ਤੇ ਵੈਰੀ ਦਾ ਪੁਰਜਾ ੨ ਕੱਟ ਕੇ, ਗੁਰੂ ਲਈ ਸ਼ਹੀਦੀ ਪਾ ਕੇ, ਸਤਿਗੁਰਾਂ ਦੀ ਪ੍ਰਸੰਨਤਾ ਲੈਣ ਦਾ (ਨੀਸਾਨੈ) ਨੀਸਾਨਾ ਹੁੰਦਾ ਹੈ, ਉਨ੍ਹਾਂ ਦੇ(ਨੀਸਾਨੈ) ਦਿਲ 'ਤੇ ਬੀਰ-ਰਸੀ ਸਹਿਤ

ਜੂਝਣ ਦਾ (ਘਾਉ) ਜਖ਼ਮ (ਪਰਿਓ) ਪੈਂਦਾ ਹੈ। ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸਜੇ ਸੋਹਣੇ ਜੰਗੀ ਰਥਾਂ ਸ਼ਿੰਗਾਰੇ ਘੋੜਿਆਂ, ਹਾਥੀਆਂ ਨਗਾਰਿਆਂ, ਝੰਡਿਆਂ, ਵਾਜਿਆਂ, ਸੋਹਣੇ ਸ਼ਸ਼ਤ੍ਰਾਂ ਅਸਤ੍ਰਾਂ ਬਸਤ੍ਰਾਂ ਕਰਕੇ ਸਜੇ, ਸੂਰਮਿਆਂ ਦੇ ਨਾਲ(ਮਾਂਡਿਓ) ਸਜੇ(ਖੇਤੁ) ਮੈਦਾਨੇ ਜੰਗ ਅੰਦਰ (ਜੁ) ਜਿਹੜਾ (ਸੂਰਮਾ) ਬਹਾਦਰ, ਸੰਜੋਅ ਸ਼ਸ਼ਤ੍ਰ ਅਸਤ੍ਰ, ਸ਼ਹੀਦੀ ਬਾਣਾ ਪਹਿਨ ਕੇ, ਕਮਰਕਸਾ ਲਾ ਕੇ, (ਮਾਂਡਿਓ) ਸਜਿਆ ਫਬਿਆ ਹੁੰਦਾ ਹੈ, ਉਹ ਵੀਚਾਰਦਾ ਹੈ, ਜਿਵੇਂ ਲਾਹੇਵੰਦ ਕੰਮ ਨੂੰ ਹਰ ਇੱਕ ਦਾਅ ਘਾਅ ਨਾਲ ਪੂਰਾ ਕਰੀਦਾ ਹੈ। ਇਸ ਤਰ੍ਹਾਂ (ਅਬ) ਹੁਣ ਮੱਚਦੇ ਜੰਗ ਵਿੱਚ, ਬਹਾਦਰੀ ਨਾਲ ਜੰਗੀ (ਦਾਉ) ਦਾਅ ਖੇਡਦਿਆਂ, ਪੂਰਨ ਗੁਰੂ ਜੀ ਲਈ(ਜੂਝਨ) ਸ਼ਹੀਦੀ ਦੇਣ (ਕੋ) ਨੂੰ ਬੜਾ ਹੀ ਸੁਨਿਹਰੀ ਮੌਕਾ ਹੈ। ਅਪਣੇ ਨਿਰਗੁਨ ਸਰੂਪ ਜੀ ਦੁਆਰਾ ਕੋਟਿ ਬ੍ਰਹਮੰਡਾਂ ਨੂੰ ਰਚਣ ਵਾਲੇ, ਸ਼੍ਰੋਮਣੀ ਭਗਤ ਜੀ, ਸੂਰਮੇ ਦੇ ਸ਼ੁਭ ਲੱਖਣ ਦੱਸਦੇ ਹਨ:-ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ (ਸੋ) ਉਹ (ਸੂਰਾ) ਸੂਰਬੀਰ ਬਹਾਦਰ, ਸਿਰਲੱਥ ਜੋਧਾ (ਪਹਿਚਾਨੀਐ) ਪਛਾਣਿਆਂ ਜਾਂਦਾ ਹੈ, (ਜੁ) ਜਿਹੜਾ (ਦੀਨ) ਧਰਮ (ਕੇ) ਦੇ (ਹੇਤ) ਲਈ ਧਰਮ ਯੁੱਧ (ਲਰੈ) ਲੜੇ। ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥ ਧਰਮ-ਯੁੱਧ 'ਚ ਥੋੜਿਆਂ ਬਹੁਤਿਆਂ ਦੀ ਵੀਚਾਰ ਤਿਆਗ ਕੇ, ਜਿੱਤ ਦੀ ਆਸ ਰੱਖਦਿਆਂ, ਵੈਰੀਆਂ ਨਾਲ ਡਟ ਕੇ ਮੁਕਾਬਲਾ ਕਰਦਿਆਂ, ਵੈਰੀਆਂ ਦਾ ਪੁਰਜਾ ਪੁਰਜਾ ਕਟਿ ਕੇ, ਪੂਰਨ ਗੁਰੂ ਜੀ ਲਈ(ਮਰੈ) ਸ਼ਹੀਦ ਹੋ ਜਾਵੇ। (ਕਬਹੂ) ਕਦੇ ਭੀ (ਖੇਤੁ) ਮੈਦਾਨੇ ਜੰਗ ਨੂੰ ਨ (ਛਾਡੈ) ਛੱਡੇ, ਜੰਗ ਜਿੱਤੇ। ਜਿਵੇਂ ਸ੍ਰੀ ਅਨੰਦਪੁਰ ਸਾਹਿਬ ਜੀ, ਸ੍ਰੀ ਚਮਕੌਰ ਸਾਹਿਬ ਜੀ, ਸ੍ਰੀ ਮੁਕਤਸਰ ਸਾਹਿਬ ਜੀ, ਸਰਹੰਦ ਢਾਹੁਣ, ਘੱਲੂਘਾਰਿਆਂ ਧਰਮ-ਜੁੱਧਾਂ ਸਮੇਂ ਸਿੰਘ, ਵੈਰੀਆਂ ਦਾ ਪੁਰਜਾ ੨ ਕੱਟ ਕੇ ਸ਼ਹੀਦ ਹੋਏ। ਇਉਂ ਸ਼ਹੀਦੀ ਪਾਵੇ, ਜੋਧਾ ਕਹਾਵੇ, ਆਪ ਗਵਾਵੇ, ਜਨਮ ਨ ਆਵੇ। ਸ਼ਹੀਦ ਕਹਾਵੇ, ਪੂਜਿਆ ਜਾਵੇ।

ਦੂਜਾ ਅੰਤ੍ਰੀਵ ਅਰਥ :- ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਜਦੋਂ ਪੂਰਨ ਗੁਰੂ ਜੀ ਦੁਆਰਾ, ਗੱਜ ਕੇ.ਗੁਰਬਾਣੀ ਕਥਾ ਕੀਰਤਨ ਰੂਪੀ ਦੂਹਰਾ (ਦਮਾਮਾ) ਧੌਂਸਾ ਵੱਜਦਾ ਹੈ, ਭਾਵ ਪੂਰਨ ਗੁਰੂ ਜੀ, ਗੱਜ ਕੇ.ਗੁਰਬਾਣੀ ਕਥਾ ਕੀਰਤਨ ਕਰਦੇ ਹਨ, ਤਦੋਂ ਗੁਰਸਿੱਖ ਜੋਧੇ ਵਾਹਿਗੁਰੂ ੩ ਗੱਜਦੇ ਹਨ, ਤਾਂ(ਗਗਨ) ਅਕਾਸ (ਬਾਜਿਓ) ਗੂੰਜ ਉੱਠਦਾ ਹੈ। ਪੂਰਨ ਗੁਰੂ ਜੀ ਤੋਂ ਗੁਰਬਾਣੀ ਸੁਣ ਕੇ, ਪਰਿਓ ਨੀਸਾਨੈ ਘਾਉ॥ ਜਿਨ੍ਹਾਂ ਦੇ ਦਿਲ 'ਤੇ ਕਾਮ ਕ੍ਰੋਧ ਔਗੁਣਾਂ ਰੂਪ ਵੈਰੀਆਂ ਦਾ ਪੁਰਜਾ ੨ ਕੱਟ ਕੇ, ਜਿਉਂਦੇ ਮਰ ਕੇ, ਸਤਿਗੁਰਾਂ ਦੀ ਪ੍ਰਸੰਨਤਾ ਲੈਣ ਦਾ (ਨੀਸਾਨੈ) ਨੀਸਾਨਾ ਹੁੰਦਾ ਹੈ, ਉਨ੍ਹਾਂ ਦੇ(ਨੀਸਾਨੈ) ਦਿਲ 'ਤੇ(ਘਾਉ) ਜਖ਼ਮ ਛੇਕ (ਪਰਿਓ) ਪੈਂਦਾ ਹੈ। ਯਥਾ:- ਕਬੀਰ.ਸਤਿਗੁਰ ਸੂਰਮੇ; ਬਾਹਿਆ ਬਾਨੁ ਜੁ ਏਕੁ॥ ਲਾਗਤ ਹੀ.ਭੁਇ ਗਿਰਿ ਪਰਿਆ; ਪਰਾ ਕਰੇਜੇ ਛੇਕੁ॥)

ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ

ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਸਹਿਤ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ ਨੂਰੋ ਨੂਰ, ਬ੍ਰਹਮ ਜੀ 'ਚ ਲੀਣ ਗੁਰਸੇਵਕਾਂ ਸੂਰਮਿਆਂ ਦੇ ਨਾਲ(ਮਾਂਡਿਓ) ਸਜੇ, (ਖੇਤੁ) ਸਾਧਸੰਗਤ ਰੂਪ ਮੈਦਾਨੇ ਜੰਗ 'ਚ (ਜੁ) ਜਿਹੜਾ (ਸੂਰਮਾ) ਬਹਾਦਰ ਗੁਰਸੇਵਕ, ਸਹਿਣਸੀਲਤਾ ਰੂਪੀ ਸੰਜੋਅ, ਪ੍ਰੇਮਾ-ਭਗਤੀ ਰੂਪੀ ਰਾਈਫ਼ਲ ਸਹਿਤ ਸ਼ਹੀਦੀ ਬਾਣਾ ਪਹਿਨ ਕੇ, ਸੰਤੋਖ ਰੂਪੀ ਕਮਰਕਸਾ ਲਾ ਕੇ, (ਮਾਂਡਿਓ) ਸਜਿਆ ਫੱਬਿਆ ਵੀਚਾਰਦਾ ਹੈ ਕਿ (ਅਬ) ਹੁਣ, ਬਹਾਦਰੀ ਨਾਲ ਦਾਉ ਖੇਡਦਿਆਂ, ਔਗੁਣਾਂ ਵੱਲੋਂ ਮਰਨ ਰੂਪ(ਜੂਝਨ) ਸ਼ਹੀਦੀ ਦੇਣ (ਕੋ) ਨੂੰ ਬੜਾ ਹੀ ਸੁਨਿਹਰੀ ਮੌਕਾ ਹੈ।

ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ (ਸੋ) ਉਹ (ਸੂਰਾ) ਸੂਰਬੀਰ ਬਹਾਦਰ, ਸਿਰਲੱਥ ਜੋਧਾ (ਪਹਿਚਾਨੀਐ) ਪਛਾਣਿਆਂ ਜਾਂਦਾ ਹੈ, (ਜੁ) ਜਿਹੜਾ (ਦੀਨ) ਧਰਮ (ਕੇ) ਦੇ (ਹੇਤ) ਲਈ, ਧਰਮ ਯੁੱਧ (ਲਰੈ) ਲੜਦਾ ਹੈ, ਭਾਵ ਗੁਰਸਿੱਖੀ ਧਰਮ ਪ੍ਰਚਾਰ ਕਰਦਾ ਹੈ। ਪੂਰਨ ਗੁਰੂ ਜੀ ਲਈ, ਅਪਣਾ ਸਭ ਕੁੱਝ ਕੁਰਬਾਨ ਕਰ ਦਿੰਦਾ ਹੈ। ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥ ਧਰਮ-ਯੁੱਧ 'ਚ ਥੋੜਿਆਂ ਬਹੁਤਿਆਂ, ਔਗੁਣਾਂ ਰੂਪ ਵੈਰੀਆਂ ਦੀ ਵੀਚਾਰ ਤਿਆਗ ਕੇ, ਜਿੱਤ ਦੀ ਆਸ ਰੱਖਦਿਆਂ, ਔਗੁਣਾਂ ਰੂਪ ਵੈਰੀਆਂ ਨਾਲ ਡਟ ਕੇ, ਮੁਕਾਬਲਾ ਕਰਦਿਆਂ, ਔਗੁਣਾਂ ਰੂਪ ਵੈਰੀਆਂ ਦਾ ਪੁਰਜਾ ਪੁਰਜਾ ਕਟਿ ਕੇ, ਭਾਵ ਨਾਸ ਕਰਕੇ, ਪੂਰਨ ਗੁਰੂ ਜੀ ਲਈ, ਔਗੁਣਾਂ ਵੱਲੋਂ ਮਰੈ, (ਕਬਹੂ) ਕਦੇ ਭੀ.(ਖੇਤੁ) ਸਾਧਸੰਗਤ ਰੂਪ ਮੈਦਾਨੇ ਜੰਗ ਨੂੰ ਨ (ਛਾਡੈ) ਛੱਡੇ, ਜੰਗ ਜਿੱਤੇ, ਜਿਉਂਦਾ ਮਰ ਕੇ ਔਗੁਣਾਂ ਰੂਪ ਵੈਰੀਆਂ ਨੂੰ ਜਿੱਤੇ। ਪੂਰਨ ਗੁਰੂ ਜੀ ਦੇ ਜੋਧਿਆਂ 'ਚ ਉਪ੍ਰੋਕਤ ਦੋਵੇਂ ਹੀ ਗੁਣ ਸਨ। ਅੰਦਰੋਂ ਔਗੁਣਾਂ ਰੂਪ ਵੈਰੀਆਂ ਅਤੇ ਚੜ੍ਹ ਕੇ ਆਏ ਜ਼ਾਲਮਾਂ ਨਾਲ ਧਰਮ-ਜੁੱਧ ਕਰਕੇ ਜਿੱਤਦੇ ਸਨ।

੧੭੭.ਵਾਹਿਗੁਰੂ॥ ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥ ਆਪੇ ਦਇਆ ਕਰਹੁ ਪ੍ਰਭ ਦਾਤੇ; ਨਾਨਕ ਅੰਕਿ ਸਮਾਵੈ॥ ਵਾਹਿਗੁਰੂ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ, ਸੀਸ ਭੇਟਾ ਿ ਭੀ, ਘਣੀ ਤੋਂ ਘਣੀ ਅਤੀ ਹੀ ਨਿਮ੍ਰਤਾ ਪ੍ਰੇਮ ਨਾਲ ਬੇਨਤੀ ਕਰਦੇ ਹਨ:- ਜਿਨ੍ਹਾਂ ਸਤਿਗੁਰਾਂ ਦੁਆਰਾ, ਦਿਸਣ ਤੋਂ ਰਹਿਤ ਸੁਤੰਤ੍ਰ ਪੂਰਨ ਬ੍ਰਹਮ ਜੀ ਪ੍ਰਾਪਤ ਹੁੰਦੇ ਹਨ। ਐਸੇ ਦਾਤੇ ਸਤਿਗੁਰ ਸਾਹਿਬ ਜੀ ਆਗੈ ਦਾਸਨ ਦਾਸ ਆਪਣਾ ਸੀਸੁ ਭੇਟ ਕਰ (ਦੇਉ) ਦੇਵੇ, ਸੀਸ ਭੇਟ ਕਰਕੇ, ਅਹੰਕਾਰ ਨ ਕਰੇ। ਦਾਸਨ ਦਾਸ ਦਾ ਭੇਟਾ ਕੀਤਾ ਸਿਰ, ਜੇ ਸਤਿਗੁਰ ਸਾਚੇ ਪਾਤਿਸਾਹ ਜੀ ਨੂੰ (ਭਾਵੈ) ਭਾ ਜਾਵੇ। ਜੇ ਪੁੱਛਣ ਹੇ ਪ੍ਰੇਮੀਆਂ!ਸਿਰ ਕਿਉਂ ਦਿੰਦਾ ਹੈਂ? ਹੇ (ਪ੍ਰਭ) ਸਮਰੱਥ ਦਾਤੇ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀਉ!ਆਪੇ ਹੀ(ਦਇਆ) ਮਿਹਰ ਕਰਹੁ, ਜਿਸ ਕਰਕੇ ਦਾਸਨ ਦਾਸ ਆਪ ਜੀ ਦੇ (ਅੰਕਿ) ਸਰੂਪ, ਪ੍ਰੇਮ 'ਚ (ਸਮਾਵੈ) ਸਮਾਅ ਲੀਣ ਹੋ ਜਾਵੇ, ਧੰਨ ਗੁਰੂ ਰਾਮਦਾਸ ਜੀ, ਧੰਨ ਨਿਮ੍ਰਤਾ।)

੧੭੮.ਵਾਹਿਗੁਰੂ॥ ਨਿਰਗੁਣੁ ਰਾਖਿ ਲੀਆ; ਸੰਤਨ ਕਾ ਸਦਕਾ॥ ਸਤਿਗੁਰਿ ਢਾਕਿ ਲੀਆ; ਮੋਹਿ ਪਾਪੀ ਪੜਦਾ॥ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ, ਘਣੀ

ਨਿਮ੍ਰਤਾ ਨਾਲ ਫ਼ੁਰਮਾ ਰਹੇ ਹਨ:-(ਨਿਰਗੁਣੁ) ਗੁਣਾਂ ਤੋਂ ਰਹਿਤ, ਦਾਸਨ ਦਾਸ ਨੇ(ਸੰਤਨ) ਸਤਿਗੁਰਾਂ(ਕਾ) ਦਾ(ਸਦਕਾ) ਆਸਰਾ ਲਿਆ, ਜਿਸ ਕਰਕੇ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਔਗੁਣਾਂ ਵਿਕਾਰਾਂ ਤੋਂ ਰਾਖਿ ਲੀਆ। ਯਥਾ:-ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) (ਮੋਹਿ) ਦਾਸਨ ਦਾਸ ਪਾਪੀ ਨਿਰਗੁਣ ਦਾ ਸਤਿਗੁਰਿ ਨੇ ਕ੍ਰਿਪਾ-ਕਰਕੇ ਲੋਕ ਪ੍ਰਲੋਕ ਦਾ ਪੜਦਾ (ਢਾਕਿ) ਢਕ ਲੀਆ। ਯਥਾ:- ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ, ਸਰਨ ਚਰਨ॥)

੧੭੯.ਵਾਹਿਗੁਰੂ॥ ਤਿਸੁ ਗੁਰ ਕਉ; ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ; ਸਦ ਜਾਉ ਬਲਿਹਾਰ॥ ਜਿਹੜੇ ਸਤਿਗੁਰੂ ਸਾਹਿਬ ਜੀ ਸਭ ਤੋਂ ਵੱਡੇ ਸਮਰੱਥ ਮਾਤਾ ਪਿਤਾ ਪੂਰਨ ਦਇਆਲ ਕ੍ਰਿਪਾਲ ਹਨ। ਜਿਨ੍ਹਾਂ ਦਾ ਕੀਤਾ ਸਭ ਕੁੱਝ ਹੁੰਦਾ ਹੈ। ਜਿਨ੍ਹਾਂ ਦੇ ਸੱਚੇ ਹੁਕਮ ਨੂੰ ਕੋਈ ਭੀ ਨਹੀਂ ਮੇਟ ਸਕਦਾ। ਜਿਨ੍ਹਾਂ ਅੰਦਰ ਹਰੀ ਦਾ ਨਾਮ ਵਸਦਾ ਹੈ ਸਭਨੀਂ ਥਾਈਂ ਬ੍ਰਹਮ ਹੀ ਬ੍ਰਹਮ ਵੇਖਦੇ ਹਨ। ਜਿਨ੍ਹਾਂ ਅੰਦਰ ਨਿਸਚੇ ਕਰਕੇ ਨਾਮ ਦਾ ਪ੍ਰਕਾਸ਼, ਪੂਰਨ ਪਾਰਬ੍ਰਹਮ ਜੀ ਦਾ ਨਿਵਾਸ ਹੈ। (ਤਿਸੁ) ਤਿਨ੍ਹਾਂ (ਗੁਰ) ਸਤਿਗੁਰਾਂ (ਕਉ) ਨੂੰ, ਦਾਸਨ ਦਾਸ ਸਦ ਸਦਾ ਨਮਸਕਾਰ (ਕਰੀ) ਕਰਦਾ ਹੈ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਨਮਸਕਾਰ ਗੁਰਦੇਵ ਕੋ; ਸਤਿਨਾਮ ਜਿਸ ਮੰਤ੍ਰ ਸੁਣਾਇਆ।) (ਤਿਸੁ) ਤਿਨ੍ਹਾਂ (ਗੁਰ) ਸਤਿਗੁਰਾਂ (ਕਉ) ਤੋਂ, ਦਾਸਨ ਦਾਸ ਸਦ(ਸਦ) ਸੈਂਕੜੇ ਵਾਰੀ (ਬਲਿਹਾਰ) ਕੁਰਬਾਨ(ਜਾਉ) ਜਾਂਦਾ ਹੈ।)

੧੮੦.ਵਾਹਿਗੁਰੂ॥ ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥ (੧੧੫੨) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਧੁਰ ਕੀ ਬਾਣੀ ਦੇ ਦਾਤੇ, ਕੌੜੇ ਰੀਠੇ ਮਿੱਠੇ ਕਰਨ ਵਾਲੇ, ਪਹਾੜ ਨੂੰ ਪੰਜਾ ਲਾਉਣ ਵਾਲੇ, ਚੱਕੀਆਂ ਨੂੰ ਸੈਨਤਾਂ ਨਾਲ ਚਲਾਉਣ ਵਾਲੇ, ਦੂਜੇ ਪਾਤਿਸਾਹ ਜੀ ਨੂੰ ਆਪਣਾ ਸਰੂਪ ਬਨਾਉਣ ਵਾਲੇ, ਸਤਿਗੁਰ ਨਾਨਕ ਦੇਵ ਸਾਹਿਬ ਜੀ (ਕੇ) ਦੇ ਚਰਨ ਕਮਲਾਂ ਨੂੰ, ਦਾਸਨ ਦਾਸ ਧੋਇ ਧੋਇ ਕੇ (ਪੀਵਾ) ਪੀਂਦਾ ਹੈ। ਧੰਨ ਗੁਰੂ ਨਾਨਕ, ਧੰਨ ਗੁਰ ਨਾਨਕ (ਸਦ) ਸਦਾ ੨ ਜਪਿ ਜਪਿ ਕੇ (ਜੀਵਾ) ਜਿਉਂਦਾ ਹਾਂ।

੧੮੧.ਵਾਹਿਗੁਰੂ॥ ਮੋ ਗਰੀਬ ਕੀ; ਕੋ ਗੁਜਰਾਵੈ॥ ਮਜਲਸਿ ਦੂਰਿ; ਮਹਲੁ ਕੋ ਪਾਵੈ॥੧॥ (੧੧੬੧) ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਸੱਤਰ ਹਜ਼ਾਰ (ਸਲਾਰ) ਸਰਦਾਰ, ਸਵਾ ਲਾਖ ਪੈਗੰਬਰ, ਬੇਅੰਤ (ਸੇਖ) ਉੱਚੀ ਜਾਤੀ ਵਾਲੇ ਮੁਸਲਮਾਨ, ਛਪਿੰਜਾ ਕ੍ਰੋੜ ਯਾਦਵ ਆਦਿ ਵਾਹਿਗੁਰੂ ਜੀ ਨੇ ਪੈਦਾ ਕੀਤੇ ਹਨ, ਇਹ ਪ੍ਰਾਪਤੀ ਦੇ ਯਤਨ 'ਚ ਹਨ। ਮਜਲਸਿ ਦੂਰਿ; ਮਹਲੁ ਕੋ ਪਾਵੈ॥੧॥ ਵਾਹਿਗੁਰੂ ਜੀ ਦੀ (ਮਜਲਸਿ) ਸਭਾ ਦੂਰਿ ਹੈ, ਇਨ੍ਹਾਂ 'ਚੋਂ (ਕੋ) ਕੋਈ ਵਿਰਲਾ ਹੀ, ਭਗਤ ਜੈਦੇਵ, ਭਗਤ ਫਰੀਦ ਸਾਹਿਬ ਭਗਤ ਰਵਿਦਾਸ ਸਾਹਿਬ ਜੀ ਵਾਂਗ ਸਭਾ ਦੇ (ਮਹਲੁ) ਟਿਕਾਣੇ ਨੂੰ (ਪਾਵੈ) ਪਾਉਂਦਾ ਹੈ। ਜੇ ਇਤਨੇ ਵੱਡੇ ੨ ਸਭਾ ਨੂੰ ਪਾ ਨਹੀਂ ਸਕਦੇ ਤਾਂ, ਮੋ ਗਰੀਬ ਕੀ; ਕੋ ਗੁਜਰਾਵੈ॥ (ਮੋ) ਦਾਸਨ ਦਾਸ ਗਰੀਬ (ਕੀ) ਦੀ, (ਕੋ) ਕੀ (ਗੁਜਰਾਵੈ) ਪਹੁੰਚ ਹੈ?ਭਾਵ ਮੇਰੀ

ਕੋਈ ਪਹੁੰਚ ਨਹੀਂ, ਵਾ ਕੋ ਗੁਜਰਾਵੈ॥ (ਕੋ) ਕੌਣ (ਗੁਜਰਾਵੈ) ਪਹੁੰਚ ਕਰਾਵੈ ?ਭਾਵ ਓਸ ਦੀ ਸਭਾ ਨੂੰ ਪ੍ਰਾਪਤ ਕਰਾਵੇ, ਵਾ (ਕੋ) ਕੋਈ ਪਿਆਰਾ ਪਹੁੰਚ ਕਰਾਵੇ।)

੧੯੨.ਵਾਹਿਗੁਰੂ॥ ਨਾਨਕੁ ਵੇਚਾਰਾ, ਕਿਆ ਕਹੈ॥ ਸਭੁ ਲੋਕੁ ਸਲਾਹੇ; ਏਕ ਸੈ॥ ਸਿਰੁ ਨਾਨਕ; ਲੋਕਾ ਪਾਵ ਹੈ॥ ਬਲਿਹਾਰੀ ਜਾਉ; ਜੇਤੇ ਤੇਰੇ ਨਾਵ ਹੈ॥ ਧੰਨ ਗੁਰੂ ਨਾਨਕੁ ਸਾਹਿਬ ਜੀ ਅਤੀ ਹੀ ਗ੍ਰੀਬੀ ਨਾਲ ਫ਼ੁਰਮਾਉਂਦੇ ਹਨ:-ਹੇ ਭਾਈ!ਸਭੁ ਸੰਤ ਲੋਕੁ (ਏਕ) ਇੱਕ ਅਦ੍ਵੈਤ ਸਰੂਪ ਵਾਹਿਗੁਰੂ (ਸੈ) ਨੂੰ (ਸਲਾਹੇ) ਸਲਾਹੁੰਦੇ ਹਨ। ਵਾਹਿਗੁਰੂ (ਨਾਨਕੁ) ਦਾਸਨ ਦਾਸ ਵੇਚਾਰਾ, ਤੁੱਛ ਗ੍ਰੀਬ ਆਪ ਜੀ ਦੇ ਜਸ ਨੂੰ (ਕਿਆ) ਕੀ (ਕਹੈ) ਕਹੇ?ਭਾਵ ਦਾਸਨ ਦਾਸ ਗ੍ਰੀਬ ਤੋਂ ਪੂਰਨ ਜਸ ਕਿਹਾ ਨਹੀਂ ਜਾਂਦਾ। ਅੱਗੇ ਹੋਰ ਭੀ ਘਣੀ ਤੋਂ ਘਣੀ ਨਿਮ੍ਰਤਾ ਸਹਿਤ ਸਤਿਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ:-ਇੱਕ ਬ੍ਰਹਮ ਨੂੰ ਸਲਾਹੁਣ ਵਾਲੇ ਸੰਤ ਲੋਕਾ ਦੇ, (ਪਾਵ) ਚਰਨਾਂ 'ਤੇ ਦਾਸਨ ਦਾਸ ਦਾ ਸਿਰੁ ਹੈ। (ਜੇਤੇ) ਜਿਤਨੇ (ਤੇਰੇ) ਆਪ ਜੀ ਦੇ (ਨਾਵ) ਨਾਮ (ਹੈ) ਹਨ, ਵਾ ਨਾਮ ਜਪਣ ਵਾਲੇ ਸੰਤ ਲੋਕ ਹਨ, ਦਾਸਨ ਦਾਸ ਉਨ੍ਹਾਂ ਤੋਂ (ਬਲਿਹਾਰੀ) ਕੁਰਬਾਨ (ਜਾਉ) ਜਾਂਦਾ ਹੈ।

੧੯੩.ਵਾਹਿਗੁਰੂ॥ ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ; ਬਿਖਮੁ ਤੇਰਾ ਹੈ ਭਾਣਾ॥ ਕਹੁ ਨਾਨਕ ਢਹਿ ਪਇਆ ਦੁਆਰੈ; ਰਖਿ ਲੇਵਹੁ ਮੁਗਧ ਅਜਾਣਾ॥੪॥ ਹੇ ਮੇਰੇ ਪਿਆਰੇ ਵਾਹਿਗੁਰੂ ਜੀ!(ਤੇਰਾ) ਆਪ ਜੀ ਦਾ (ਮਹਲੁ) ਟਿਕਾਣਾ ਨਿਰਗੁਨ ਸਰੂਪ ਜੀ (ਅਗੋਚਰੁ) ਸੁਤੰਤ੍ਰ ਨਿਰਲੇਪ ਹਨ, ਕਿਉਂਕਿ ਪਰਮਪੂਜਨੀਕ ਨਿਰਗੁਨ ਵਾਹਿਗੁਰੂ ਜੀ!ਹੁਣ, ਅਸੰਖ ਬ੍ਰਹਮੰਡ ਦੀ ਰਚਨਾ ਰਚਦਿਆਂ, ਲੈਅ ਕਰਦਿਆਂ, ਹੰਗਤਾ ਰਹਿਤ ਨਿਰਲੇਪ.ਹਨ ਜੀ। ਯਥਾ:-ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ (ਤੇਰਾ) ਆਪ ਜੀ ਦਾ ਭਾਣਾ ਹੁਕਮ ਮੰਨਣਾ ਭੀ (ਬਿਖਮੁ) ਔਖਾ ਹੈ। ਜਿਵੇਂ ਜਿਨ੍ਹਾਂ ਪਿਆਰਿਆਂ ਨਾਮ ਜਪਿਆ ਵੰਡ ਛਕਿਆ, ਚਰਖ਼ੜੀਆਂ 'ਤੇ ਚੜ੍ਹੇ, ਬੰਦ ੨ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਦੇਗਾਂ 'ਚ ਉਬਾਲੇ ਗਏ, ਗੋਲੀਆਂ ਸਹਾਰੀਆਂ, ਧਰਮ-ਯੁੱਧਾਂ 'ਚ ਪੁਰਜਾ ੨ ਕਟਵਾ ਕੇ ਸ਼ਹੀਦ ਹੋਏ, ਪ੍ਰਸੰਨ ਰਹਿ ਕੇ ਆਪ ਜੀਦਾ ਭਾਣਾ ਮਿੱਠਾ ਕਰਕੇ ਮੰਨਿਆ। ਕਹੁ ਨਾਨਕ ਢਹਿ ਪਇਆ ਦੁਆਰੈ; ਰਖਿ ਲੇਵਹੁ ਮੁਗਧ ਅਜਾਣਾ॥੪॥ (੧੧੯੬) ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:- ਦਾਸਨ ਦਾਸ ਆਪ ਜੀ ਦੇ ਦੁਆਰੈ 'ਤੇ ਢਹਿ ਪਇਆ ਹੈ, ਇਸ ਲਈ ਦਾਸਨ ਦਾਸ (ਮੁਗਧ) ਬੇਸਮਝ (ਅਜਾਣਾ) ਅਣਜਾਣ ਨੂੰ, ਅਪਣੇ ਨਿਰਗੁਨ ਸਰੂਪ 'ਚ, ਰਖਿ (ਲੇਵਹੁ) ਲਵੋ ਜੀ। ਯਥਾ:- ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥) ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥ ਮੋਹਿ ਗਰੀਬ ਕਉ ਲੇਹੁ ਰਲਾਇ॥ ਨਾਨਕ ਆਇ ਪਏ ਸਰਣਾਇ॥)

੧੯੪.ਵਾਹਿਗੁਰੂ॥ ਅਪੁਨੇ ਠਾਕੁਰ ਕੀ ਹਉ ਚੇਰੀ॥ ਚਰਨ ਗਹੇ ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥) ੧ਓ ਸਤਿਨਾਮੁ ਕਰਤਾ ਪੁਰਖੁ ਜੀ ਦੇ ਪੂਰਨ ਗੁਰ ਅਵਤਾਰ, ਪਰਮ-ਪੂਜਨੀਕ

ਸੱਚੇ ਸਤਿਗੁਰੂ ਸਾਹਿਬ ਜੀ, ਕਲਿਜੁੱਗੀ ਜੀਆਂ ਦੀ ਹੰਗਤਾ ਨਿਵਿਰਤ ਕਰਨ ਲਈ, ਅਤੀ ਹੀ ਨਿਮ੍ਰਤਾ ਹਲੀਮੀ ਗ੍ਰੀਬੀ ਭਾਉ ਭਗਤੀ ਦਾ ਉਪਦੇਸ਼ ਦ੍ਰਿੜ ਕਰਵਾ ਰਹੇ ਹਨ। ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਹਉ) ਦਾਸਨ ਦਾਸੀ ਅਪੁਨੇ (ਠਾਕੁਰ) ਮਾਲਕ ਪ੍ਰਭੂ (ਕੀ) ਦੀ (ਚੇਰੀ) ਦਾਸੀ ਹੈ। ਰੋਮ ੨ ਕਰਕੇ, ਦਾਸੀ ਬਣਕੇ (ਜਗਜੀਵਨ) ਜਗਤ ਦੇ ਜੀਵਨ ਰੂਪ (ਪ੍ਰਭ) ਸਮਰੱਥ ਵਾਹਿਗੁਰੂ ਜੀ (ਕੇ) ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਮਹਾਨ ਪਰਉਪਕਾਰੀ ਚਰਨ-ਕਮਲ (ਗਹੇ) ਪਕੜੇ ਹਨ। ਯਥਾ:-ਦਿੜੁ ਕਰਿ.ਚਰਣ ਗਹੇ ਪ੍ਰਭ ਤੁਮ੍ਰੇ; ਸਹਜੇ.ਬਿਖਿਆ ਭਈ ਖੀਓ॥ ਚਰਨ ਗਹੇ ਦਾ ਭਾਵ ਚਰਨਾਂ ਦਾ ਪ੍ਰਪੱਕ ਧਿਆਨ ਕੀਤਾ, ਚਰਨਾਂ ਨੂੰ ਚੱਟਿਆ, ਚਰਨਾਂ 'ਚ ਲੀਣਤਾ ਪਾਈ, ਤਨ ਮਨ ਧਨ ਸਿਰ ਚਰਨਾਂ 'ਚ ਅਰਪਿਆ ਤਾਂ ਜਗਜੀਵਨ ਨੇ ਕ੍ਰਿਪਾ ਕਰਕੇ ਦਾਸਨ ਦਾਸੀ ਦੀ ਮਨ ਬਾਣੀ ਸ੍ਰੀਰ ਦੀ (ਹਉਮੈ) ਹੰਗਤਾ ਮਾਰਿ ਕੇ (ਨਿਬੇਰੀ) ਨਿਬੇੜ ਦਿਤੀ ਭਾਵ ਖ਼ਤਮ ਕਰ ਦਿਤੀ।

੧੯੫.ਵਾਹਿਗੁਰੂ॥ ਜੇ ਤਖਤਿ ਬੈਸਾਲਹਿ, ਤਉ ਦਾਸ ਤੁਮ੍ਾਰੇ; ਘਾਸੁ ਬਢਾਵਹਿ ਕੇਤਕ ਬੋਲਾ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਪ੍ਰਭ ਸਮਰਥ ਸ੍ਰਬ ਪ੍ਰਤਿਪਾਲਕ! ਆਪ ਜੀ ਪਰਮ ਕ੍ਰਿਪਾਲਤਾ ਕਰਕੇ ਜੇ ਤਖਤਿ 'ਤੇ (ਬੈਸਾਲਹਿ) ਬਿਠਾ ਦੇਵੋਂ, (ਤਉ) ਤਾਂ ਭੀ (ਤੁਮ੍ਾਰੇ) ਆਪ ਜੀ ਦੇ ਦਾਸਨ ਦਾਸ ਹਾਂ। ਜੇਕਰ ਆਪ ਜੀ ਰਾਜ ਖੋਹ ਕੇ, ਘਾਸੁ (ਬਢਾਵਹਿ) ਬਢਾਓ ਤਾਂ ਦਾਸਨ ਦਾਸਾਂ ਨੇ (ਕੇਤਕ) ਕਿਤਨਾ ਕੁ ਭਾਵ ਕੀ (ਬੋਲਾ) ਬੋਲਣਾ ਹੈ?

੧੯੬.ਵਾਹਿਗੁਰੂ॥ ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਕਵਨ ਮੂਲ ਤੇ. ਮਾਨੁਖੁ ਕਰਿਆ; ਇਹੁ ਪਰਤਾਪੁ ਤੁਹਾਰਾ॥ ਸਾਰਗ ਰਾਗ 'ਚ ਸ਼ਹੀਦਾਂ ਦੇ ਸਿਰਤਾਜ, ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਵਾਹਿਗੁਰੂ ਜੀ ਦੇ ਸਨਮੁਖ ਘਣੀ ਨਿਮ੍ਰਤਾ ਸਹਿਤ, ਪ੍ਰੇਮ ਬੇਨਤੀ ਕਰਦੇ ਹਨ:-ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ!(ਮੋਹਿ) ਦਾਸਨ ਦਾਸ ਬਿਚਾਰਾ (ਅਨਾਥੁ) ਯਤੀਮ, (ਕਵਨੁ) ਕੌਣ ਚੀਜ਼ ਹੈ?ਭਾਵ ਕੁੱਝ ਭੀ ਸਮਰੱਥਾ ਨਹੀਂ ਰੱਖਦਾ। (ਕਵਨ) ਕਿਹੜੇ (ਮੂਲ) ਮੁੱਢ ਭਾਵ ਰਕਤ ਬਿੰਦ (ਤੇ) ਤੋਂ, ਬੜੀ ਹੀ ਸੁੰਦਰ ਨਰ ਨਰਾਇਣੀ ਦੇਹ ਮਾਨੁਖੁ ਨੂੰ (ਕਰਿਆ) ਬਣਾਇਆ ਹੈ। ਜਿਸ ਦੁਆਰਾ ਆਪ ਜੀ ਦੀ ਪ੍ਰਾਪਤੀ ਹੋ ਸਕਦੀ ਹੈ। ਇਹੁ (ਤੁਹਾਰਾ) ਆਪ ਜੀ ਦਾ ਹੀ ਮਹਾਂ ਅਸਚਰਜ ਬਿਸਮਾਦ ਅਨਤ ਕਲਾਵਾਨ ਤੇਜ਼ ਪਰਤਾਪੁ ਹੈ। ਯਥਾ:- ਗੁਸਾਈ; ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ ਉਪਾਇ ਸਮਾਵਨ; ਸਗਲ ਛਤ੍ਰਪਤਿ ਬੀਠਾ॥) ਬਿਰਾਜਿਤ; ਰਾਮ ਕੋ ਪਰਤਾਪ॥ ਆਧਿ ਬਿਆਧਿ ਉਪਾਧਿ ਸਭ ਨਾਸੀ; ਬਿਨਸੇ ਤੀਨੈ ਤਾਪ॥੧॥

੧੯੭.ਵਾਹਿਗੁਰੂ॥ ਪਤਿਤ ਪਾਵਨ ਭਗਤਿ ਬਛਲ; ਦੀਨ ਕਿਰਪਾ ਧਾਰ॥ ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧ ਸੰਗਿ ਉਧਾਰ॥੨॥ ਵਾਹਿਗੁਰੂ(ਨਾਨਕੁ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ, (ਪਤਿਤ) ਅਪਿਵੱਤ੍ਰਾਂ ਨੂੰ (ਪਾਵਨ) ਪਵਿੱਤ੍ਰ ਕਰਨ ਵਾਲੇ (ਭਗਤਿ) ਭਗਤਾਂ ਦੇ (ਬਛਲ) ਪਿਆਰੇ, ਹੇ ਪ੍ਰਭੂ ਜੀ!ਦਾਸਨ ਦਾਸ (ਦੀਨ) ਗ੍ਰੀਬ ਉੱਤੇ ਕਿਰਪਾ ਦ੍ਰਿਸਟੀ (ਧਾਰ) ਧਾਰਨਾ ਕਰੋ ਜੀ। ਦਾਸਨ ਦਾਸ (ਕਰ) ਹੱਥ ਜੋੜਿ ਕੇ ਵਾ ਅੰਦਰੋਂ ਮਨ ਚਿੱਤ ਰੂਪੀ ਹੱਥ ਜੋੜ ਕੇ, ਇਹ ਦਾਨੁ

(ਮਾਂਗੈ) ਮੰਗਦਾ ਹੈ ਕਿ ਦਾਸਨ ਦਾਸ ਗ੍ਰੀਬ ਨੂੰ ਸਾਧ ਸੰਗਿ ਦੁਆਰਾ, ਔਗੁਣਾਂ ਵਿਕਾਰਾਂ ਤੋਂ(ਉਧਾਰ) ਮੁਕਤ ਕਰ ਲਵੋ ਜੀ। ਜੇ ਕੋਈ ਚੀਜ਼ ਮੁੱਲ ਖ਼ਰੀਦੀਏ ਤਾਂ ਉਸ ਦਾ ਅਹਿਸਾਨ ਨਹੀਂ ਮੰਨੀਦਾ, ਪਰ ਜੇ ਮੁਫ਼ਤ ਪ੍ਰਾਪਤ ਕਰੀਏ ਤਾਂ ਦਿਲ 'ਚ ਦਾਨੀ ਦਾ ਬੜਾ ਭਾਰੀ ਅਹਿਸਾਨ ਮੰਨੀਦਾ ਹੈ। ਪਰ ਇਹ ਤਾਂ ਆਤਮ ਦਾਨ ਹੈ, ਇਸ ਦਾ ਦੁਨਿਆਵੀ ਦਾਨ ਨਾਲੋਂ ਕਰੋੜਾਂ ਗੁਣਾਂ ਅਹਿਸਾਨ ਮੰਨ ਕੇ, ਜੀਉ ਪ੍ਰਾਣ ਧਨ ਆਗੇ ਧਰ ਕੇ ਸਿਰ ਦੇਣ ਤੱਕ ਭੀ ਗੁਰੂ ਦੀ ਸੱਚੀ ਸੇਵਾ ਕਰਨੀ ਹੈ। ਯਥਾ:- ਅਨਿਕ ਭਾਂਤਿ ਕਰਿ ਸੇਵਾ ਕਰੀਐ॥ ਜੀਉ ਪ੍ਰਾਨ ਧਨੁ ਆਗੈ ਧਰੀਐ॥ ਐਸਾ ਆਤਮ ਦਾਨ ਸਤਿਗੁਰਾਂ ਤੋਂ ਬਿਨਾ ਹੋਰ ਕੋਈ ਭੀ ਅਵਤਾਰ ਪੈਗੰਬਰ ਨਹੀਂ ਦੇ ਸਕਿਆ ਅਤੇ ਨ ਦੇ ਸਕੇਗਾ। ਯਥਾ:-ਜਿਨ ਤੂੰ ਸੇਵਿਆ ਭਾਉ ਕਰਿ; ਸੇਈ ਪੁਰਖ ਸੁਜਾਨ॥ ਤਿਨਾ ਪਿਛੈ ਛੁਟੀਐ; ਜਿਨ ਅੰਦਰਿ ਨਾਮੁ ਨਿਧਾਨੁ॥ ਗੁਰ ਜੇਵਡੁ.ਦਾਤਾ ਕੋ ਨਹੀ; ਜਿਨਿ ਦਿਤਾ ਆਤਮ ਦਾਨੁ॥੨॥) ਸਤਿਗੁਰੁ ਦਾਤਾ.ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ॥

੧੮੮.ਵਾਹਿਗੁਰੂ॥ ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ॥ ਕਹਿ ਨਾਨਕ ਸਭ ਅਉਗਨ ਮੋ ਮੈ; ਰਾਖਿ ਲੇਹੁ ਸਰਨਾਇਓ॥੨॥ (੧੨੩੨) ਅਦੁਤੀ ਸ਼ਹੀਦੀ ਦੇਣ ਵਾਲੇ ਸ਼ਹੀਦਾਂ ਦੇ ਜਨਮ ਦਾਤੇ, ਵਾਹਿਗੁਰੂ (ਨਾਨਕ) ਸਤਿਗੁਰੂ ਨੌਵੇਂ ਪਾਤਿਸਾਹ ਜੀ, ਘਣੀ ਹੀ ਨਿਮ੍ਰਤਾ ਹਲੀਮੀ ਗ੍ਰੀਬੀ ਆਜ਼ਜ਼ੀ ਦੀਨਤਾ ਨਾਲ, ਵਾਹਿਗੁਰੂ ਜੀ ਦੇ ਸਨਮੁਖ ਕਹਿ ਰਹੇ ਹਨ:-ਹੇ ਵਾਹਿਗੁਰੂ ਜੀ! (ਮੋ) ਦਾਸਨ ਦਾਸ(ਮੈ) 'ਚ ਭਾਵੇਂ ਸਭ ਅਉਗਨ ਹੀ ਔਗੁਣ ਹਨ, ਪਰ ਫੇਰ ਭੀ ਦਾਸਨ ਦਾਸ ਨੂੰ ਆਪਣੀ (ਸਰਨਾਇਓ) ਸ਼ਰਨ 'ਚ, ਰਾਖਿ (ਲੇਹੁ) ਲਵੋ ਜੀ। ਯਥਾ:- ਸਭਿ ਅਵਗਣ; ਮੈ ਗੁਣੁ ਨਹੀ ਕੋਈ॥ ਕਿਉ ਕਰਿ; ਕੰਤ ਮਿਲਾਵਾ ਹੋਈ॥੧॥) ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ.ਕਛੂ ਨ ਜਾਨਊ; ਨੀਚੁ ਮੂਰਖਾਰੇ॥੧॥)

੧੮੯.ਵਾਹਿਗੁਰੂ॥ ਲੇਖਾ ਲਿਖੀਐ; ਮਨ ਕੈ ਭਾਇ॥ ਨਾਨਕ ਭੀਜੈ; ਸਾਚੈ ਨਾਇ॥੨॥ (੧੨੩੭) ਧੰਨ ਗੁਰੂ ਨਾਨਕ ਦੇਵ ਸਾਹਿਬ ਜੀ, ਅਪਨੇ ਪਰਮ ਪਾਕ ਨਿਰਗੁਨ ਸਰੂਪ ਜੀ ਦੁਆਰਾ, ਹੁਣ ਸਾਰੇ ਜੀਆਂ ਨੂੰ ਸੁਆਸ ਪਦਾਰਥ ਨਾਮੁ ਬਖ਼ਸ਼ ਰਹੇ ਹਨ। ਫ਼ਲਾਂ 'ਚ ਰਸ, ਫੁੱਲਾਂ 'ਚ ਸੁਗੰਧੀ ਭਰ ਰਹੇ ਹਨ। ਹਜ਼ੂਰ ਫ਼ੁਰਮਾਉਂਦੇ ਹਨ:-ਹੇ ਭਾਈ!ਮਨ (ਕੈ) ਦੇ (ਭਾਇ) ਪ੍ਰੇਮ ਨਾਲ ਸਾਚੈ (ਨਾਇ) ਨਾਮ ਦਾ ਲੇਖਾ ਆਪਣੇ ਦਿਲ, ਰੋਮ ੨ 'ਤੇ (ਲਿਖੀਐ) ਲਿਖਣਾ ਕਰੀਏ, ਲਿਖਣੇ ਕਰਕੇ ਵਾਹਿਗੁਰੂ ਜੀ (ਭੀਜੈ) ਪ੍ਰਸੰਨ ਹੋਣ।

੧੯੦.ਵਾਹਿਗੁਰੂ॥ ਸਲੋਕ ਮਹਲਾ ੨॥ ਆਪਿ ਉਪਾਏ ਨਾਨਕਾ; ਆਪੇ ਰਖੈ ਵੇਕ॥ ਮੰਦਾ ਕਿਸਨੋ ਆਖੀਐ; ਜਾ ਸਭਨਾ ਸਾਹਿਬੁ ਏਕੁ॥ (੧੨੩੭) ਸਤਿਗੁਰੂ ਸ੍ਰੀ ਗੁਰੂ ਅੰਗਦ ਸਾਹਿਬ ਜੀ ਹੁਣ, ਅਪਨੇ ਨਿਰਗੁਨ ਸਰੂਪ ਜੀ ਦੁਆਰਾ ਅਸੰਖ ਅਨੰਤ ਸੂਰਜਾਂ, ਚੰਦ੍ਰਮਿਆਂ ਤਾਰਿਆਂ, ਅਗਨੀਆਂ ਬਿਜਲੀਆਂ ਟਿਟਿਆਣਿਆਂ ਸਾਰੀਆਂ ਦੇਹਾਂ ਨੂੰ ਸਦਾ ਪ੍ਰਕਾਸ਼ ਰਹੇ ਹਨ। ਐਸੇ ਸਮਰੱਥ ਗੁਰੂ ਜੀ, ਜੀਵ ਦੀ ਦੋਖ ਦ੍ਰਿਸਟੀ ਮੇਟਣ ਨੂੰ ਸਮਰੱਥ ਹਨ। ਸਤਿਗੁਰੂ ਨਾਨਕਾ ਦੇਵ ਸਾਹਿਬ ਜੀ ਦੇ (੨) ਦੂਜੇ

(ਮਹਲਾ) ਸਰੂਪ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਸਲੋਕ ਉਚਾਰਦੇ ਹਨ:-ਬ੍ਰਹਮ ਸਰੂਪ ਗੁਰੂ ਨਾਨਕ ਸਾਹਿਬ ਜੀ ਨੇ ਆਪੇ ਹੀ ਸਾਰੇ ਜੀਵ (ਉਪਾਏ) ਪੈਦਾ ਕੀਤੇ ਹਨ, ਪਰ ਇਨ੍ਹਾਂ ਜੀਵਾਂ ਨੇ ਹੰਗਤਾ ਕਰਕੇ, ਆਪਣੇ ਦਿਲ 'ਚ ਆਪਿ ਹੀ ਵਾਹਿਗੁਰੂ ਜੀ ਨਾਲੋਂ (ਵੇਕ) ਫ਼ਰਕ ਪਾ (ਰਖੈ) ਰੱਖਿਆ ਹੈ। (ਜਾ) ਜਦੋਂ ਸਭਨਾ ਜੀਆਂ ਦੇ (ਸਾਹਿਬੁ) ਮਾਲਕ (ਏਕੁ) ਇੱਕ ਅਦ੍ਵੈਤ ਰੂਪ ਬ੍ਰਹਮ ਜੀ ਸਭਨਾ 'ਚ ਹਨ, ਤਾਂ ਮੰਦਾ ਕਿਸਨੋ ਆਖੀਐ। ਧੰਨ ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੀ ਅੰਮ੍ਰਿਤ ਰੂਪ ਬ੍ਰਹਮ ਦ੍ਰਿਸਟੀ 'ਚ ਕੋਈ ਭੀ ਬੁਰਾ ਨਹੀਂ ਹੈ। ਯਥਾ:-ਮਨ ਅਪੁਨੇ ਤੇ; ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ; ਸਾਜਨਾ॥) ਜੋ ਪ੍ਰਭ ਕੀਨੋ.ਸੋ ਭਲ ਮਾਨਿਓ; ਏਹ ਸੁਮਤਿ.ਸਾਧੂ ਤੇ ਪਾਈ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥

੧੯੧.ਵਾਹਿਗੁਰੂ॥ ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥) ਜਾਹਰ ਪੀਰ ਜਗਤੁ ਗੁਰੁ ਬਾਬਾ॥੩॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਧੰਨ ਹਨ, ਜੋ ਹੁਣ ਕ੍ਰੋੜਾਂ ਬ੍ਰਹਮੰਡਾਂ ਨੂੰ, ਅਪਨੇ ਨਿਰਗੁਨ ਸਰੂਪ ਜੀ ਦੁਆਰਾ, ਰਚ ਲੈਅ ਕਰ ਰਹੇ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ. ਕੀਮ ਨ ਪਹੀ॥) ਹਜ਼ੂਰ ਫ਼ੁਰਮਾਉਂਦੇ ਹਨ:-ਹੇ ਭਾਈ! (ਕੁਲੀਨੁ) ਉੱਚੀ ਕੁਲ ਜਾਤਿ ਵਾਲਾ, ਮਾਨ ਅਭਿਮਾਨ ਤੋਂ ਰਹਿਤ, ਹੰਗਤਾ ਤਿਆਗ ਕੇ ਸਿਰ ਦੇਣ ਵਾਲਾ, ਜੇ ਕੋਈ ਵਾਹਿਗੁਰੂ ਜੀ ਦਾ ਸੇਵਕੁ (ਹੋਇ) ਹੋਵੇ, (ਤਾ) ਤਿਸ ਦੇ ਜਸ (ਕਾ) ਦਾ ਕਹਣਾ, ਦਾਸਨ ਦਾਸ (ਕੋਇ) ਕੋਈ ਭੀ (ਨ) ਨਹੀਂ (ਕਹਹੁ) ਕਹਿ ਸਕਦਾ, ਭਾਵ ਉਸ ਦਾ ਜਸ ਬਹੁਤਾ ਕਿਹਾ ਨਹੀਂ ਜਾ ਸਕਦਾ। ਜਿਵੇਂ ਇੱਕ ਤਾਂ ਅੰਮ੍ਰਿਤ ਹੋਵੇ ਦੂਜਾ ਸੋਨੇ ਦੇ ਭਾਂਡੇ 'ਚ ਪਾਇਆ ਜਾਵੇ। ਇਸੇ ਤਰ੍ਹਾਂ ਇੱਕ ਤਾਂ ਉੱਚੀ ਜ਼ਾਤੀ ਹੋਵੇ, ਦੂਜਾ ਅਸੰਖ ਅਨੰਤ ਬ੍ਰਹਮੰਡਾਂ ਦੇ ਮਾਲਕ ਦਾ ਸੇਵਕ ਬਣ ਜਾਵੇ। ਇਸ ਲਈ ਉਸ ਦਾ ਜਸ ਕਿਸੇ ਤੋਂ ਵੀ ਕਿਹਾ ਨਹੀਂ ਜਾ ਸਕਦਾ। ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਨੀਚ ਤੋਂ ਨੀਚ ਅਤਿ ਨੀਚ (ਸਨਾਤੀ) ਸਨਾਤ ਜਾਤ ਹੈ, ਜਿਸ ਤੋਂ ਚੰਡਾਲ ਭੀ ਨਫਰਤ ਕਰਦੇ ਹਨ। ਹੇ ਭਾਈ!ਜੇਕਰ ਐਨੀ(ਸਨਾਤੀ) ਨੀਚ ਜਾਤ ਵਿਚਿ ਕੋਈ ਵਾਹਿਗੁਰੂ ਜੀ ਦਾ ਸੇਵਕੁ, ਬਿਨੁ ਜਿਹਵਾ; ਜੋ ਜਪੈ ਹਿਆਇ॥ ਦੀ ਅਵਸਥਾ ਵਾਲਾ (ਹੋਇ) ਹੋਵੇ (ਸੋਇ) ਉਹ ਦਾਸਨ ਦਾਸ ਦੇ ਸ੍ਰੀਰ ਦੇ ਚਮੜੇ ਦੀਆਂ (ਪਣ੍ਹੀਆ) ਜੁੱਤੀਆਂ ਆਪਣੇ ਚਰਨਾਂ 'ਚ (ਪਹਿਰੈ) ਪਾਵੇ।

੧੯੨.ਵਾਹਿਗੁਰੂ॥ ਸਤਿਗੁਰੁ ਦੇਉ.ਪ੍ਰਤਖਿ ਹਰਿ ਮੂਰਤਿ; ਜੋ ਅੰਮ੍ਰਿਤ ਬਚਨ ਸੁਣਾਵੈ॥ ਨਾਨਕ ਭਾਗ ਭਲੇ ਤਿਸੁ ਜਨ ਕੇ; ਜੋ ਹਰਿ ਚਰਣੀ ਚਿਤੁ ਲਾਵੈ॥੫॥ (੧੨੬੪) ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ.ਤਿਨੈ ਸਵਾਰਿਆ॥ ਅਨੁਸਾਰ ਵਾਹਿਗੁਰੂ ਨਾਨਕ ਸਤਿਗੁਰੂ ਰਾਮਦਾਸ ਸਾਹਿਬ ਜੀ

ਵਾਹਿਗੁਰੂ ਮਹੱਲੇ ਪਹਿਲੇ ਦੂਜੇ ਤੀਜੇ ਸਤਿਗੁਰਾਂ ਦੀ ਮਹਾਨ ਮਹਿਮਾ ਫ਼ੁਰਮਾਉਂਦੇ ਹਨ:-ਹੇ ਭਾਈ!(ਦੇਉ) ਪਰਮ ਪੂਜਨੀਕ ਸਤਿਗੁਰੁ ਸਾਹਿਬ ਜੀ, (ਦੇਉ) ਪ੍ਰਕਾਸ਼ ਸਰੂਪ ਹਰਿ ਜੀ ਦੀ ਪ੍ਰਤਖਿ(ਮੂਰਤਿ) ਸਰੂਪ ਹਨ, ਜੋ ਅੰਮ੍ਰਿਤ ਬਚਨ ਗੁਰਬਾਣੀ ਕਥਾ ਕੀਰਤਨ(ਸੁਣਾਵੈ) ਸੁਣਾਉਂਦੇ ਹਨ। ਤਿਸੁ (ਜਨ) ਪਿਆਰੇ ਗੁਰੂ ਪ੍ਰੇਮੀ ਭਗਤ ਜੀ ਕੇ ਭਾਗ ਭਲੇ ਹਨ, ਜੋ (ਹਰਿ) ਵਾਹਿਗੁਰੂ ਜੀ ਦੇ ਪਰਮ-ਪੂਜਨੀਕ ਪਰਮ-ਪਵਿੱਤ੍ਰ (ਚਰਣੀ) ਚਰਨ-ਕਮਲਾਂ 'ਚ ਚਿਤੁ (ਲਾਵੈ) ਲਾਉਂਦੇ ਹਨ।

੧੯੩.ਵਾਹਿਗੁਰੂ॥ ਹਰਿ ਕਾ ਚਿਹਨੁ ਸੋਈ ਹਰਿ ਜਨ ਕਾ; ਹਰਿ ਆਪੇ ਜਨ ਮਹਿ ਆਪੁ ਰਖਾਂਤਿ॥ ਪਰਮ ਪੂਜਨੀਕ ਬ੍ਰਹਮ ਸਰੂਪ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਜਿਸ ਪਿਆਰੇ ਦੇ ਹਿਰਦੇ 'ਚ ਸਤਿਗੁਰੂ ਮਹਾਰਾਜ ਸਾਹਿਬ ਜੀ ਵਸੇ ਹੋਏ ਹਨ। ਐਸੇ (ਜਨ) ਪਿਆਰੇ ਭਗਤ (ਮਹਿ) ਅੰਦਰ, ਹਰਿ ਜੀ ਨੇ ਆਪੇ, ਆਪਣਾ ਆਪੁ ਸਰੂਪ (ਰਖਾਂਤਿ) ਰੱਖਿਆ ਹੈ। ਇਸ ਲਈ ਜਿਹੜਾ ਹਰਿ ਜੀ ਕਾ(ਚਿਹਨੁ) ਸਰੂਪ ਹੈ, (ਸੋਈ) ਓਹੀ ਹਰਿ ਜੀ ਦੇ ਜਨ (ਕਾ) ਦਾ ਸਰੂਪ ਹੈ। ਧਨੁ ਧੰਨੁ ਗੁਰੂ ਨਾਨਕੁ ਸਮਦਰਸੀ; ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥੪॥ (੧੨੬੪) ਵਾਹਿਗੁਰੂ ਧਨੁ ਧੰਨੁ ਗੁਰੂ ਨਾਨਕੁ ਦੇਵ ਸਾਹਿਬ ਜੀ, ਦੁਸ਼ਮਣ ਮਿਤ੍ਰ, ਦੁੱਖ ਸੁਖ, ਮਾਨ ਅਪਮਾਨ, ਹਰਖ ਸੋਗ, ਸੋਨੇ ਲੋਹੇ ਅੰਮ੍ਰਿਤ ਜ਼ਹਿਰ 'ਚ (ਸਮਦਰਸੀ) (ਸਮ) ਇੱਕੋ ਜਿਹੀ (ਦਰਸੀ) ਦ੍ਰਿਸਟੀ ਰੱਖਣ ਵਾਲੇ ਧੰਨ ਧੰਨ ਹਨ। ਜਿਨਿ ਸਮ ਦ੍ਰਿਸਟੀ ਨਾਲ ਨਿੰਦਾ ਉਸਤਤਿ ਆਪ ਤਰੀ ਹੈ, ਆਪਣੇ ਪਿਆਰੇ ਸਿੱਖਾਂ ਨੂੰ (ਤਰਾਂਤਿ) ਤਰਾਉਂਦੇ ਹਨ। ਨਿੰਦਾ ਉਸਤਤਿ ਤਰੀ ਦਾ ਭਾਵ:-ਸਮਦਰਸੀ ਧੰਨ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ, ਆਪ ਕਿਸੇ ਦੀ ਨਿੰਦਾ ਨਹੀਂ ਕੀਤੀ। ਅਪਣੀ ਨਿੰਦਾ ਹੋਣ ਤੋਂ ਪ੍ਰਵਾਹ ਨਹੀਂ ਕੀਤੀ, ਘਬਰਾਏ ਨਹੀਂ। ਕਿਸੇ ਦੇ ਸਾਹਮਣੇ ਉਸ ਦੀ ਖੁਸ਼ਾਮਦ ਉਸਤਤਿ ਨਹੀਂ ਕੀਤੀ, ਆਪਣੀ ਉਸਤਤਿ ਨਹੀਂ ਕਰਾਈ। ਇਸ ਤਰ੍ਹਾਂ ਆਪ ਜੀ ਨੇ, ਨਿੰਦਾ ਉਸਤਤਿ ਤਰੀ ਹੈ। ਉਪ੍ਰੋਕਤ ਸ਼ੁਭ ਗੁਣ ਬਖ਼ਸ਼ ਕੇ ਆਪਣੇ ਪਿਆਰੇ ਸਿੱਖਾਂ ਨੂੰ ਨਿੰਦਾ ਉਸਤਤਿ ਤੋਂ ਹਟਾ ਕੇ ਤਰਾਇਆ ਹੈ। ਯਥਾ:- ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥

੧੯੪.ਵਾਹਿਗੁਰੂ॥ ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ; ਨਿਤਹਿ ਬਾਨਾਰਸੀ ਆਸ ਪਾਸਾ॥ ਮਾਇਆ ਦੇ ਤਿਆਗੀ ਭਗਤ ਰਵਿਦਾਸ ਸਾਹਿਬ ਜੀ, ਹੁਣ, ਅਪਨੇ ਨਿਰਗੁਨ ਸਰੂਪ ਜੀ ਦੁਆਰਾ, ਕਰੋੜਾਂ ਸੂਰਜਾਂ, ਚੰਦ੍ਰਮਿਆਂ ਅਗਨੀਆਂ ਤਾਰਿਆਂ ਬਿਜਲੀਆਂ ਟਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ। ਵੱਡਭਾਗਣ ਰਾਣੀ ਝਾਲਾਂ ਜੀ, ਆਪ ਜੀ ਨੂੰ ਆਪਣੇ ਜੱਗ 'ਚ ਲੈ ਗਈ। ਜਾਤ ਅਭਿਮਾਨੀ ਲੋਕਾਂ ਨੇ ਭਾਵੇਂ ਆਪ ਜੀ ਤੋਂ ਨਫ਼ਰਤ ਕੀਤੀ, ਪਰ ਫੇਰ ਭੀ ਆਪ ਜੀ ਨੇ ਉਨ੍ਹਾਂ ਨੂੰ ਪੂਰਨ ਖਿਮਾ ਹੀ ਖਿਮਾ ਕੀਤੀ। ਜਦੋਂ ਭੋਜਨ ਛਕਣ ਲੱਗੇ, ਇੱਕ ੨ ਬੰਦੇ ਨਾਲ ਦੋ ੨ ਭਗਤ ਜੀ, ਭੋਜਨ ਛਕਣ ਲੱਗੇ। ਇਹ ਮਹਾਂ ਵਿਸਮਾਦ ਕੌਤਕ ਦੇਖ ਕੇ, ਸਾਰੇ ਵਿੱਦਵਾਨ, ਪੂਰਨ ਭਗਤ ਜੀ ਦੇ ਪਰਉਪਕਾਰੀ ਚਰਨੀਂ ਪੈ ਗਏ। ਆਪ ਜੀ ਨੇ ਫੇਰ ਭੀ ਗੁਮਾਨ ਨਹੀਂ ਕੀਤਾ, ਸਗੋਂ ਵੈਰਾਗ ਨਾਲ

ਆਪਣੇ ਆਪ ਨੂੰ ਚਮਾਰ ਕਿਹਾ, ਨਾਮ ਜਪਣ ਜਪਾਉਣ ਦੀ ਭਾਰੀ ਮਹਿਮਾ ਫ਼ੁਰਮਾ ਰਹੇ ਹਨ:-ਹੇ ਅਕਾਲ ਪੁਰਖ ਜੀਉ!(ਮੇਰੀ) ਦਾਸਨ ਦਾਸ ਦੀ ਨੀਚ ਜਾਤਿ ਚੰਮ ਨੂੰ ਕੁਟ, (ਬਾਂਢਲਾ) ਵੱਢਣ, (ਬਾਨਾਰਸੀ) ਕਾਂਸੀ ਦੇ (ਆਸ ਪਾਸਾ) ਆਲ਼ੇ ਦੁਆਲ਼ੇ (ਨਿਤਹਿ) ਨਿਤਾਪ੍ਰਤੀ (ਢੋਰ) ਮਰੇ ਡੰਗਰ(ਢੋਵੰਤਾ) ਢੋਣ ਵਾਲੀ ਹੈ। ਅਬ ਬਿਪ੍ਰ ਪ੍ਰਧਾਨ, ਤਿਹਿ ਕਰਹਿ ਡੰਡਉਤਿ; ਤੇਰੇ ਨਾਮ ਸਰਣਾਇ, ਰਵਿਦਾਸੁ ਦਾਸਾ॥੩॥ (੧੨੯੩) ਹੇ ਅਕਾਲ ਪੁਰਖ ਜੀਓ!ਆਪ ਜੀ ਦੇ ਨਾਮ ਦੇ ਪ੍ਰਤਾਪ ਕਰਕੇ (ਅਬ) ਹੁਣ (ਤਿਹਿ) ਤਿਸ ਚਮਿਆਰ ਨੂੰ (ਪ੍ਰਧਾਨ) ਮੁਖੀ ਮੰਨੇ ਪ੍ਰਮੰਨੇ ਵਿੱਦਵਾਨ, (ਬਿਪ੍ਰ) ਬ੍ਰਾਹਮਣ (ਡੰਡਉਤਿ) ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ (ਕਰਹਿ) ਕਰਦੇ ਹਨ। ਹੇ ਮਹਾਰਾਜ!ਇਹ (ਤੇਰੇ) ਆਪ ਜੀ ਦੇ ਨਾਮ ਦਾ ਹੀ ਪ੍ਰਤਾਪ ਹੈ। ਆਪ ਜੀ ਦੇ ਨਾਮ ਨੂੰ ਹੀ ਡੰਡਉਤਾਂ ਹੁੰਦੀਆਂ ਹਨ। ਦਾਸਨ ਦਾਸ ਨੀਚ ਚਮਿਆਰ ਨੂੰ ਕੌਣ ਜਾਣਦਾ ਹੈ?ਇਸ ਲਈ ਦਾਸਨ ਦਾਸਾ ਰਵਿਦਾਸੁ (ਤੇਰੇ) ਆਪ ਜੀ ਦੇ ਪਰਮ ਪਵਿੱਤ੍ਰ ਸ਼ੁਭ ਸੱਚੇ ਨਾਮ ਦੀ (ਸਰਣਾਇ) ਸ਼ਰਨ ਹੈ।

੧੯੫.ਵਾਹਿਗੁਰੂ॥ ਜਾ ਕੇ ਕੁਟੰਬ ਕੇ ਢੇਢ ਸਭ, ਢੋਰ ਢੋਵੰਤ ਫਿਰਹਿ; ਅਜਹੁ ਬੰਨਾਰਸੀ ਆਸ ਪਾਸਾ॥ ਧੰਨ ਰਵਿਦਾਸ ਭਗਤ ਸਾਹਿਬ ਜੀ, ਅਪਨੇ ਵਿਸਮਾਦ ਨਿਰਗੁਨ ਸਰੂਪ ਜੀ ਦੁਆਰਾ ਹੁਣ ਸਾਡੇ ਸੁਆਸਾਂ ਨੂੰ ਪ੍ਰਕਾਸ਼ ਰਹੇ ਹਨ। ਆਪ ਜੀ ਨੂੰ ਸ੍ਰੇਸਟਾਚਾਰ ਕਰਨ ਵਾਲੇ ਮੁਖੀ ਬ੍ਰਹਮਣ ਡੰਡਉਤ ਕਰਨ ਲੱਗੇ। ਯਥਾ:- ਪਤਿਤ ਜਾਤਿ ਉਤਮੁ ਭਇਆ; ਚਾਰਿ ਵਰਨ ਪਏ ਪਗਿ ਆਇ॥ ਐਨੀ ਭਾਰੀ ਮੰਨਤਾ ਪੂਜਾ ਹੋਣ ਤੋਂ ਭੀ ਆਪ ਜੀ ਨੇ ਮਾਣ ਨਹੀਂ ਕੀਤਾ। ਨਾਮ ਦੀ ਮਹਾਨ ਮਹਿਮਾ ਜਣਾਉਂਦਿਆਂ, ਉਨ੍ਹਾਂ ਦੀ ਜ਼ਾਤੀ ਨਫ਼ਰਤ ਮੇਟਣ ਲਈ ਪੁੱਛਿਆ, “ਆਪ ਜੀ ਬ੍ਰਹਮਾ ਜੀ ਨੂੰ ਮੰਨਦੇ ਹੋਂ” ਕਹਿੰਦੇ, “ਹਾਂ ਜੀ”, ਤਾਂ ਆਪ ਜੀ ਨੇ ਕਿਹਾ, ਬ੍ਰਹਮਾ ਜੀ ਤਾਂ ਕਵਲ ਤੋਂ ਪੈਦਾ ਹੋਏ ਸਨ, ਜਨਮ ਕਰਕੇ ਬ੍ਰਹਮਣ ਨਹੀਂ ਸਨ। ਦਸ ਲੱਖ ਵਰ੍ਹਾ ਤਪ ਕਰਕੇ ਬ੍ਰਹਮਾ ਜੀ ਬਣ ਕੇ, ਸ੍ਰਿਸਟੀ ਰਚਣ ਦੀ ਤਾਕਤ ਪ੍ਰਾਪਤ ਕੀਤੀ। ਪਰਾਸਰ ਰਿਖੀ ਅਤੇ ਮਛੋਦਰੀ ਤੋਂ ਪੈਦਾ ਹੋਣ ਵਾਲੇ ਵਿਆਸ ਜੀ, ਬ੍ਰਾਹਮਣ ਨਹੀਂ ਸਨ। ਬ੍ਰਹਮਾ ਤੋਂ ਪੈਦਾ ਹੋਣ ਵਾਲੇ, ਸਨਕ ਸਨੰਦਨ, ਸਨਾਤਨ ਸਨਤ ਕੁਮਾਰ ਆਦਿ ਨਾਮ ਜਪਣੇ ਕਰਕੇ ਮੰਨੇ ਪੂਜੇ ਗਏ। ਬ੍ਰਹਮਾ ਅਤੇ ਵੇਸਵਾ ਉਰਵਸੀ ਤੋਂ ਪੈਦਾ ਹੋਣ ਵਾਲੇ ਵਸਿਸਟ ਮੁਨੀ ਜੀ ਭਾਵੇਂ ਜਨਮ ਕਰਕੇ ਬ੍ਰਾਹਮਣ ਨਹੀਂ ਸਨ, ਪਰ ਨਾਮ ਜਪਣੇ ਕਰਕੇ ਪੂਜੇ ਗਏ। ਭਗਤ ਕਬੀਰ ਸਾਹਿਬ ਜੀ ਜੁਲਾਹੇ ਅਤੇ ਭਗਤ ਨਾਮਦੇਵ ਸਾਹਿਬ ਜੀ ਛੀਂਬੇ ਜਾਤੀ ਦੇ ਸਨ, ਪਰ ਨਾਮ ਦੇ ਪ੍ਰਤਾਪ ਕਰਕੇ ਮੰਨੇ ਪੂਜੇ ਗਏ। ਭਗਤ ਜੀ ਨੇ ਲੂੰ ੨ ਕਰਕੇ ਅਕਾਲ ਪੁਰਖ ਜੀ ਦਾ ਧੰਨਵਾਦ ਕਰਦਿਆਂ ਸਨਮੁਖ ਨਾਮ ਦੀ ਮਹਿਮਾ ਕਹੀ। ਜਾ ਕੇ ਕੁਟੰਬ ਕੇ ਢੇਢ ਸਭ, ਢੋਰ ਢੋਵੰਤ ਫਿਰਹਿ; ਅਜਹੁ ਬੰਨਾਰਸੀ ਆਸ ਪਾਸਾ॥ (ਜਾ) ਜਿਸ ਨੀਚ ਚਮਿਆਰ ਰਵਿਦਾਸ (ਕੇ) ਦੀ ਚਮਿਆਰ ਜ਼ਾਤੀ (ਕੇ) ਦੇ(ਢੇਢ) ਪਸ਼ੂਆਂ ਵਰਗੇ ਮੂਰਖ ਸਭ (ਕੁਟੰਬ) ਪਰਿਵਾਰ (ਅਜਹੁ) ਹੁਣ ਵੀ, (ਬੰਨਾਰਸੀ) ਕਾਂਸੀ ਦੇ (ਆਸ ਪਾਸਾ) ਆਲੇ ਦੁਆਲੇ (ਢੋਰ) ਮੁਰਦੇ ਪਸ਼ੂਆਂ ਨੂੰ (ਢੋਵੰਤ) ਢੋਂਦੇ (ਫਿਰਹਿ) ਫਿਰਦੇ ਹਨ। ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ; ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥੨॥

(੧੨੯੩) ਜਿਸ ਦਾਸਨ ਦਾਸ ਦੀ ਚਮਿਆਰ ਜ਼ਾਤੀ ਦੇ ਸਭ ਪ੍ਰਵਾਰ, ਕਾਂਸੀ ਦੇ ਆਲੇ ਦੁਆਲੇ ਮੁਰਦੇ ਪਸ਼ੂਆਂ ਨੂੰ ਢੋਂਦੇ ਹਨ, (ਤਿਨ) ਤਿਨ੍ਹਾਂ ਦੇ (ਤਨੈ) ਪੁੱਤਰ ਦਾਸਾਨ ਦਾਸਾ ਰਵਿਦਾਸ ਨੂੰ ਸ੍ਰੇਸ਼ਟ (ਆਚਾਰ) ਕਰਤੱਬਾਂ ਸਹਿਤ ਭਾਵ ਸ਼ੁਭ ਕਰਮੀ (ਬਿਪ੍ਰ) ਬ੍ਰਾਹਮਣ, (ਡੰਡਉਤਿ) ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ (ਕਰਹਿ) ਕਰਦੇ ਹਨ। ਇਹ ਸਭ ਨਾਮ ਦਾ ਹੀ ਪ੍ਰਤਾਪ ਹੈ।

੧੯੬.ਵਾਹਿਗੁਰੂ॥ ਤਿਆਗੀਐ ਗੁਮਾਨੁ ਮਾਨੁ. ਪੇਖਤਾ ਦਇਆਲ ਲਾਲ; ਹਾਂ ਹਾਂ. ਮਨ ਚਰਨ ਰੇਨ॥ (੧੩੦੫) ਉੱਬਲਦੀ ਦੇਗ ਅੰਦਰ ਬੈਠ ਕੇ, ਤੱਤਾ ਰੇਤਾ ਸੀਸ 'ਤੇ ਪੁਆ ਕੇ, ਤੱਤੇ ਰੇਤੇ 'ਤੇ ਬੈਠ ਕੇ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਕੇ, ਧੀਰਜ ਧਰਿਆ, ਅਜਰ ਜਰਿਆ, ਭਾਣਾ ਮੰਨਣ ਦਾ ਸਬਕ ਸਿਖਾਇਆ। ਐਸੇ ਮਹਾਨ ਪਰਉਪਕਾਰੀ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਆਪ ਜੀ ਗੁਮਾਨ ਮਾਨ ਦੇ ਤਿਆਗੀ ਹਨ। ਆਪਣੇ ਪ੍ਰੇਮੀਆਂ ਨੂੰ ਗੁਮਾਨ ਮਾਨ ਤਿਆਗਣ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ। ਸਤਿਗੁਰੂ ਰਾਮਦਾਸ ਸਾਹਿਬ ਜੀ 'ਤੇ ਅਥਾਹ ਸ਼ਰਧਾ ਰੱਖਦਿਆਂ ਹਜ਼ੂਰ ਫ਼ੁਰਮਾਉਂਦੇ ਹਨ:-(ਹਾਂ) ਹੇ ਭਾਈ!ਦਾਸਨ ਦਾਸ, (ਲਾਲ) ਪਿਆਰੇ (ਦਇਆਲ) ਦਇਆ ਦੇ ਘਰ, ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਬ੍ਰਹਮ ਸਰੂਪ ਕਰਕੇ (ਪੇਖਤਾ) ਦੇਖਦਾ (ਹਾਂ) ਹੈ, ਮਨ ਗੁਰੂ ਜੀ ਦੇ ਪਰਮ-ਪਵਿੱਤ੍ਰ ਚਰਨ-ਕਮਲਾਂ ਦੀ (ਰੇਨ) ਧੂੜ (ਹਾਂ) ਹੈ। ਸਤਿਗੁਰਾਂ ਦੀ ਚਰਨ ਧੂੜ ਬਣ ਕੇ, ਸਤਿਗੁਰਾਂ ਦੁਆਰਾ (ਗੁਮਾਨੁ) ਅਹੰਕਾਰ, (ਮਾਨੁ) ਸਤਿਕਾਰ ਦੀ ਇੱਛਾ (ਤਿਆਗੀਐ) ਤਿਆਗ ਦੇਈਦਾ ਹੈ, ਤਿਆਗਣਾ ਕਰੀਏ। ਚਰਨ ਧੂੜ ਦਾ ਭਾਵ ਅਤੀ ਹੀ ਨਿਮ੍ਰਤਾ ਹਲੀਮੀ ਗ੍ਰੀਬੀ ਚਰਨਾਂ 'ਚ ਲੀਣਤਾ ਹੈ। ਯਥਾ:- ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਚਰਨ ਰਿਦੇ 'ਚ ਵਸਾਉਣੇ, ਚਰਨ-ਕਮਲਾਂ ਤੋਂ ਬਲਿਹਾਰ ਜਾਣਾ, ਚਰਨ-ਕਮਲਾਂ ਦੀ ਓਟ ਲੈਣੀ, ਚਰਨ-ਕਮਲਾਂ ਨੂੰ ਅਰਾਧਣਾ, ਧੋ ਕੇ ਪੀਣੇ, ਕੇਸਾਂ ਨਾਲ ਝਾੜ੍ਹਨੇ, ਅਧਾਰ ਮੰਨਣੇ। ਚਰਨ-ਧੂੜ ਮਸਤਕ ਨੂੰ ਲਾਉਣੀ, ਚਰਨ ਧੂੜ 'ਚ ਇਸਨਾਨ ਕਰਨਾ ਆਦਿ ਬੇਅੰਤ ਗੁਣ ਸਤਿਗੁਰਾਂ ਦੀ ਚਰਨ-ਧੂੜ'ਚ ਹੀ ਹਨ।

੧੯੭.ਵਾਹਿਗੁਰੂ॥ ਜਾਤ ਨਜਾਤਿ ਦੇਖਿ ਮਤ ਭਰਮਹੁ; ਸੁਕ ਜਨਕ ਪਗੀਂ ਲਗਿ ਧਿਆਵੈਗੋ॥ ਆਪਣੀ ਉੱਚੀ ਜਾਤ ਦੇਖ ਕੇ, ਉਸ ਦਾ ਅਭਿਮਾਨ ਕਰਕੇ, ਭਗਤ ਰਵਿਦਾਸ ਸਾਹਿਬ ਜੀ, ਸ੍ਰੀ ਸੈਣ ਜੀ, ਸ੍ਰੀ ਕਬੀਰ ਸਾਹਿਬ ਜੀ ਦੀ (ਨਜਾਤਿ) ਨੀਵੀਂ ਜਾਤ ਦੇਖਿ ਕੇ, (ਮਤ) ਨ (ਭਰਮਹੁ) ਭਰਮਣਾ ਕਰੋ। ਬ੍ਰਹਮਣ ਸੁਕ ਦੇਉ ਜੀ ਨੇ ਆਪਣਾ ਭਰਮ ਤਿਆਗ ਕੇ, ਭਾਵ ਬ੍ਰਹਮਣ ਜਾਤੀ ਦੀ ਹੰਗਤਾ ਤਿਆਗ ਕੇ, ਛੱਤ੍ਰੀ ਜਨਕ ਰਾਜੇ ਜੀ ਦੇ (ਪਗੀਂ) ਚਰਨੀ ਲਗਿ ਕੇ, ਵਾਹਿਗੁਰੂ ਜੀ ਨੂੰ (ਧਿਆਵੈਗੋ) ਧਿਆਉਣਾ ਕੀਤਾ। ਜਨਕ ਜੀ ਨੂੰ ਕਿਹਾ, "ਜੀ!ਉਪਦੇਸ਼ ਬਖ਼ਸ਼ੋ। " ਕਹਿੰਦੇ, "ਵਿਹਲ ਨਹੀਂ, ਜੱਗ ਕਰਕੇ ਉਪਦੇਸ਼ ਦੇਵਾਂਗਾ। " ਇਸ ਨੂੰ ਕੰਧ ਦੇ ਦੂਜੇ ਪਾਸੇ ਖੜ੍ਹਾ ਕਰ ਦਿਤਾ। ਹੁਕਮ ਕੀਤਾ, "ਜੂਠ ਕੰਧ ਦੇ ਉੱਤੋਂ ਦੀ ਸੁੱਟੋ। " ਬੇਅੰਤ ਜੂਠ ਸੁੱਟ ਦਿਤੀ। ਧੰਨ ਬਾਬੇ ਸੁਕਦੇਉ ਜੀ ਇਤਨੀ ਕਰੜੀ ਪਰਖ 'ਚ ਪੂਰੇ ਉਤਰੇ। ਜਿਸ ਨੂੰ ਧੰਨ ਗੁਰੂ ਰਾਮਦਾਸ ਸਾਹਿਬ ਜੀ ਇਉਂ ਫ਼ੁਰਮਾਉਂਦੇ

ਹਨ:-ਜੂਠਨ ਜੂਠਿ ਪਈ ਸਿਰ ਊਪਰਿ; ਖਿਨੁ ਮਨੂਆ ਤਿਲੁ ਨ ਡੁਲਾਵੈਗੋ॥ ਜੂਠ ਛੱਡਣ ਵਾਲੇ (ਜੂਠਨ) ਜੂਠਿਆਂ ਦੀ ਜੂਠਿ ਹੀ ਜੂਠਿ, ਉਸ ਵਿਚਾਰੇ ਦੇ ਸਿਰ ਊਪਰਿ ਪਈ ਤਾਂ ਓਸ ਨੇ (ਖਿਨੁ) ਥੋੜੇ ਤੋਂ ਥੋੜਾ ਸਮਾਂ (ਤਿਲੁ) ਥੋੜੇ ਮਾਤ੍ਰ ਆਪਣਾ (ਮਨੂਆ) ਮਨ (ਨ) ਨਹੀਂ (ਡੁਲਾਵੈਗੋ) ਡੁਲਾਇਆ। ਜਦੋਂ ਰਾਜੇ ਜਨਕ ਜੀ ਨੇ ਦੇਖਿਆ ਕਿ ਵਿਚਾਰਾ ਜੂਠੀਆਂ ਪੱਤਲਾਂ 'ਚ ਹੀ ਲੁਕ ਗਿਆ ਹੈ ਤਾਂ ਮਨ ਮੋਮ ਵਾਂਗੂ ਢਲ ਗਿਆ। ਜੂਠੀਆਂ ਪੱਤਲਾਂ 'ਚੋਂ ਕੱਢ ਕੇ ਇਸਨਾਨ ਕਰਾਇਆ, ਨਿਰਾਲੀ ਬਖ਼ਸ਼ਸ਼ ਕਰ ਦਿਤੀ। ਛਾਤੀ ਨਾਲ ਲਾ ਕੇ ਅਜਪਾ ਜਾਪ ਬਖ਼ਸ਼ ਕੇ ਅਗਮ ਅਗੋਚਰ ਵਾਹਿਗੁਰੂ ਜੀ 'ਚ ਲੀਣਤਾ ਬਖ਼ਸ਼ੀ। ਬ੍ਰਹਮਣ ਹੁੰਦਿਆਂ, ਛੱਤ੍ਰੀ ਰਾਜੇ ਜਨਕ ਜੀ ਪਾਸ ਗਏ। ਆਪਣੀ ਜਾਤੀ ਉੱਚੀ ਮੰਨ ਕੇ ਨਫ਼ਰਤ ਨਹੀਂ ਕੀਤੀ। ਧੰਨ ਸਹਿਣਸ਼ੀਲਤਾ ਧੰਨ ਨਿਮ੍ਰਤਾ। ਜੇਕਰ ਮਹਾਂਪੁਰਸ਼ ਨੀਵੀਂ ਜ਼ਾਤੀ 'ਚ ਭਗਤ ਰਵਿਦਾਸ ਸਾਹਿਬ, ਸ੍ਰੀ ਕਬੀਰ ਸਾਹਿਬ ਜੀ, ਸ੍ਰੀ ਸੈਣ ਸਾਹਿਬ ਜੀ ਵਾਂਗ ਹੋਣ ਤਾਂ ਦੇਖ ਕੇ ਭਰਮ ਨਹੀਂ ਕਰਨਾ। ਉਨ੍ਹਾਂ ਤੋਂ ਸੱਚਾ ਘਰ ਪੁੱਛ ਲੈਣਾ ਚਾਹੀਦਾ ਹੈ। ਯਥਾ:- ਜਾਤਿ ਜਨਮੁ ਨਹ ਪੂਛੀਐ. ਸਚ ਘਰੁ ਲੇਹੁ ਬਤਾਇ॥ (੧੩੩੦) ਜਾਤ ਨਜਾਤਿ ਦੇਖਿ ਮਤ ਭਰਮਹੁ; ਸੁਕ ਜਨਕ ਪਗੀਂ ਲਗਿ ਧਿਆਵੈਗੋ॥ ਸ਼ੁਭ ਸੇਵਾ ਕਰਕੇ ਮਹਾਂਪੁਰਸ਼ਾਂ ਦੀ ਖੁਸੀ ਲੈਣੀ ਚਾਹੀਦੀ ਹੈ। ਜਨਕ ਜਨਕ ਬੈਠੇ ਸਿੰਘਾਸਨਿ; ਨਉ ਮੁਨੀ ਧੂਰਿ ਲੈ ਲਾਵੈਗੋ॥ ਨਿੰਮੀ ਰਾਜਾ, ਰਾਜੇ ਜਨਕ ਦੀ ਪਝੱਤਰਵੀਂ ਜਗ੍ਹਾ ਰਾਜ ਸਿੰਘਾਸਣ 'ਤੇ ਬੈਠਿਆਂ, ਐਸੇ (ਜਨਕ) ਗਿਆਨ ਦੇ ਸਿੰਘਾਸਨਿ 'ਤੇ ਬੈਠੇ, ਮਾਣ ਨਹੀਂ ਕੀਤਾ। ਰਾਜਾ ਹੁੰਦਿਆਂ ਨਉ (ਮੁਨੀ) ਮੁਨੀਆਂ ਦੀ ਚਰਨ ਧੂਰਿ ਲੈ ਕੇ ਆਪਣੇ ਮੱਥੇ ਨੂੰ (ਲਾਵੈਗੋ) ਲਾਈ। ਧੰਨ ਰਾਜੇ ਜਨਕ ਦੀ ਕਮਾਈ। ਵਾਹਿਗੁਰੂ॥ ਜਨਕ ਦੇ ਸਿੰਘਾਸਨ 'ਤੇ ਬੈਠਣੇ ਕਰਕੇ, ਨਿੰਮੀ ਰਾਜੇ ਦਾ ਨਾਮ, ਨਿੰਮੀ ਜਨਕ ਪਿਆ। ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ; ਮੈ ਦਾਸਨਿ ਦਾਸ ਕਰਾਵੈਗੋ॥੮॥੨॥ (੧੩੦੯) ਵਾਹਿਗੁਰੂ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਕ੍ਰਿਪਾ ਸਰੂਪ (ਠਾਕੁਰ) ਮਾਲਕ ਜੀ!ਦਾਸਨ ਦਾਸ 'ਤੇ ਕ੍ਰਿਪਾ (ਕਰਿ) ਕਰਕੇ, (ਮੈ) ਦਾਸਨ ਦਾਸ ਨੂੰ ਅਪਣੇ (ਦਾਸਨਿ) ਦਾਸਾਂ ਦਾ ਦਾਸ (ਕਰਾਵੈਗੋ) ਕਰਾ ਲਵੋ ਭਾਵ ਬਣਾ ਲਵੋ। ਯਥਾ:-ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥੨੪॥ (੭੫੮) ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ; ਹਰਿ ਦਇਆ ਧਾਰਿ ਜਗੰਨਾਥਾ॥੩॥ (੬੯੬)

੧੯੮.ਵਾਹਿਗੁਰੂ॥ ਜਨੁ ਨਾਨਕੁ ਦਾਸਨ ਦਾਸੁ ਹੈ; ਜੋ ਸਤਿਗੁਰ ਲਾਗੇ ਪਾਇ॥੨॥ (੧੩੧੪) ਵਾਹਿਗੁਰੂ(ਨਾਨਕੁ) ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-(ਜੋ) ਜਿਹੜੇ ਦਾਸ ਸਤਿਗੁਰ ਅਮਰਦਾਸ ਸਾਹਿਬ ਜੀ ਦੇ ਪਰਮ ਪਾਕ(ਪਾਇ) ਚਰਨੀਂ (ਲਾਗੇ) ਲੱਗੇ ਹਨ, (ਜਨੁ) ਦਾਸੁ ਉਨ੍ਹਾਂ ਦਾ ਦਾਸਨ ਦਾਸੁ ਹੈ।

੧੯੯.ਵਾਹਿਗੁਰੂ॥ ਕਲਿਆਨੁ ਮਹਲਾ ੪॥ ਰਾਮਾ ਹਮ ਦਾਸਨ ਦਾਸ ਕਰੀਜੈ॥ ਸ੍ਰੀ ਬਉਲੀ ਸਾਹਿਬ ਜੀ ਦੇ ਰਚਨਹਾਰ, ਵਰਾਂ ਦੇ ਦਾਤੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਤਿਗੁਰੂ ਦੂਜੇ

ਪਾਤਿਸਾਹ ਜੀ ਦਾ ਅਵਤਾਰ ਗੁਰਪੁਰਬ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਬੜੀ ਧੂਮ ਧਾਮ ਸ਼ਰਧਾ ਭਾਵਨਾ ਸਹਿਤ ਚੜ੍ਹਦੀ ਕਲਾ ਨਾਲ ਮਨਾਇਆ। ਦੇਸ਼ਾਂ ਪ੍ਰਦੇਸ਼ਾਂ ਤੋਂ ਸਿੱਖ ਸੰਗਤਾਂ ਅਤੇ ਸੰਨਿਆਸੀ, ਅਤੀਤ ਬੈਰਾਗੀ ਤਿਆਗੀ, ਜੋਗੀ ਅਤੇ ਨ੍ਹਾਨਾਂ ਭੇਖਾਂ ਦੇ ਸਾਧੂ ਜੋੜ ਮੇਲੇ 'ਤੇ ਹੁੰਮ ਹੁਮਾ ਕੇ ਪਹੁੰਚੇ। ਧੰਨ ਗੁਰੂ ਅਮਰਦਾਸ ਸਾਹਿਬ ਜੀ ਧੰਨ ਗੁਰੂ ਅਮਰਦਾਸ ਸਾਹਿਬ ਜੀ ਦੇ ਜਸ ਨਾਲ ਸਾਰਾ ਬ੍ਰਹਮੰਡ ਹੀ ਗੂੰਜ ਉੱਠਿਆ। ਅਨੰਤ ਬ੍ਰਹਮੰਡਾਂ ਦੇ ਭਗਤ ਦੇਵੀ ਦੇਵਤੇ ਅਵਤਾਰ ਪੈਗੰਬਰ ਆ ਕੇ ਸਭ ਜੈ ਜੈਕਾਰ ਕਰਨ ਲੱਗੇ। ਯਥਾ:- ਜੈ ਜੈਕਾਰੁ ਸਭੈ ਕਰਹਿ; ਸਚੁ ਥਾਨੁ ਸੁਹਾਇਆ॥) ਜੈ ਜੈ ਕਾਰ ਭਏ ਜਗ ਭੀਤਰਿ; ਹੋਆ ਪਾਰਬ੍ਰਹਮੁ ਰਖਵਾਲਾ॥੨॥੧੫॥ ੪੩॥ (੬੧੯) ਇਸ ਜੋੜ ਮੇਲੇ ਦੇ ਸਮਾਗਮ ਦੀ ਸੇਵਾ ਤਾਂ ਸਾਰਿਆਂ ਨੇ ਕੀਤੀ ਪਰ ਖਾਸ ਪ੍ਰੇਮੀਆਂ ਨੇ ਖਾਸ ਹੀ ਸੱਚੀ ਸੇਵਾ ਕੀਤੀ। ਯਥਾ:- ਸਾਚਾ ਨਾਵਣੁ; ਗੁਰ ਕੀ ਸੇਵਾ॥ ਪਰ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੀ ਸੱਚੀ ਸੇਵਾ ਨੇ ਸਾਰਿਆਂ ਦੇ ਮਨਾਂ ਨੂੰ ਜਿੱਤ ਲਿਆ। ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਲੂੰ ੨ 'ਚੋਂ ਗੁਰੂ ਸੇਵਾ ਅਤੇ ਭਗਤੀ ਦੀ ਖੁਸ਼ਬੋ ਫ਼ੈਲ ਗਈ। ਯਥਾ:- ਚੰਦਨ ਭਗਤਾ ਜੋਤਿ ਇਨੇਹੀ; ਸਰਬੇ ਪਰਮਲੁ ਕਰਣਾ॥ ਅਨੁਸਾਰ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ, ਬਹੁਤਿਆਂ ਸਿੱਖਾਂ ਨੂੰ ਪ੍ਰਚਾਰ ਕੇ ਗੁਰੂ ਸੇਵਾ 'ਚ ਲਾਇਆ। ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਸੁੰਦਰ ਦੀਵਾਨ ਸਜਿਆ ਹੋਇਆ ਸੀ। ਆਪ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ 'ਤੇ ਸੁਭਾਇਮਾਨ ਹੋ ਕੇ ਬਿਸਮਾਦ ਰੰਗ 'ਚ, ਪ੍ਰੇਮੀਆਂ ਨੂੰ ਬਿਸਮਾਦ ਦਰਸ਼ਨ ਬਖ਼ਸ਼ੇ। ਦਰਸ਼ਨ ਕਰਨ ਵਾਲੇ ਪ੍ਰੇਮੀ ਵਿਸਮਾਦ ਹੋ ਰਹੇ ਸਨ। ਸਤਿਗੁਰੂ ਸਾਹਿਬ ਜੀ 'ਤੇ ਅਮੋਲਕ ਸੁਨਿਹਰੀ ਛਤਰ ਝੁੱਲ ਰਿਹਾ ਸੀ। ਸੱਜੇ ਖੱਬੇ ਦੋ ਚੌਰਦਾਰ ਬਿਸਮਾਦ ਹੋ ਕੇ, ਬਿਸਮਾਦ ਚੌਰ ਕਰ ਰਹੇ ਸਨ। ਬਿਸਮਾਦ ਡੰਡਉਤਾਂ ਕਰਨ ਵਾਲੇ ਬਿਸਮਾਦ ਹੋ ਰਹੇ ਸਨ। ਪ੍ਰੇਮੀ ਹੱਥ ਜੋੜ ਕੇ ਬਿਸਮਾਦ ਹੋ ਕੇ ਕਹਿੰਦੇ, "ਧੰਨ ਗੁਰੂ ਅਮਰਦਾਸ ਸਾਹਿਬ ਜੀਓ !ਆਪ ਜੀ ਨੇ ਮਹਾਨ ਕ੍ਰਿਪਾ ਕਰਕੇ ਜਦੋਂ ਤੋਂ ਸਾਡੇ ਪਰਿਵਾਰ ਨੂੰ ਆਪਣੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਨ ਧੋ ਕੇ ਪਿਆਏ ਹਨ ਤਦੋਂ ਤੋਂ ਅਸੀਂ ਸਾਰੇ ਸੁਖੀ ਹਾਂ। ਘਰਾਂ 'ਚ ਬੈਠ ਕੇ ਆਪ ਜੀ ਦਾ ਜਾਪ ਜਪਦੇ ਹਾਂ, ਇਹ ਕਹਿ ਕੇ ਬਿਸਮਾਦ ਹੋ ਰਹੇ ਸਨ। ਅਸਲ 'ਚ ਤਾਂ ਸਾਰਾ ਬ੍ਰਹਮੰਡ ਹੀ ਬਿਸਮਾਦ ਹੋ ਰਿਹਾ ਸੀ। ਖ਼ਾਸ ਪ੍ਰੇਮੀਆਂ ਨੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਪਾਸ, ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਬਿਸਮਾਦ ਮਹਿਮਾ ਕਹੀ। ਸਤਿਗੁਰੂ ਸਾਹਿਬ ਜੀ ਸੁਣ ਕੇ ਬੜੇ ਭਾਰੀ ਬਿਸਮਾਦ ਹੋਏ। ਇਤਨੇ ਨੂੰ ਧੰਨ ਗੁਰੂ ਰਾਮਦਾਸ ਸਾਹਿਬ ਜੀ ਆ ਗਏ। ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਪਰਮ-ਪ੍ਰਸੰਨ ਹੋ ਕੇ ਕਿਹਾ, "ਹੇ ਮਹਾਂਪੁਰਸ਼ਾ !ਤੂੰ ਸਤਿਸੰਗਤ ਜੀ ਦੀ ਸੇਵਾ ਬੜੇ ਭਾਰੀ ਚਾਅ ਉਤਸ਼ਾਹ ਨਾਲ ਕੀਤੀ ਹੈ, ਵਰ ਮੰਗ। " ਬਾਰ ੨ ਕਹਿਣ ਤੋਂ ਸਜੇ ਦੀਵਾਨ ਵੱਲ ਹੱਥ ਜੋੜ ਕੇ ਨਮਸਕਾਰ ਕਰਕੇ ਇਹ ਵਰ ਮੰਗਿਆ, ਜੋ ਗੁਰਤਾ 'ਤੇ ਬਿਰਾਜਮਾਨ ਹੋ ਕੇ ਸਿੱਖਾਂ ਦੇ ਪੁੱਛਣ ਤੋਂ ਇਹ ਸਬਦ ਫ਼ੁਰਮਾਇਆ:- ਕਲਿਆਨੁ ਮਹਲਾ ੪॥ ਰਾਮਾ ਹਮ ਦਾਸਨ ਦਾਸ ਕਰੀਜੈ॥ ਕਲਿਆਨੁ ਰਾਗ 'ਚ ਸਤਿਗੁਰੂ ਨਾਨਕ ਸਾਹਿਬ ਜੀ ਦੇ (੪) ਚੌਥੇ (ਮਹਲਾ) ਸਰੂਪ ਧੰਨ ਗੁਰੂ ਰਾਮਦਾਸ ਸਾਹਿਬ ਜੀ, ਸਤਿਗੁਰੂ ਤੀਜੇ ਪਾਤਿਸਾਹ ਜੀ ਤੋਂ ਇਹ

ਸ਼ੁਭ ਵਰ ਮੰਗਦੇ ਹਨ:-(ਰਾਮਾ) ਹੇ ਰਾਮ ਰੂਪ ਸਤਿਗੁਰੂ ਅਮਰਦਾਸ ਸਾਹਿਬ ਜੀਓ!(ਹਮ) ਸੰਗਤ ਸਮੇਤ ਅਸਾਨੂੰ, ਅਪਣੇ ਦਾਸਨ ਦਾਸ (ਕਰੀਜੈ) ਕਰ ਲਵੋ। ਯਥਾ:- ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥ (੭੫੮) ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ॥੧॥ ਰਹਾਉ॥ ਹੇ ਗ਼ੀਬ ਨਿਵਾਜ ਜੀ!ਆਪ ਜੀ ਦੇ ਦਾਸਾਂ ਦੇ ਦਾਸ ਦੇ ਸ੍ਰੀਰ ਵਿੱਚ, (ਜਬ) ਜਦੋਂ (ਲਗਿ) ਤੱਕ (ਸਾਸੁ) ਸੁਆਸ ਵਗਦਾ (ਹੋਇ) ਹੋਵੇ ਤਦੋਂ ਤੱਕ, ਮਨ ਦੇ (ਅੰਤਰਿ) ਅੰਦਰ (ਸਾਧੂ) ਸਤਿਗੁਰੂ ਜੀ ਦੀ ਸ਼ਰਧਾ ਰੂਪੀ ਧੂਰਿ (ਪਿਵੀਜੈ) ਪੀਂਦਾ ਰਹੇ। (ਰਹਾਉ) ਵਿਸ੍ਰਾਮ ਦੇ ਕੇ ਫ਼ੁਰਮਾਉਂਦੇ ਹਨ:- ਸੰਕਰੁ ਨਾਰਦੁ ਸੇਖਨਾਗ ਮੁਨਿ; ਧੂਰਿ ਸਾਧੂ ਕੀ ਲੋਚੀਜੈ॥ (੧੩੨੬) (ਸੰਕਰੁ) ਸ਼ਿਵਜੀ, ਨਾਰਦੁ ਜੀ ਸੇਖਨਾਗ ਜੀ (ਮੁਨਿ) ਮੁਨੀ ਇਹ ਸਾਰੇ (ਸਾਧੂ) ਅਸੰਖ ਨੂਰ ਪ੍ਰਕਾਸ਼ ਅਨਤਕਲਾਵਾਨ ਵਾਹਿਗੁਰੂਜੀ'ਚ ਲੀਣ, ਸ੍ਰੇਸ਼ਟ ਗੁਰ ਭਗਤਜੀ ਵਾ ਸਤਿਗੁਰਾਂ (ਕੀ) ਦੀ ਪਰਮ-ਪਵਿੱਤ੍ਰ ਧੂਰਿ ਨੂੰ (ਲੋਚੀਜੈ) ਚਾਹੁੰਦੇ ਹਨ।

੨੦੦.ਵਾਹਿਗੁਰੂ॥ ਨਾਨਕ.ਮੂਰਖੁ ਏਕੁ ਤੂ; ਅਵਰੁ ਭਲਾ ਸੈਸਾਰੁ॥) ਜਾਹਰ ਪੀਰ; ਜਗਤੁ ਗੁਰੁ ਬਾਬਾ॥ ਧੰਨ ਗੁਰੂ ਨਾਨਕ ਸਾਹਿਬ ਜੀ ਅਤਿਅੰਤ ਨਿਮ੍ਰਤਾ ਗ਼ੀਬੀ ਨਾਲ, ਆਪਣੇ ਆਪ ਨੂੰ ਮੂਰਖ ਕਹਿ ਕੇ ਫ਼ੁਰਮਾਉਂਦੇ ਹਨ:-ਏਕੁ  ਤੂ ਹੀ ਮੂਰਖੁ ਹੈਂ, (ਅਵਰੁ) ਹੋਰ ਸਾਰਾ ਸੈਸਾਰੁ ਭਲਾ ਹੈ। ਇਹ ਨਿਮ੍ਰਤਾ ਦੀ ਹੱਦ ਹੈ। ਜਿਤੁ ਤਨਿ ਨਾਮੁ ਨ ਊਪਜੈ; ਸੇ ਤਨ ਹੋਹਿ ਖੁਆਰ॥੪॥੨॥ (੧੩੨੮) (ਜਿਤੁ) ਜਿਸ ਤਨਿ 'ਚ, ਅਜਪਾ ਜਾਪ ਨਾਮੁ ਜੀ(ਊਪਜੈ) ਪ੍ਰਗਟ (ਨ) ਨਹੀਂ ਹੁੰਦੇ। (ਸੇ) ਉਹ ਤਨ, ਕੁਸੰਗ ਵਿਕਾਰਾਂ ਅਉਗਣਾਂ ਏਡਜ਼ ਕੈਂਸਰ ਰੋਗਾਂ ਵੱਸ ਹੋ ਕੇ, ਜੂਨਾਂ ਦੇ ਕਸ਼ਟਾਂ, ਧਰਮਰਾਜੇ ਦੀ ਮਾਰ ਕਰਕੇ ਖੁਆਰ(ਹੋਹਿ) ਹੁੰਦਾ ਹੈ।

੨੦੧.ਵਾਹਿਗੁਰੂ॥ ਨਮਸਕਾਰ ਰਖਨਹਾਰ; ਮਨਿ ਅਰਾਧਿ ਪ੍ਰਭੂ ਮੇਕ॥ ਸੰਤ ਰੇਨੁ ਕਰਉ ਮਜਨੁ; ਨਾਨਕ ਪਾਵੈ ਸੁਖ ਅਨੇਕ॥੨॥ (੧੩੪੧) ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ ਆਪਣੇ ਮਨਿ ਅੰਦਰ, ਜੂਨਾਂ ਕੁਸੰਗ ਵਿਸ਼ੇ  ਔਗੁਣਾਂ ਕਾਲ਼ ਤੋਂ ਬਚਾਅ ਕੇ (ਰਖਨਹਾਰ) ਰੱਖਣ ਵਾਲੇ, (ਮੇਕ) ਇੱਕ (ਪ੍ਰਭੂ) ਸਮਰੱਥ ਵਾਹਿਗੁਰੂ ਜੀ ਨੂੰ, ਨਮਸਕਾਰ ਕਰਕੇ ਭਾਵਨਾ ਦੇ ਨਾਲ (ਅਰਾਧਿ) ਜਪਦਾ ਹੈ। ਅਤੇ (ਸੰਤ) ਸੰਤਾਂ ਦੀ (ਰੇਨੁ) ਚਰਨ ਧੂੜ 'ਚ (ਮਜਨੁ) ਇਸ਼ਨਾਨ (ਕਰਉ) ਕਰਦਾ ਹੈ, ਅਨੇਕ ਸੁਖ (ਪਾਵੈ) ਪਾਉਂਦਾ ਹੈ।

੨੦੨.ਵਾਹਿਗੁਰੂ॥ ਨਾਮਿ ਰਤੇ ਤੀਰਥ ਸੇ ਨਿਰਮਲ; ਦੁਖੁ ਹਉਮੈ ਮੈਲੁ ਚੁਕਾਇਆ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਜਿਹੜੇ, ਵਾਹਿਗੁਰੂ ਜੀ ਦੇ ਨਾਮਿ ਸਿਮਰਨ 'ਚ (ਰਤੇ) ਰੰਗੇ ਹੋਏ ਹਨ। ਉਹ ਅਠਾਹਟ ਤੀਰਥ(ਸੇ) ਨਾਲੋਂ ਭੀ ਨਿਰਮਲ ਹਨ। ਉਨ੍ਹਾਂ ਨੇ ਜੰਮਣ ਮਰਨ ਦਾ ਦੁਖੁ, ਹਉਮੈ ਦੀ ਮੈਲੁ ਨੂੰ ਦਿਲੋਂ(ਚੁਕਾਇਆ) ਕੱਢ ਦਿਤਾ ਹੈ। ਨਾਨਕੁ ਤਿਨ ਕੇ ਚਰਨ ਪਖਾਲੈ; ਜਿਨਾ ਗੁਰਮੁਖਿ ਸਾਚਾ ਭਾਇਆ॥੮॥੭॥ (੧੩੪੫) ਭਾਉ ਭਗਤੀ ਨਿਮ੍ਰਤਾ ਦੇ ਦਾਤੇ, ਧੰਨ ਗੁਰੂ ਨਾਨਕੁ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਤਿਨ ਗੁਰਮੁਖਾਂ ਕੇ, ਚਰਨ

ਕਮਲ(ਪਖਾਲੈ) ਧੋਂਦਾ ਹੈ, ਜਿਨ੍ਹਾ (ਗੁਰਮੁਖਿ) ਗੁਰਮੁਖਾਂ ਨੂੰ ਸਾਚਾ ਵਾਹਿਗੁਰੂ ਜੀ(ਭਾਇਆ) ਚੰਗੇ ਲੱਗੇ ਹਨ। ਵਾ ਸੱਚੇ ਵਾਹਿਗੁਰੂ ਨੂੰ (ਭਾਇਆ) ਭਾ ਗਏ ਹਨ।

੨੦੩.ਵਾਹਿਗੁਰੂ॥ ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ॥ (ਦੁਨੀਆ) ਮਾਇਆ, ਸੰਸਾਰ (ਕੀਆ) ਦੀਆਂ ਝੂਠੀਆਂ ਵਡਿਆਈਆ (ਕਵਨੈ) ਕਿਹੜੇ (ਕਾਮਿ) ਕੰਮ (ਆਵਹਿ) ਆਉਣੀਆਂ ਹਨ?ਭਾਵ ਕਿਸੇ ਵੀ ਕੰਮ ਨਹੀਂ ਆਉਣੀਆਂ। ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥ ਮਾਇਆ ਕਾ ਰੰਗੁ ਸਭੁ ਫਿਕਾ ਹੈ, (ਨਿਦਾਨਿ) ਅੰਤ ਨੂੰ(ਬਿਨਸਿ) ਨਾਸ ਹੋ(ਜਾਤੋ) ਜਾਂਦਾ ਹੈ। ਇਸ ਲਈ ਜੋ ਮਾਇਕੀ ਵਡਿਆਈਆਂ ਹਨ, ਉਹ ਸਭ ਨਾਸਵੰਤ ਹਨ। ਜੇ ਬੰਦਾ ਵਡਿਆਈ ਦਾ ਭੁੱਖਾ ਹੋਵੇ, ਭਾਵੇਂ ਸਾਰਾ ਸੰਸਾਰ ਉਸ ਦੀ ਵਡਿਆਈ ਕਰਨ ਲੱਗ ਜਾਵੇ ਤਾਂ ਭੀ ਵਡਿਆਈ ਦਾ ਭੁੱਖਾ ਹੀ ਰਹਿੰਦਾ ਹੈ। ਅਪਣੀ ਵਡਿਆਈ ਕਰਾਉਣੇ ਕਰਕੇ, ਵਡਿਆਈ ਦੀ ਇੱਛਾ ਹੋਰ ਵਧਦੀ ਹੈ। ਅਪਨੀ ਵਡਿਆਈ ਆਪ ਕਰਨ ਕਰਾਉਣ ਕਰਕੇ, ਅਹੰਕਾਰ ਵਡਿਆਈ ਦੀ ਇੱਛਾ ਹੋਰ ਵਧਦੀ ਹੈ, ਪ੍ਰਮੇਸਰ ਜੀ ਨਾਲੋਂ ਵਿਛੋੜਾ ਪੈਂਦਾ ਹੈ। ਇਸ ਲਈ ਸਭ ਕੁੱਝ ਗੁਰੂ ਨਾਨਕ ਸਾਹਿਬ ਜੀ ਦਾ ਸਮਝ ਕੇ, ਦੁਨਿਆਵੀ ਵਡਿਆਈ ਦੀ ਇੱਛਾ ਤਿਆਗੋ। ਜਿਵੇਂ ਭਗਤ ਕਬੀਰ ਸਾਹਿਬ ਜੀ ਨੇ ਤਿਆਗੀ। ਜਦੋਂ ਵਾਹਿਗੁਰੂ ਜੀ ਨੇ ਆਪ ਪ੍ਰਗਟ ਹੋ ਕੇ, ਜੱਗ ਸੰਪੂਰਨ ਕੀਤਾ ਤਾਂ ਸਾਰਾ ਬ੍ਰਹਮੰਡ ਧੰਨ ਕਬੀਰ ਸਾਹਿਬ ਧੰਨ ਕਬੀਰ ਸਾਹਿਬ ਗੂੰਜ ਉੱਠਿਆ। ਸ਼੍ਰੋਮਣੀ ਭਗਤ ਜੀ ਅਪਣੀ ਮਹਿਮਾ ਸੁਣ ਕੇ ਅਤੀ ਹੀ ਵੈਰਾਗ ਕਰਨ ਲੱਗੇ ਅਤੇ ਗੁਰਬਾਣੀ ਉਚਾਰੀ:-ਕਬੀਰ.ਨਾ ਹਮ ਕੀਆ ਨ ਕਰਹਿਗੇ; ਨਾ ਕਰਿ ਸਕੈ ਸਰੀਰੁ॥ ਕਿਆ ਜਾਨਉ ਕਿਛੁ ਹਰਿ ਕੀਆ; ਭਇਓ ਕਬੀਰੁ ਕਬੀਰੁ॥ ੬੨॥) ਜਾ ਕੈ ਹਿਰਦੈ ਹਰਿ ਵਸੈ; ਸੋ ਪੂਰਾ ਪਰਧਾਨੁ॥ ਦੁਨੀਆਂ ਦੀਆਂ ਝੂਠੀਆਂ ਵਡਿਆਈਆਂ ਨੂੰ ਤਿਆਗਣ ਵਾਲੇ (ਜਾ) ਜਿਸ ਗੁਰਮੁਖਿ (ਕੈ) ਦੇ ਹਿਰਦੈ 'ਚ ਸਭ ਨੂੰ ਹਰਾ ਭਰਾ ਕਰਨ ਵਾਲੇ (ਹਰਿ) ਹਰੀ ਜੀ (ਵਸੈ) ਵਸਦੇ ਹਨ, (ਸੋ) ਉਹ ਮਹਾਂਪੁਰਸ਼ ਪੂਰਾ ਪਰਧਾਨੁ ਹੈ। ਸਾਧੂ ਕੀ ਹੋਹੁ ਰੇਣੁਕਾ; ਅਪਣਾ ਆਪੁ ਤਿਆਗਿ॥ ਅਪਣਾ (ਆਪੁ) ਅਹੰਕਾਰ ਤਿਆਗਿ ਕੇ (ਸਾਧੂ) ਗੁਰਮੁਖ ਸਾਧ ਅਸਾਧ ਸਾਧ ਵਖਾਣੀਐ॥ (੧੯-੧੫) ਅਨੁਸਾਰ, ਅਸਾਧ ਮਨ ਨੂੰ ਸਾਧਣ ਵਾਲੇ ਗੁਰਮੁਖਿ ਸਾਧੂ, ਵਾ (ਸਾਧੂ) ਸਤਿਗੁਰਾਂ (ਕੀ) ਦੀ (ਰੇਣੁਕਾ) ਧੂੜ (ਹੋਹੁ) ਹੋਣਾ ਕਰ। ਉਪਾਵ ਸਿਆਣਪ ਸਗਲ ਛਡਿ; ਗੁਰ ਕੀ ਚਰਣੀ ਲਾਗੁ॥ ਸਿਆਣਪ ਦੇ (ਸਗਲ) ਸਾਰੇ (ਉਪਾਵ) ਯਤਨ ਭਾਵ ਸਿਆਣਪ ਨਾਲ ਉਪਾਵ ਚਿਤਵਣੇ ਛਡਿ ਕੇ, ਪਰਮ-ਪੂਜਨੀਕ (ਗੁਰ) ਸਤਿਗੁਰਾਂ (ਕੀ) ਦੀ ਚਰਣੀ (ਲਾਗੁ) ਲੱਗਣਾ ਕਰ। ਤਿਸਹਿ ਪਰਾਪਤਿ ਰਤਨੁ ਹੋਇ; ਜਿਸੁ ਮਸਤਕਿ ਹੋਵੈ ਭਾਗੁ॥੩॥ (੪੫) ਜਿਸੁ ਮੰਦਭਾਗੀ ਗ੍ਰੀਬ ਨੂੰ ਸਤਿਗੁਰਾਂ ਦੇ ਬਖ਼ਸ਼ੇ ਨਾਮ ਗੁਰ ਸਬਦ ਰੂਪੀ ਰਤਨੁ ਜੀ ਪਰਾਪਤਿ ਹੋਇ ਜਾਣ, (ਤਿਸਹਿ) ਤਿਸ ਮੰਦਭਾਗੀ ਦੇ (ਮਸਤਕਿ) ਮੱਥੇ ਦੇ ਭਾਗੁ ਉੱਤਮ (ਹੋਵੈ) ਹੋ ਜਾਂਦੇ ਹਨ। ਜੇ ਮੱਥੇ ਦੇ ਭਾਗਾਂ ਕਰਕੇ ਰਤਨ ਪ੍ਰਾਪਤ ਹੋਏ ਤਾਂ ਰਤਨਾਂ ਦੀ ਵਿਸ਼ੇਸ਼ ਵਡਿਆਈ ਕੀ ਹੋਈ?ਸਤਿਗੁਰੂ ਜੀ ਦੁਨੀਆਂ ਦੀ ਝੂਠੀ ਵਡਿਆਈ ਤਿਆਗਣ ਦਾ ਸ਼ੁਭ ਸੱਚਾ ਉਪਦੇਸ਼ ਦਿੰਦੇ ਹਨ।

੨੦੪.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ॥ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ, ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਹਲਾ) ਸਰੂਪ, ਸ਼ਹੀਦਾਂ ਦੇ ਸਿਰਤਾਜ ਗੁਰੂ ਗ੍ਰੀਬ ਨਿਵਾਜ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ, ਬਿਲਾਵਲੁ ਰਾਗ 'ਚ ਫ਼ੁਰਮਾਉਂਦੇ ਹਨ:-ਦਾਸਨ ਦਾਸ (ਲੋਕਨ) ਲੋਕਾਂ ਕੀਆ ਵਡਿਆਈਆ ਨੂੰ ਪ੍ਰਤੱਖ (ਬੈਸੰਤਰਿ) ਅੱਗ ਵਾ ਲਗਾਤਾਰ ਵਾਹਿਗੁਰੂ ੩ ਅਜਪਾ ਜਾਪ ਕਰਨ ਰੂਪੀ ਅੱਗ 'ਚ (ਪਾਗਉ) ਪਾ ਕੇ ਸਾੜਦਾ ਹੈ। (ਧੰਨ ਗੁਰੂ ਅਰਜਨ ਦੇਵ ਸਾਹਿਬ ਜੀ)

ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ॥ ਪੂਰਨ ਗੁਰੂ ਜੀ ਦੀ ਸੇਵਾ, ਸਿਮਰਨ ਪ੍ਰੇਮਾ-ਭਗਤੀ ਖਿਮਾ ਆਦਿ ਸ਼ੁਭ ਗੁਣਾਂ ਦੀ ਪ੍ਰਾਪਤੀ ਕਰਕੇ, ਜਿਨ੍ਹਾਂ ਮਿੱਠੇ ਬੋਲਾਂ ਕਰਕੇ, (ਜਿਉ) ਜਿਵੇਂ ਆਪਨਾ ਪਿਆਰਾ ਵਾਹਿਗੁਰੂ ਜੀ ਮਿਲੈ, (ਤੇ) ਉਹ ਭਾਉ ਭਗਤੀ ਪ੍ਰੇਮ ਨਿਮ੍ਰਤਾ ਹਲੀਮੀ ਗ੍ਰੀਬੀ, ਹਉਮੈ ਦੇ ਤਿਆਗ ਦੇ ਸ਼ੁਭ(ਬੋਲ) ਬਚਨ(ਕਰਾਗਉ) ਕਰਾਂਗਾ ਵਾ (ਕਰਾਗਉ) ਕਮਾਉਣਾ ਕਰਾਂਗਾ। ਜਿਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਕਿਹਾ, "ਤੁਹਾਨੂੰ ਬੇਗਮਾਂ ਨਾਲ ਵਿਆਹਿਆ ਜਾਵੇਗਾ, ਸੂਬੇ ਬਣਾਇਆ ਜਾਵੇਗਾ, ਵੱਡੀ ਵਡਿਆਈ ਮਿਲੇਗੀ। " ਅੱਗੋਂ ਕਿਹਾ, ਅਸੀਂ ਲੋਕਾਂ ਦੀਆਂ ਵਡਿਆਈਆਂ ਅੱਗ 'ਚ ਪਾਉਂਦੇ ਹਾਂ। ਅਸੀਂ ਉਹ ਬੋਲ ਕਮਾਉਣੇ ਕਰਾਂਗੇ ਭਾਵ ਸ਼ਹੀਦੀ ਪਾਵਾਂਗੇ, ਜਿਵੇਂ ਪਰਮ-ਪੂਜਨੀਕ ਪਿਆਰੇ ਦਾਦੇ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਮਿਲਣ।)

੨੦੫. ਵਾਹਿਗੁਰੂ॥ ਦੇਵਗੰਧਾਰੀ॥ ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਦੇਵਗੰਧਾਰੀ ਰਾਗ 'ਚ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਚੌਥੇ ਸਬਦ ਦੁਆਰਾ ਨਿਮ੍ਰਤਾ ਹਲੀਮੀ ਗ੍ਰੀਬੀ ਦੀ ਅਮੋਲਕ ਦਾਤਿ ਬਖ਼ਸ਼ਦੇ ਹਨ। ਦੁੱਖਦਾਈ ਚਉਰਾਸੀ ਦੇ ਗੇੜੇ 'ਚ ਹਾਰਿ ਕੇ, (ਅਬ) ਹੁਣ ਇਸ ਮਨੁੱਖਾ ਜਨਮ 'ਚ, ਹੇ (ਠਾਕੁਰ) ਮਾਲਕ! (ਹਮ) ਦਾਸਨ ਦਾਸੀ ਆਪ ਜੀ ਦੇ (ਪਹਿ) ਪਾਸ (ਚਲੀ) ਚੱਲ ਕੇ ਆਪ ਜੀ ਦੀ ਸ਼ਰਨ ਆਈ ਹੈ। ਜਬ ਹਮ. ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ. ਭਾਵੈ ਮਾਰਿ॥ ਰਹਾਉ॥ ਹੇ (ਪ੍ਰਭੂ) ਸਮਰੱਥ ਵਾਹਿਗੁਰੂ ਜੀ!(ਜਬ) ਜਦੋਂ (ਹਮ) ਦਾਸਨ ਦਾਸੀ, ਇਸਤ੍ਰੀ ਰੂਪ ਚੇਰੀ ਕੀ ਨਿਆਈ; ਆਪ ਜੀ ਕੀ ਸਰਣਿ ਆਈ ਹੈ, ਹੇ (ਪ੍ਰਭੂ) ਵਾਹਿਗੁਰੂ ਜੀ!ਭਾਵੇਂ ਆਪਣੇ ਵਿਛੋੜੇ 'ਚ ਖਪ ਕੇ ਟੁੱਟਣੋ (ਰਾਖੁ) ਰੱਖ ਲੈ, ਭਾਵੈ ਵਿਛੋੜੇ 'ਚ ਮਾਰਿ ਲਉ ਜੀ, ਭਾਵ ਮਾਰਨਾ ਰੱਖਣਾ ਆਪ ਜੀ ਦੇ ਵਸ ਹੈ।

ਲੋਕਨ ਕੀ ਚਤੁਰਾਈ ਉਪਮਾ; ਤੇ ਬੈਸੰਤਰਿ ਜਾਰਿ॥ ਚਤੁਰਾਈ ਕਰਕ, ਦਾਸਨ ਦਾਸ ਨੇ ਜੋ (ਲੋਕਨ) ਲੋਕਾਂ ਕੀ(ਉਪਮਾ) ਮਹਿਮਾ ਕਰਨੀ ਸੀ, ਵਾ (ਲੋਕਨ) ਲੋਕਾਂ (ਕੀ) ਦੀ ਉਪਮਾ, ਬਈ ਮੇਰੀ ਉਪਮਾ ਕਰਨ ਤੇ ਅਪਣੀ ਚਤੁਰਾਈ ਨੂੰ (ਬੈਸੰਤਰਿ) ਅੱਗ 'ਚ(ਜਾਰਿ) ਸਾੜ ਦਿਤਾ ਹੈ। ਯਥਾ:-ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ॥) ਕੋਈ ਭਲਾ ਕਹਉ ਭਾਵੈ ਬੁਰਾ ਕਹਉ; ਹਮ ਤਨੁ ਦੀਓ ਹੈ ਢਾਰਿ॥੧॥ ਚਤੁਰਾਈ ਕਰਕੇ ਦਾਸਨ ਦਾਸ ਨੇ ਜੋ ਲੋਕਾਂ ਦੀ ਉਪਮਾ ਕਰਨੀ ਅਤੇ

ਲੋਕਾਂ ਤੋਂ ਅਪਣੀ ਕਰਾਉਣੀ ਸੀ ਇਹ ਅੱਗ 'ਚ ਸਾੜ ਦਿਤੀ ਹੈ। ਇਸ ਕਰਕੇ ਭਾਵੇਂ ਕੋਈ ਭਲਾ ਕਹਉ ਭਾਵੈ ਕੋਈ ਬੁਰਾ ਕਹਉ। (ਹਮ) ਦਾਸਨ ਦਾਸੀ ਨੇ ਅਪਣਾ ਤਨੁ, ਪੂਰਨ ਗੁਰੂ ਜੀ ਦੇ ਪ੍ਰੇਮ 'ਚ (ਢਾਰਿ) ਢਾਲ਼ (ਦੀਓ) ਦਿਤਾ ਹੈ।) ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ; ਤਿਸੁ ਰਾਖਹੁ ਕਿਰਪਾ ਧਾਰਿ॥ ਹੇ ਪ੍ਰਭੁ ਠਾਕੁਰ ਸਤਿਗੁਰੂ ਰਾਮਦਾਸ ਸਾਹਿਬ ਜੀਓ!ਜੋ (ਤੁਮਰੀ) ਆਪ ਜੀ ਦੀ ਪਰਮ-ਪਵਿੱਤ੍ਰ ਸੁਖਦਾਇਕ ਸੱਚੀ ਸਰਣਿ (ਆਵਤ) ਆਉਂਦਾ ਹੈ। ਤਿਸੁ ਨੂੰ ਕਿਰਪਾ ਦ੍ਰਿਸਟੀ ਧਾਰਿ ਕੇ, ਵਿਕਾਰਾਂ ਔਗੁਣਾਂ ਕੁਸੰਗ ਜਮਾਂ ਕਸ਼ਟਾਂ ਜੂਨਾਂ ਵੈਰੀਆਂ ਆਦਿ ਤੋਂ ਬਚਾਅ ਕੇ (ਰਾਖਹੁ) ਰੱਖਦੇ ਹੋਂ। ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ; ਰਾਖਹੁ ਲਾਜ ਮੁਰਾਰਿ॥੨॥੪॥ ਵਾਹਿਗੁਰੂ ਨਾਨਕ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਹਰਿ ਜੀਉ!(ਜਨ) ਦਾਸਨ ਦਾਸ(ਤੁਮਾਰੀ) ਆਪ ਜੀ ਦੀ ਸਰਣਿ ਪਿਆ ਹੈ, ਸਰਣਿ ਪਿਆ ਜਾਣ ਕੇ, ਹੇ (ਮੁਰਾਰਿ) ਵਾਹਿਗੁਰੂ!ਕ੍ਰਿਪਾ ਕਰਕੇ ਲਾਜ (ਰਾਖਹੁ) ਰੱਖ ਲਵੋ। ਯਥਾ:- ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥)

੨੦੭.ਵਾਹਿਗੁਰੂ॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ; ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ॥ (ਰੇ) ਹੇ ਸ੍ਰਬ ਵਿਆਪੀ ਮਹਾਂ ਵਿਸਮਾਦ ਅਤੋਟ ਕ੍ਰਿਪਾ ਦੇ (ਨਿਧਿ) ਖਜ਼ਾਨੇ ਕ੍ਰਿਪਾਲ ਪ੍ਰਮਾਤਮਾ ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀਓ!ਦਾਸਨ ਦਾਸ ਆਪ ਜੀ ਪਾਸੋਂ ਇਹ ਦਾਨੁ (ਮਾਗਉ) ਮੰਗਦਾ ਹੈ, ਕਿ (ਮੇਰਾ) ਦਾਸਨ ਦਾਸ ਦਾ(ਮੁਖੁ) ਮੂੰਹ, ਰਿਦਾ ਸਾਕਤ ਦੇ (ਸੰਗਿ) ਨਾਲ ਨ (ਜੁਟਸੀ) ਜੁੜੇ। ਜਨ ਨਾਨਕ ਦਾਸ ਦਾਸ ਕੋ ਕਰੀਅਹੁ; ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ॥ (੫੩੬) ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-(ਰੇ) ਹੇ ਮਹਾਰਾਜ ਜੀ!(ਜਨ) ਦਾਸਨ ਦਾਸ (ਕੋ) ਨੂੰ, ਆਪਣੇ ਦਾਸ ਦਾ ਦਾਸ (ਕਰੀਅਹੁ) ਕਰਨਾ ਕਰੋ। ਮੇਰੇ ਮੁਖ ਸਾਕਤਾਂ ਨਾਲ ਨ ਜੁੜੇ। ਏਧਰ ਭਾਵੇਂ (ਮੇਰਾ) ਦਾਸਨ ਦਾਸ ਦਾ(ਮੂੰਡੁ) ਸਿਰ (ਸਾਧ) ਸ੍ਰੇਸ਼ਟ ਮਹਾਂਪੁਰਸ਼ਾਂ ਦੇ(ਪਗਾ) ਚਰਨ-ਕਮਲਾਂ ਹੇਠਿ (ਰੁਲਸੀ) ਰੁਲ਼ਦਾ ਰਹੇ। ਯਥਾ:- ਹਉ ਕਾਟਉ.ਕਾਟਿ ਬਾਢਿ ਸਿਰੁ ਰਾਖਉ; ਜਿਤੁ ਨਾਨਕ ਸੰਤੁ ਚੜਿ ਆਵੈ॥)

੨੦੮.ਵਾਹਿਗੁਰੂ॥ ਤੂ ਪਿਰੁ ਗੁਣਵੰਤਾ; ਹਉ ਅਉਗੁਣਿਆਰਾ॥ ਮੈ ਨਿਰਗੁਣ ਬਖਸਿ; ਨਾਨਕੁ ਵੇਚਾਰਾ॥੫॥ (੫੬੧) ਹੇ ਪਰਮ ਪੂਜਨੀਕ(ਪਿਰੁ) ਪਤੀ ਪ੍ਰਮਾਤਮਾ, ਸਗਲ ਗੁਣਾ ਕੇ ਦਾਤੇ ਸੁਆਮੀ; ਜੀ(ਤੂ) ਆਪ ਜੀ (ਗੁਣਵੰਤਾ) ਸ਼ੁਭ ਗੁਣਾਂ ਵਾਲੇ ਹੋਂ ਜੀ, (ਹਉ) ਦਾਸਨ ਦਾਸ(ਅਉਗੁਣਿਆਰਾ) ਅਉਗੁਣਾਂ ਵਾਲਾ ਹੈ। ਵਾਹਿਗੁਰੂ(ਨਾਨਕੁ) ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-(ਮੈ) ਦਾਸਨ ਦਾਸ (ਨਿਰਗੁਣ) ਸ਼ੁਭ ਗੁਣਾਂ ਤੋਂ ਰਹਿਤ (ਵੇਚਾਰਾ) ਗ਼ੀਬ ਹੈ, ਗ਼ੀਬ ਜਾਣ ਕੇ ਬਖਸਿ ਲਵੋ ਜੀ।

੨੦੯.ਵਾਹਿਗੁਰੂ॥ ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ; ਤਿਸੁ ਮਨੁ ਤਨੁ ਅਪਣਾ ਦੇਵਾ॥ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਅਤਿਅੰਤ ਹੀ ਨਿਮ੍ਰਤਾ ਗ਼ੀਬੀ ਹਲੀਮੀ ਨਾਲ ਫ਼ੁਰਮਾ ਰਹੇ ਹਨ:-(ਮੈ) ਦਾਸਨ ਦਾਸ ਨੂੰ ਹਰਿ ਪ੍ਰਭ ਜੀ ਦੀ ਪ੍ਰਾਪਤੀ ਕਾ ਸਨੇਹਾ ਜੋ ਕੋਈ

ਗੁਰਮੁਖਿ ਜੀ(ਦੇਇ) ਦੇਣ। ਸਨੇਹੇ ਦਾ ਭਾਵ ਗੁਰਬਾਣੀ ਦੀ ਸੰਥਾ, ਕਥਾ ਕੀਰਤਨ ਸੁਨਾਉਣ, ਸਿਖਾਉਣ, ਗੁਰਸਬਦ ਸਾਖਿਆਤ ਕਰਾਉਣ, ਤਿਸੁ ਪਰਉਪਕਾਰੀ ਗੁਰਮੁਖਿ ਮਹਾਂਪੁਰਸ਼ ਜੀ ਨੂੰ, ਅਪਣਾ ਮਨੁ ਤਨੁ ਦੇ (ਦੇਵਾ) ਦੇਵੇ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਨਿਤ ਪਖਾ ਫੇਰੀ ਸੇਵ ਕਮਾਵਾ; ਤਿਸੁ ਆਗੈ ਪਾਣੀ ਢੋਵਾਂ॥ (੫੬੧) ਐਸੇ ਪਰਉਪਕਾਰੀ ਪਰਮ-ਪੂਜਨੀਕ ਮਹਾਂਪੁਰਸ਼ਾਂ ਨੂੰ ਗਰਮੀ ਹੋਣ ਤੋਂ, ਦਾਸਨ ਦਾਸ ਨਿਤ ਪਖਾ (ਫੇਰੀ) ਫੇਰੇ, ਹਰ ਪ੍ਰਕਾਰ ਦੀ ਸ਼ੁਭ ਸੱਚੀ ਸੇਵ (ਕਮਾਵਾ) ਕਮਾਵੇ, ਤਿਸੁ ਮਹਾਂਪੁਰਸ਼ ਜੀ(ਆਗੈ) ਸਨਮੁਖ ਰਹਿ ਕੇ, ਨਿਮ੍ਰਤਾ ਹਲੀਮੀ ਗ੍ਰੀਬੀ ਨਾਲ ਪਾਣੀ (ਢੋਵਾਂ) ਢੋਵੇ।

੨੧੦.ਵਾਹਿਗੁਰੂ॥ ਹਮ ਨੀਚ ਸੇ. ਊਤਮ ਭਏ; ਹਰਿ ਕੀ ਸਰਣਾਈ॥ ਧੰਨ ਸਤਿਗੁਰੂ ਅਮਰਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ!(ਹਮ) ਦਾਸਨ ਦਾਸ ਨੀਚ (ਸੇ) ਸਾਂ, (ਹਰਿ) ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀ (ਕੀ) ਦੀ (ਸਰਣਾਈ) ਸ਼ਰਣ 'ਚ ਆ ਕੇ, (ਊਤਮ) ਸ਼ੇਸ਼ਟ (ਭਏ) ਹੋ ਗਿਆ ਹੈ। ਪਾਥਰੁ ਡੁਬਦਾ. ਕਾਢਿ ਲੀਆ; ਸਾਚੀ ਵਡਿਆਈ॥੪॥ ਵਿਸ਼ੇ ਰੂਪੀ ਜਲ ਸਹਿਤ, ਆਸਾ ਤ੍ਰਿਸ਼ਨਾ ਰੂਪੀ ਲਹਿਰਾਂ ਵਾਲੇ, ਸੰਸਾਰ ਰੂਪੀ ਸਮੁੰਦ੍ਰ 'ਚ, ਕਾਮ ਕ੍ਰੋਧ ਮਗਰਮੱਛ ਹਨ। ਪਾਪਾਂ ਕਰਕੇ ਭਾਰਾ ਪਾਥਰੁ, ਦਾਸਨ ਦਾਸ ਇਸ 'ਚ ਡੁਬਦਾ ਸੀ। ਸੱਚੇ ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ ਕਾਢਿ ਲੀਆ ਹੈ। ਇਹ ਸਤਿਗੁਰਾਂ ਦੀ ਸਾਚੀ ਵਡਿਆਈ ਹੈ।

ਬਿਖੁ ਸੇ. ਅੰਮ੍ਰਿਤ ਭਏ; ਗੁਰਮਤਿ ਬੁਧਿ ਪਾਈ॥ ਸਤਿਗੁਰੂ ਮਹਾਰਾਜ ਸਾਹਿਬ ਜੀ ਫ਼ੁਰਮਾਉਂਦੇ ਹਨ:- ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ॥ ਅਨੁਸਾਰ ਦਾਸਨ ਦਾਸ ਬਿਖੁ ਵਾਂਗ ਸੀ। ਸਤਿਗੁਰਾਂ ਨੇ ਕ੍ਰਿਪਾ ਦ੍ਰਿਸਟੀ ਕੀਤੀ, ਸਤਿਗੁਰਾਂ ਤੋਂ ਗੁਰਮਤਿ ਵਾਲੀ ਬੁਧਿ ਪਾਈ ਤਾਂ, ਦਾਸਨ ਦਾਸ (ਬਿਖੁ) ਜ਼ਹਿਰ (ਸੇ) ਤੋਂ ਅੰਮ੍ਰਿਤ (ਭਏ) ਹੋ ਗਿਆ। ਅਕਹੁ. ਪਰਮਲ ਭਏ; ਅੰਤਰਿ ਵਾਸਨਾ ਵਸਾਈ॥ (੫੬੫) ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ, ਦਾਸਨ ਦਾਸ(ਅੰਤਰਿ) ਅੰਦਰ, ਪ੍ਰੇਮਾ-ਭਗਤੀ ਦੀ ਵਾਸਨਾ (ਵਸਾਈ) ਵਸਾ ਦਿਤੀ। ਜਿਸ ਕਰਕੇ (ਅਕਹੁ) ਅੱਕ ਤੋਂ (ਪਰਮਲ) ਚੰਦਨ (ਭਏ) ਹੋ ਗਿਆ ਹੈ। ਅੱਕ ਵਾਂਗ ਨਿੰਦਾ, ਈਰਖਾ ਆਦਿ ਵਿਸ਼ਿਆਂ ਦੀ ਕੁੜੱਤਣ ਸਹਿਤ ਸਾਂ, ਇਹ ਮਿਟ ਗਈ ਹੈ। ਪ੍ਰੇਮਾ-ਭਗਤੀ ਦੀ ਸੁਗੰਧੀ ਸਹਿਤ, ਸੁਗੰਧਤ ਹੋ ਗਿਆ ਹਾਂ।

੨੧੧.ਵਾਹਿਗੁਰੂ॥ ਤੇਰੇ ਗੁਣ ਬਹੁਤੇ, ਮੈ.ਏਕੁ ਨ ਜਾਣਿਆ; ਮੈ ਮੂਰਖ. ਕਿਛੁ ਦੀਜੈ॥ ਹੇ ਅਕਾਲ ਪੁਰਖ ਜੀ!ਆਪ ਜੀ ਨੇ ਦਾਸਨ ਦਾਸ ਨੂੰ ਪੈਦਾ ਕੀਤਾ ਹੈ। ਛਕਣ ਨੂੰ ਅਨੇਕ ਪ੍ਰਕਾਰ ਦੇ ਪਦਾਰਥ ਫ਼ਲ ਦਿਤੇ ਹਨ। ਹਵਾ ਸੁਆਸ ਲੈਣ ਨੂੰ, ਚੇਤਨ ਸੱਤਾ ਪਾ ਕੇ, ਜਿੰਦ ਜਾਨ ਦਿਤੀ ਹੈ। ਮਾਤਾ ਪਿਤਾ ਭੈਣ ਭਰਾ ਸਬੰਧੀ ਦਿਤੇ ਹਨ। ਇਤਿ ਆਦਿਕ (ਤੇਰੇ) ਆਪ ਜੀ ਦੇ ਬਹੁਤੇ (ਗੁਣ) ਪਰਉਪਕਾਰ ਹਨ, ਜੋ ਦਾਸਨ ਦਾਸ 'ਤੇ ਕੀਤੇ ਹਨ। ਪਰ (ਮੈ) ਦਾਸਨ ਦਾਸ ਨੇ (ਕਿਛੁ) ਥੋੜੇ ਮਾਤ੍ਰ ਏਕੁ ਵੀ ਪਰਉਪਕਾਰ (ਨ) ਨਹੀਂ ਜਾਣਿਆ, ਸਾਰੇ ਭੁਲਾ ਕੇ ਅਕ੍ਰਿਤਘਣ ਬਣ ਗਿਆ ਹੈ, ਮੈ ਮੂਰਖ, ਨੂੰ ਬਖ਼ਸ਼(ਦੀਜੈ) ਦੇਣਾ ਕਰੋ। ਪ੍ਰਣਵਤਿ ਨਾਨਕ.ਸੁਣਿ ਮੇਰੇ ਸਾਹਿਬਾ; ਡੁਬਦਾ ਪਥਰੁ ਲੀਜੈ॥੪॥

(ਪ੯੬) (ਪ੍ਰਣਵਤਿ) ਬੇਨਤੀ ਸਹਿਤ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ (ਮੇਰੇ) ਦਾਸਨ ਦਾਸ ਦੇ (ਸਾਹਿਬਾ) ਮਾਲਕਾ!ਪ੍ਰੇਮ ਬੇਨਤੀ (ਸੁਣਿ) ਸੁਣੋ ਜੀ, ਦਾਸਨ ਦਾਸ ਪਾਪਾਂ ਕਰਕੇ ਪਥਰੁ ਵਾਂਗ ਭਾਰਾ, ਕਠੋਰ ਹੈ, ਸੰਸਾਰ ਰੂਪੀ ਸਮੁੰਦ੍ਰ 'ਚ ਵਿਸ਼ੇ ਰੂਪੀ ਜਲ'ਚ (ਡੁਬਦਾ) ਡੁੱਬ ਰਿਹਾ ਹੈ, ਇਸ'ਚੋਂ ਬਾਹਰ ਕੱਢ(ਲੀਜੈ) ਲੈਣਾ ਕਰੋ ਭਾਵ ਤਾਰ ਲਵੋ ਜੀ।

੨੧੨.ਵਾਹਿਗੁਰੂ॥ ਸਾਦ ਬਿਕਾਰ ਬਿਖੈ ਰਸ ਮਾਤੋ; ਅਸੰਖ ਖਤੇ ਕਰਿ ਫੇਰੇ॥ ਸ਼ਹੀਦਾਂ ਦੇ ਸਿਰਤਾਜ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਦੀ, ਪਰਮ-ਪਵਿੱਤ੍ਰ ਉੱਜਲ ਜੋਤ ਨਾਲ, ਚਉਰਾਸੀ ਲੱਖ ਜੂਨ ਦੇ ਜੀਆਂ ਨੂੰ ਸੁਆਸ ਆ ਰਹੇ ਹਨ। ਆਪ ਜੀ ਆਪਣੇ ਪਿਆਰੇ ਭਗਤਾਂ ਨੂੰ, ਪ੍ਰੇਮਾ-ਭਗਤੀ ਦਾ ਦਾਨ ਦੇਣ ਲਈ, ਅਕਾਲ ਪੁਰਖ ਜੀ ਦੇ ਸਨਮੁਖ ਘਣੀ ਹੀ ਨਿਮ੍ਰਤਾ ਗ੍ਰੀਬੀ ਹਲੀਮੀ ਸਹਿਤ ਬੇਨਤੀ ਕਰ ਰਹੇ ਹਨ:-ਹੇ ਅਕਾਲ ਪੁਰਖ ਜੀਓ!ਦਾਸਨ ਦਾਸ ਇੰਦ੍ਰੀਆਂ ਦੇ (ਬਿਖੈ) ਵਿਸ਼ੇ ਬਿਕਾਰ (ਸਾਦ) ਸੁਆਦ ਦੇ ਰਸ 'ਚ (ਮਾਤੋ) ਮਸਤ ਹੋ ਕੇ, (ਅਸੰਖ) ਅਣਗਿਣਤ (ਖਤੇ) ਗੁਨਾਹ (ਕਰਿ) ਕਰਦਾ (ਫੇਰੇ) ਫਿਰਦਾ ਹੈ। ਨਾਨਕ ਕੀ ਪ੍ਰਭ ਪਾਹਿ ਬਿਨੰਤੀ; ਕਾਟਹੁ ਅਵਗੁਣ ਮੇਰੇ॥੪॥ (੬੧੫) ਅੰਮ੍ਰਿਤ ਗੁਣ ਸੰਤ ਬੋਲਤੇ; ਸੁਣਿ ਮਨਹਿ ਪੀਲਾਵਉ॥ ਅਨੁਸਾਰ ਵਾਹਿਗੁਰੂ (ਨਾਨਕ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ!ਦਾਸਨ ਦਾਸ (ਕੀ) ਦੀ ਆਪ ਜੀ ਦੇ (ਪਾਹਿ) ਪਾਸ ਬਿਨੰਤੀ ਹੈ, "ਕ੍ਰਿਪਾ ਕਰਕੇ (ਮੇਰੇ) ਦਾਸਨ ਦਾਸ ਦੇ ਅਵਗੁਣ(ਕਾਟਹੁ) ਕੱਟਣਾ ਕਰੋ ਜੀ।

੨੧੩.ਵਾਹਿਗੁਰੂ॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ; ਤਿਨ ਕੈ ਹਉ ਲਾਗਉ ਪਾਇ॥ ਸਤਿਗੁਰੂ ਤੀਜੇ ਪਾਤਿਸਾਹ ਜੀ ਗੁਰੂ ਸੇਵਾ, ਗੁਰੂ ਸਿਮਰਨ ਦੀ ਮਹਾਨ ਮਹਾਨਤਾ ਫ਼ੁਰਮਾਉਂਦੇ ਹਨ:-ਹੇ ਭਾਈ!ਜੋ (ਆਪਣਾ) ਆਪਣੇ ਪਰਮ-ਪੂਜਨੀਕ ਸਤਿਗੁਰੁ ਦੀ (ਸੇਵਹਿ) ਸੇਵਾ ਵਾ ਸਤਿਗੁਰਾਂ ਦਾ (ਸੇਵਹਿ) ਸਿਮਰਨ ਕਰਦੇ ਹਨ। (ਹਉ) ਦਾਸਨ ਦਾਸ (ਤਿਨ) ਤਿਨ੍ਹਾਂ ਗੁਰਮੁਖਾਂ (ਕੈ) ਦੇ (ਪਾਇ) ਚਰਨੀਂ (ਲਾਗਉ) ਲੱਗਦਾ ਹੈ। ਜਨਮੁ ਸਵਾਰੀ ਆਪਣਾ ਭਾਈ; ਕੁਲੁ ਭੀ ਲਈ ਬਖਸਾਇ॥੭॥ (੬੩੮) ਹੇ ਭਾਈ ਉਨ੍ਹਾਂ ਨੇ ਆਪਣਾ ਜਨਮੁ (ਸਵਾਰੀ) ਸਵਾਰ ਲਿਆ ਹੈ। ਅਤੇ ਆਪਣੀ ਕੁਲੁ ਭੀ ਬਖਸਾਇ ਲਈ ਹੈ।

੨੧੪.ਵਾਹਿਗੁਰੂ॥ ਮੇਰਾ ਤੇਰਾ ਛੋਡੀਐ ਭਾਈ; ਹੋਈਐ ਸਭ ਕੀ ਧੂਰਿ॥ ਸਤਿਗੁਰੂ ਤੀਜੇ ਪਾਤਿਸਾਹ ਜੀ ਅੰਮ੍ਰਿਤ ਬਚਨ ਫ਼ੁਰਮਾਉਂਦੇ ਹਨ:-ਹੇ ਭਾਈ!ਇਹ ਮੇਰਾ ਪਦਾਰਥ ਹੈ ਇਹ ਤੇਰਾ ਪਦਾਰਥ ਹੈ, ਇਹ ਮੇਰਾ ਤੇਰਾ ਦਾ ਝਗੜਾ (ਛੋਡੀਐ) ਛੱਡੀਏ, ਸਭ (ਕੀ) ਦੀ ਚਰਨ ਧੂਰਿ (ਹੋਈਐ) ਹੋਣਾ ਕਰੀਏ। ਘਟਿ ਘਟਿ ਬ੍ਰਹਮੁ ਪਸਾਰਿਆ ਭਾਈ; ਪੇਖੈ ਸੁਣੈ ਹਜੂਰਿ॥ (੬੪੦) ਹੇ ਭਾਈ!ਇਹ ਮੇਰਾ ਪਦਾਰਥ ਹੈ ਇਹ ਤੇਰਾ ਪਦਾਰਥ ਹੈ, ਇਹ ਮੇਰਾ ਤੇਰਾ ਛੱਡ ਕੇ ਜਦੋਂ ਮਨ ਸਭ ਦੀ ਚਰਨ ਧੂੜ ਹੋ ਗਿਆ ਤਾਂ ਇਹ ਸਾਖਿਆਤ ਹੋਇਆ ਕਿ ਚਾਰ ਖਾਣੀਆਂ ਦੇ (ਘਟਿ ਘਟਿ) ਘਟਾਂ ੨ ਨੂੰ (ਬ੍ਰਹਮੁ) ਵਾਹਿਗੁਰੂ ਜੀ ਨੇ ਇੱਕ ਵਾਕ ਨਾਲ (ਪਸਾਰਿਆ) ਪਸਾਰਨਾ, ਫ਼ੈਲਾਉਣਾ ਭਾਵ

ਰਚਨਾ ਕੀਤਾ ਹੈ। (ਹਜੂਰਿ) ਨੇੜੇ ਤੋਂ ਨੇੜੇ ਹੋ ਕੇ (ਪੇਖੈ) ਵੇਖਦੇ ਅਤੇ ਗੁਪਤ ਗੱਲਾਂ ਨੂੰ (ਸੁਣੈ) ਸੁਣਦੇ ਹਨ। ਯਥਾ:- ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥) ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥)

੨੧੫.ਵਾਹਿਗੁਰੂ॥ ਰਾਗੁ ਸੋਰਠਿ॥ ਭੂਖੇ, ਭਗਤਿ ਨ ਕੀਜੈ॥ ਯਹ ਮਾਲਾ; ਅਪਨੀ ਲੀਜੈ॥ ਸੋਰਠਿ ਰਾਗੁ 'ਚ ਭਗਤ ਸ੍ਰੀ ਕਬੀਰ ਸਾਹਿਬ ਜੀ, ਪ੍ਰੇਮਾ-ਭਗਤੀ 'ਚ ਲੀਣ ਹੋ ਕੇ, ਸਨਮੁਖ ਫ਼ੁਰਮਾ ਰਹੇ ਹਨ:-ਮਾਇਆ ਪਦਾਰਥਾਂ ਦੇ ਭੂਖੇ ਜੀਵ, ਵਾਹਿਗੁਰੂ ਜੀ ਦੀ ਪ੍ਰੇਮਾ (ਭਗਤਿ) ਭਗਤੀ (ਨ) ਨਹੀਂ (ਕੀਜੈ) ਕਰਦੇ, ਸਗੋਂ ਰੱਬ ਜੀ ਨੂੰ ਇਹ ਉਲਾਂਭਾ ਦਿੰਦੇ ਹਨ, ਹੇ ਰੱਬ ਜੀ!(ਯਹ) ਇਹ ਅਪਨੀ ਮਾਲਾ ਸਾਥੋਂ (ਲੀਜੈ) ਲੈ ਲਉ। ਭਗਤ ਸ੍ਰੀ ਕਬੀਰ ਸਾਹਿਬ ਜੀ ਕਹਿੰਦੇ ਹਨ:-ਹੇ ਭਾਈ!ਦਾਸਨ ਦਾਸ ਸੰਤਾਂ ਦੀ ਚਰਨ-ਧੂੜ ਦਾ ਭੁੱਖਾ ਹੈ। ਹਉ ਮਾਂਗਉ, ਸੰਤਨ ਰੇਨਾ॥ (੬੫੬) ਹੇ ਮਹਾਰਾਜ ਸਾਹਿਬ ਜੀ!(ਹਉ) ਦਾਸਨ ਦਾਸ ਆਪ ਜੀ ਦੇ ਪੱਕੇ ਸੱਚੇ (ਸੰਤਨ) ਸੰਤਾਂ ਦੇ ਚਰਨ-ਕਮਲਾਂ ਦੀ (ਰੇਨਾ) ਧੂੜ, ਨਾਮੁ (ਮਾਂਗਉ) ਮੰਗਦਾ ਹੈ। ਦਾਸਨ ਦਾਸ ਨੇ ਆਪ ਜੀ ਤੋਂ ਬਿਨਾ, ਹੋਰ ਕਿਸੇ ਦੇਵੀ ਦੇਵਤੇ ਪੀਰ ਪੈਗੰਬਰ, ਅਵਤਾਰ ਤੋਂ ਮੰਗਣਾ ਤਾਂ ਕੀ ਸੀ?ਕਿਸੇ ਨੂੰ ਅੱਖ ਥੱਲੇ ਭੀ ਨਹੀਂ ਲਿਆਂਦਾ। ਯਥਾ:- ਸ੍ਵੈਯਾ॥ ਪਾਂਇ ਗਹੇ.ਜਬ ਤੇ ਤੁਮਰੇ; ਤਬ ਤੇ.ਕੋਊ ਆਂਖ ਤਰੇ ਨਹੀ ਆਨਯੋ॥ ਜਦੋਂ ਦਾਸਨ ਦਾਸ ਨੇ ਕਿਸੇ ਤੋਂ ਕੁੱਝ ਮੰਗਿਆ ਹੀ ਨਹੀਂ ਤਦੋਂ, ਮੈ ਨਾਹੀ; ਕਿਸੀ ਕਾ ਦੇਨਾ॥੧॥ (ਮੈਂ) ਦਾਸਨ ਦਾਸ ਨੇ (ਕਿਸੀ) ਕਿਸੇ (ਕਾ) ਦਾ ਕੁੱਝ ਭੀ ਨਾਹੀ ਦੇਨਾ?ਦਾਸਨ ਦਾਸ ਆਪ ਜੀ ਦੇ ਦਰ ਦਾ ਸਦਾ ਮੰਗਤਾ, ਆਪ ਜੀ ਦਾ ਕਰਜਾਈ ਹੈ, ਇਸ ਲਈ ਦਾਸਨ ਦਾਸ ਨੂੰ ਆਪ ਜੀ 'ਤੇ ਬੜਾ ਹੀ ਮਾਣ ਹੈ। ਯਥਾ:-ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥ ਜੋਰਿ ਤੁਮਾਰੈ ਸੁਖਿ ਵਸਾ; ਸਚੁ ਸਬਦੁ ਨੀਸਾਣੁ॥੧॥ ਦਾਸਨ ਦਾਸ ਆਪ ਜੀ ਤੋਂ ਆਪ ਜੀ ਦੇ ਪੱਕੇ ਸੰਤਾਂ ਦੀ ਪਰਮ-ਪਵਿੱਤ੍ਰ ਚਰਨ ਧੂੜ ਮੰਗਦਾ ਹੈ, ਕ੍ਰਿਪਾ ਕਰਕੇ ਬਖ਼ਸ਼ਣਾ ਕਰੋ ਜੀ। ਭੂਖੇ, ਭਗਤਿ ਨ ਕੀਜੈ॥ ਸ੍ਰੀ ਕਬੀਰ ਸਾਹਿਬ ਜੀ ਕਹਿੰਦੇ ਹਨ:-ਦਾਸਨ ਦਾਸ ਸੰਤਾਂ ਦੀ ਚਰਨ-ਧੂੜ ਅਤੇ ਨਾਮੁ ਦਾ ਭੁੱਖਾ ਹੈ। ਨਾਮੁ ਅਤੇ ਚਰਨ ਧੂੜ ਦੇ ਭੂਖੇ ਹੋਣੇ ਕਰਕੇ, ਪ੍ਰੇਮਾ ਭਗਤੀ ਨਹੀਂ ਕਰ ਸਕਦਾ। ਯਹ ਮਾਲਾ; ਅਪਨੀ ਲੀਜੈ॥ ਇਹ ਅਪਣੀ ਮਾਲਾ ਲੈ ਲਵੋ। ਨਾਮੁ ਅਤੇ ਸੰਤਾਂ ਦੀ ਚਰਨ ਧੂੜ ਮੰਗਣ ਦਾ ਬੜਾ ਗੂੜ੍ਹਾ ਭਾਵ ਹੈ, ਬਈ ਦਾਸਨ ਦਾਸ ਸੁਆਸ ੨ ਨਾਮ ਜਪੇ, ਸੰਤਾਂ ਦੀ ਚਰਨ ਚਾਪੀ ਕਰੇ, ਇਸ਼ਨਾਨ ਕਰਾਵੇ, ਲੰਗਰ ਸਜਾਵੇ, ਚੱਕੀ ਪੀਸੇ, ਪੱਖਾ ਆਦਿ ਅਨੇਕ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ ਕਰੇ। ਯਥਾ:- ਸੰਤ ਜਨਾ ਕੀ; ਬਾਛਉ ਧੂਰਿ॥੪॥) ਤੇਰਿਆ ਸੰਤਾ ਜਾਚਉ ਚਰਨ ਰੇਨ॥ (੧੧੯੨) ਸੰਤਾਂ ਦੀ ਚਰਨ ਧੂੜ ਪ੍ਰਾਪਤੀ ਹੀ ਪ੍ਰੇਮਾ-ਭਗਤੀ ਹੈ। ਜਿਸ 'ਚ ਸੇਵਾ ਦੇ ਸਾਰੇ ਅੰਗ ਆ ਗਏ। ਭੂਖੇ, ਭਗਤਿ ਨ ਕੀਜੈ॥ ਯਹ ਮਾਲਾ; ਅਪਨੀ ਲੀਜੈ॥) ਸਾਥੋਂ ਭੁੱਖਿਆਂ ਤੋਂ ਭਗਤੀ ਨਾ ਹੋਵੇ ਆਹ ਲੈ ਫੜ ਮਾਲਾ ਆਪਣੀ। ਇਹ ਧਾਰਨਾ ਗੁਰੂ ਰਾਮਦਾਸ ਸਾਹਿਬ ਜੀ ਦੇ ਆਸ਼ੇ ਦੇ ਉਲਟ ਹੈ। ਜਦੋਂ ਬੰਦਾ ਭੁੱਖਾ ਹੁੰਦਾ ਹੈ, ਉਸ ਦਾ ਦਿਲ ਕਾਹਲਾ ਹੁੰਦਾ ਹੈ। ਇਹ ਧਾਰਨਾ ਪੜ੍ਹਨ ਨਾਲ ਹੋਰ ਕਾਹਲਾ ਹੋ ਜਾਂਦਾ ਹੈ, ਫ਼ੁਰਨਾ ਖਾਣ ਵੱਲ ਭੱਜ

ਜਾਂਦਾ ਹੈ। ਜੇ ਕੋਈ ਗੁਰੂ ਸੇਵਾ ਜਾਂ ਧਰਮ-ਯੁੱਧ ਕਰਨ ਵਾਲੇ ਇਹ ਤੁਕ ਪੜ੍ਹਨਗੇ ਤਾਂ ਸਾਰੇ ਹੀ ਜਵਾਬ ਦੇ ਦੇਣਗੇ, ਸਾਹਸ ਭਾਵ ਹੌਂਸਲੇ ਨਾਲ ਕਾਮਯਾਬ ਨਹੀਂ ਹੋ ਸਕਣਗੇ। ਧੰਨ ਗੁਰੂ ਰਾਮਦਾਸ ਸਾਹਿਬ ਜੀ ਨੇ ਮਹਾਨ ਕ੍ਰਿਪਾ ਕੀਤੀ ਹੈ, ਜੋ ਬੁਲੰਦ ਹੌਂਸਲੇ ਅਤੇ ਵੱਡੀ ਭਾਰੀ ਸ਼ਰਧਾ ਦੇ ਬਚਨ, ਧੰਨ ਗੁਰੂ ਅਮਰਦਾਸ ਸਾਹਿਬ ਜੀ ਦੇ ਸਨਮੁਖ ਕਹੇ ਹਨ। ਯਥਾ:- ਜੇ ਭੁਖ ਦੇਹਿ.ਤ ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ॥੩॥ ਏਸ ਆਸ਼ੇ ਅਨੁਸਾਰ ਦਸਾਂ ਸਤਿਗੁਰਾਂ ਨੇ ਗੁਰੂ ਸੇਵਾ ਕੀਤੀ ਹੈ। ਏਸ ਆਸ਼ੇ ਅਨੁਸਾਰ ਸਿੰਘ ਸਿੰਘਣੀਆਂ ਨੇ, ਸਾਢੇ ਸੱਤ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਘੇਰੇ 'ਚ ਰਹਿ ਕੇ ਸਾਹਸ ਰੱਖਿਆ ਸਿਰ ਵਾਰੇ। ਜੰਗਲਾਂ 'ਚ ਭੁੱਖੇ ਤਿਹਾਏ ਉਨੀਂਦਰੇ ਰਹੇ। ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸੰਤ ਦੋਖੀ, ਪਾਪੀ ਚੰਦੂ ਦੇ ਘਰ ਪੰਜ ਦਿਨ ਅੰਨ ਜਲ ਨਹੀਂ ਛਕਿਆ। ਨੌਵੇਂ ਪਾਤਿਸਾਹ ਜੀ ਨੇ ਪਿੰਜਰੇ 'ਚ ਭੁੱਖ ਤ੍ਰੇਹ ਉਨੀਂਦਰਾ ਅਤੇ ਸ੍ਰੀਰਕ ਕਸ਼ਟ ਸਹਾਰੇ। ਸੋ ਭਗਤ ਸ੍ਰੀ ਕਬੀਰ ਸਾਹਿਬ ਜੀ ਨੂੰ ਸੰਤਾਂ ਮਹਾਂਪੁਰਸ਼ਾਂ ਦੀ ਚਰਨ ਧੂੜ ਦੀ ਭੁੱਖ ਹੈ। ਇੱਥੇ ਸ੍ਰੀਰਕ ਭੁੱਖ ਨੂੰ ਨਹੀਂ ਕਿਹਾ। ਸਤਿਗੁਰਾਂ ਦੇ ਹੁਕਮ ਅਨੁਸਾਰ ਸ੍ਰੀਰਕ ਭੁੱਖ ਤਾਂ ਸਹਾਰਨੀ ਹੈ।

੨੧੬.ਵਾਹਿਗੁਰੂ॥ ਸਬ ਰੋਜ ਗਸਤਮ ਦਰ ਹਵਾ; ਕਰਦੇਮ ਬਦੀ ਖਿਆਲ॥ ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਅਕਾਲ ਪੁਰਖ ਜੀ ਦੇ ਸਨਮੁਖ, ਘਣੀ ਨਿਮ੍ਰਤਾ ਗ੍ਰੀਬੀ ਹਲੀਮੀ ਨਾਲ, ਖ਼ੂਬ ਮਿੱਠੇ ਬਚਨਾ ਦੁਆਰਾ, ਵਿਸਮਾਦ ਘਣੀ ਪ੍ਰੇਮ ਬੇਨਤੀ ਕਰਦੇ ਹਨ:-ਹੇ ਵਾਹਿਗੁਰੂ ਜੀ!(ਗਸਤਮ) (ਗਸਤ+ਮ) (ਮ) ਮੈ, ਦਾਸਨ ਦਾਸ (ਗਸਤ) ਫਿਰਦਾ ਹੈ, (ਸਬ) ਰਾਤ (ਰੋਜ) ਦਿਨ, ਭੈੜੀ (ਹਵਾ) ਵਾਸ਼ਨਾ ਦੇ ਖਿਆਲ (ਦਰ) ਅੰਦਰ, (ਬਦੀ) ਭੈੜੀ ਕਰਨੀ (ਕਰਦੇਮ) ਕਰਦਾ ਹੈ। ਗਾਹੇ ਨ ਨੇਕੀ ਕਾਰ ਕਰਦਮ; ਮਮ ਈਂ ਚਿਨੀ ਅਹਵਾਲ॥੩॥ (੭੨੧) ਹੇ ਵਾਹਿਗੁਰੂ ਜੀ!(ਗਾਹੇ) ਕਦੇ ਭੀ (ਨੇਕੀ) ਭਲਿਆਈ ਵਾਲੀ ਕਾਰ, (ਨ) ਨਹੀਂ(ਕਰਦਮ) (ਕਰਦ+ਮ) (ਮ) ਦਾਸਨ ਦਾਸ (ਕਰਦ) ਕਰਦਾ। (ਮਮ) ਮੇਰਾ (ਅਹਵਾਲ) ਹਾਲ (ਈਂ) ਐਸਾ ਹੈ, (ਚਿਨੀ) ਜੈਸਾ, ਉੱਪਰ ਕਿਹਾ ਹੈ, ਹੇਠਾਂ ਭੀ ਕਹਿ ਰਹੇ ਹਨ। ਬਦ ਬਖਤ ਹਮ ਚੁ ਬਖੀਲ; ਗਾਫਿਲ ਬੇਨਜਰ ਬੇਬਾਕ॥ ਹੇ ਵਾਹਿਗੁਰੂ ਜੀ! (ਹਮ) ਦਾਸਨ ਦਾਸ (ਬਦ) ਭੈੜੇ ਖੋਟੇ(ਬਖਤ) ਭਾਗਾਂ ਵਾਲਾ ਹੈ, (ਚੁ) ਪੁਨਾ ਫੇਰ (ਬਖੀਲ) ਈਰਖਾਲੂ ਸੂਮ (ਗਾਫਿਲ) ਪਰਮਾਦੀ (ਬੇਨਜਰ) ਨਜ਼ਰ ਤੋਂ (ਬੇ) ਰਹਿਤ ਭਾਵ ਮਨ ਬੁੱਧੀ ਨੇਤ੍ਰਾਂ 'ਚ, ਵਿਚਾਰ ਰੂਪੀ ਨਿਗ੍ਹਾ ਨਹੀਂ ਹੈ। ਵਾ ਤੇਰੀ (ਨਜਰ) ਨਦਰ ਮੇਹਰ ਤੋਂ (ਬੇ) ਰਹਿਤ ਹੈ। (ਬੇਬਾਕ) ਡਰ ਤੋਂ (ਬੇ) ਰਹਿਤ ਹੈ ਭਾਵ ਆਪ ਜੀ ਦਾ ਡਰ ਨਹੀਂ ਮੰਨਦਾ।

ਨਾਨਕ ਬੁਗੋਯਦ ਜਨੁ ਤੁਰਾਂ; ਤੇਰੇ ਚਾਕਰਾਂ ਪਾ ਖਾਕ॥੪॥੧॥ (੭੨੧) ਸੱਚ ਸਰੂਪ ਬ੍ਰਹਮ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਘਣੀ ਨਿਮ੍ਰਤਾ ਸਹਿਤ ਖ਼ੁਦਾ ਜੀ ਦੇ ਸਨਮੁਖ (ਬੁਗੋਯਦ) ਕਥਨ ਕਰਦੇ ਹਨ:-ਹੇ ਦਇਆਲ ਖ਼ੁਦਾ ਜੀ !ਦਾਸਨ ਦਾਸ 'ਚ ਭਾਵੇਂ ਉਪ੍ਰੋਕਤ ਸਾਰੇ ਹੀ ਅਉਗਣ ਹਨ, ਪਰ (ਤੁਰਾ) ਆਪ ਜੀ ਦਾ (ਜਨੁ) ਦਾਸਨ ਦਾਸ ਹੈ। (ਤੇਰੇ) ਆਪ ਜੀ ਦੇ (ਚਾਕਰਾਂ) ਸੇਵਕਾਂ ਦੇ,

ਪਰਮ-ਪਵਿੱਤ੍ਰ ਪਰਮ-ਪੂਜਨੀਕ (ਪਾ) ਚਰਨ-ਕਮਲਾਂ ਦੀ (ਖਾਕ) ਧੂੜ ਹੈ। ਯਥਾ:- ਚਰਣ ਧੂੜਿ.ਤੇਰੇ ਜਨ ਕੀ ਹੋਵਾ; ਤੇਰੇ ਦਰਸਨ ਕਉ ਬਲਿ ਜਾਈ॥

੨੧੭.ਵਾਹਿਗੁਰੂ॥ ਤੇਰੈ ਨਾਮਿ ਨਿਵੇ; ਰਹੇ ਲਿਵ ਲਾਇ॥ ਕੋਟਿ ਬ੍ਰਹਮੰਡ ਦੇ ਮਾਲਕ, ਜਾਹਰ ਪੀਰ ਜਗਤੁ ਗੁਰੁ ਬਾਬਾ॥੩॥ ਅਕਾਲ ਪੁਰਖ ਜੀ ਦੇ ਸਨਮੁਖ ਕਹਿ ਰਹੇ ਹਨ:-ਹੇ ਵਾਹਿਗੁਰੂ ਜੀ!ਜਿਹੜੇ ਆਪ ਜੀ ਦੇ ਪਿਆਰੇ ਭਗਤ, ਚੰਦਨ ਵਾਂਗ ਸਾਰੇ ਜੀਆਂ ਨੂੰ ਭਗਤੀ ਦੀ ਸੁਗੰਧੀ ਸਹਿਤ, ਸੁਗੰਧਤ ਕਰਕੇ, ਚੰਦਨ ਬਣਾਉਂਦੇ ਹਨ। ਕੇਸਰ ਕਸਤੂਰੀ ਵਾਂਗ ਕੁਦਰਤਿ ਨੂੰ ਭਗਤੀ ਦੀ ਸੁਗੰਧੀ ਸਹਿਤ, ਸੁਗੰਧਤ ਕਰਕੇ ਮਹਿਕਾਉਂਦੇ ਹਨ, ਘਿਉ ਪੱਟ ਵਾਂਗ ਪਰਮ-ਪਵਿੱਤ੍ਰ ਕੋਮਲ ਹੁੰਦਿਆਂ (ਤੇਰੈ) ਆਪ ਜੀ ਦੇ ਪਰਮ-ਪਵਿੱਤ੍ਰ ਨਾਮਿ ਨੂੰ (ਨਿਵੇ) ਨਿਉਂਦੇ ਭਾਵ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ, ਆਪ ਜੀ 'ਚ ਲਿਵ ਲਾਇ ਕੇ(ਰਹੇ) ਰਹਿੰਦੇ ਹਨ। ਨਾਨਕ ਤਿਨ ਦਰਿ; ਭੀਖਿਆ ਪਾਇ॥੩॥ (੭੨੧) ਸਤਿ ਸਤਿ ਸਤਿ ਨਾਨਕਿ ਕਹਿਆ; ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਦਾਸਨ ਦਾਸ (ਤਿਨ) ਤਿਨ੍ਹਾਂ ਦੇ ਦਰਿ ਦਾ ਭਿਖਾਰੀ ਹੈ। ਉਹ ਮਹਾਂਪੁਰਸ਼ ਜਿਵੇਂ ਸਾਰਿਆਂ ਦੇ ਅੰਦਰ ਭਗਤੀ ਰੂਪੀ ਖੁਸ਼ਬੋ ਪਾਉਂਦੇ ਹਨ ਤਿਵੇਂ ਦਾਸਨ ਦਾਸ ਨੂੰ ਭੀ ਭਗਤੀ ਰੂਪੀ ਸੁਗੰਧੀ ਦੀ ਭਿਖਿਆ (ਪਾਇ) ਪਾਉਣਾ ਕਰਨ।

੨੧੮.ਵਾਹਿਗੁਰੂ॥ ਜਿਨ ਕੇ ਚੋਲੇ ਰਤੜੇ ਪਿਆਰੇ; ਕੰਤੁ ਤਿਨਾ ਕੈ ਪਾਸਿ॥ ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ; ਨਾਨਕ ਕੀ ਅਰਦਾਸਿ॥੩॥ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਕਹਿੰਦੇ ਹਨ, ਹੇ ਪਿਆਰੇ ਜੀ!(ਜਿਨ) ਜਿਨ੍ਹਾਂ ਮਹਾਂਪੁਰਸ਼ਾਂ (ਕੇ) ਦੇ, ਮਨਾਂ ਰੂਪੀ ਚੋਲੇ, ਸਤਿਗੁਰੂ ਸਾਹਿਬ ਜੀ ਦੇ ਨਾਮ ਵਾ ਪ੍ਰੇਮ ਰੰਗ 'ਚ (ਰਤੜੇ) ਰੰਗੇ ਹੋਏ ਹਨ, (ਕੰਤੁ) ਪਤੀ ਪ੍ਰਮਾਤਮਾ ਜੀ ਤਿਨਾ (ਕੈ) ਦੇ ਪਾਸਿ ਹਨ, ਭਾਵ ਸਾਖਿਆਤ ਹਨ, ਦਾਸਨ ਦਾਸ ਕੀ(ਅਰਦਾਸਿ) ਬੇਨਤੀ ਹੈ ਜੀ, ਤਿਨਾ ਮਹਾਂਪੁਰਸ਼ਾਂ ਕੀ ਚਰਨ-ਧੂੜਿ, ਦਾਸਨ ਦਾਸ ਨੂੰ ਜੇ ਮਿਲੈ ਜੀ, ਤਾਂ ਪ੍ਰਾਪਤ ਕਰੇ। ਵਾਹਿਗੁਰੂ॥ ਕਹੁ ਨਾਨਕ; ਪ੍ਰਭ ਲੋਚਾ ਪੂਰਿ॥ ਸੰਤ ਜਨਾ ਕੀ ਬਾਛਉ ਧੂਰਿ॥੪॥ ਵਾਹਿਗੁਰੂ ਨਾਨਕ ਧੰਨ ਗੁਰੂ ਅਰਜਨ ਦੇਵ ਜੀ, ਵਾਹਿਗੁਰੂ ਜੀਓ ਦੇ ਸਨਮੁਖ (ਕਹੁ) ਫ਼ੁਰਮਾਉਂਦੇ ਹਨ:-ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ!ਦਾਸਨ ਦਾਸ ਦੀ ਇਹ (ਲੋਚਾ) ਇਛਾ (ਪੂਰਿ) ਪੂਰੀ ਕਰੋ। ਦਾਸਨ ਦਾਸ (ਸੰਤ) ਸੁਆਸ ੨ ਨਾਮ ਜਪਣ ਵਾਲੇ (ਜਨਾ) ਪਿਆਰਿਆਂ ਸ਼ਾਂਤ ਆਤਮਾ ਮਹਾਂਪੁਰਸ਼ਾਂ ਕੀ, ਪਰਮ-ਪਵਿੱਤ੍ਰ ਚਰਨ-ਧੂਰਿ (ਬਾਛਉ) ਚਾਹੁੰਦਾ ਹੈ।

੨੧੯.ਵਾਹਿਗੁਰੂ॥ ਜਿਨੀ ਸਖੀ ਸਹੁ ਰਾਵਿਆ; ਤਿਨ ਪੂਛਉਗੀ ਜਾਏ॥) ਗੁਰੂ ਅਰਜਨੁ ਸਚੁ ਸਿਰਜਣਹਾਰਾ॥ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:-(ਜਿਨੀ) ਜਿਨ੍ਹਾਂ ਮਹਾਤਮਾ ਰੂਪੀ (ਸਖੀ) ਸਖੀਆਂ ਨੇ (ਸਹੁ) ਪਤੀ ਅਕਾਲ ਪੁਰਖ ਜੀ ਦੇ ਅਨੰਦ ਨੂੰ (ਰਾਵਿਆ) ਮਾਣਿਆਂ ਹੈ। ਦਾਸਨ ਦਾਸੀ(ਤਿਨ) ਤਿਨ੍ਹਾਂ ਦੇ ਪਾਸ ਜਾਏ ਕੇ ਅਕਾਲ ਪੁਰਖ ਜੀ ਦੀ ਪ੍ਰਾਪਤੀ ਬਾਰੇ(ਪੂਛਉਗੀ) ਪੁੱਛੇਗੀ। ਪਾਇ ਲਗਉ ਬੇਨਤੀ ਕਰਉ; ਲੇਉਗੀ ਪੰਥੁ ਬਤਾਏ॥੫॥ ਉਪ੍ਰੋਕਤ ਪਰਉਪਕਾਰੀ ਮਹਾਤਮਾ ਰੂਪੀ ਉੱਤਮ ਸਖੀਆਂ ਦੇ ਪਰਮ-ਪੂਜਨੀਕ ਪਰਮ-ਪਵਿੱਤ੍ਰ (ਪਾਇ) ਚਰਨੀਂ(ਲਗਉ) ਲੱਗਾਂਗੀ, ਅਤੀ

ਹੀ ਨਿਮ੍ਰਤਾ ਧਾਰ ਕੇ, ਖ਼ੂਬ ਮਿੱਠੇ ਬਚਨਾਂ ਦੁਆਰਾ, ਪ੍ਰੇਮ ਬੇਨਤੀ (ਕਰਉ) ਕਰਾਂਗੀ। ਯਥਾ:-ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਉਨ੍ਹਾਂ ਦੇ(ਬਤਾਏ) ਦੱਸੇ ਭਗਤੀ ਸਹਿਤ ਗਿਆਨ ਦੇ(ਪੰਥੁ) ਰਸਤੇ ਨੂੰ(ਲੇਉਗੀ) ਲੈ ਲਵਾਂਗੀ ਭਾਵ ਉਨ੍ਹਾਂ ਦੇ ਦੱਸੇ ਰਾਹ ਦੇ ਪਿੱਛੇ ਲੱਗ ਕੇ ਚੱਲਾਂਗੀ। ਯਥਾ:-(ਚੱਲੀ) ਹਰਿ ਕੇ ਸੰਤ.ਬਤਾਵਹੁ ਮਾਰਗੁ; ਹਮ ਪੀਛੈ ਲਾਗਿ ਚਲੀ॥

੨੨੦, ਵਾਹਿਗੁਰੂ॥ ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ ਦਰਸਨੁ ਦੀਜੈ॥ (ਜੋ) ਜਿਹੜੇ ਗੁਰਮੁਖਿ ਗੁਰਾਂ ਦੁਆਰਾ ਰੋਮ ੨ ਕਰਕੇ, ਨਾਮੁ ਨੂੰ(ਧਿਆਇਦੇ) ਧਿਆਉਂਦੇ ਹਨ। ਯਥਾ:-ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਹੇ ਵਾਹਿਗੁਰੂ !ਦਾਸਨ ਦਾਸ ਨੂੰ (ਤਿਨ) ਤਿਨ੍ਹਾਂ ਗੁਰਮੁਖਾਂ ਦੇ ਦਰਸਨੁ (ਦੀਜੈ) ਦੇਣਾ ਕਰੋ। ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥ (੭੨੬) ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-(ਹਮ) ਸਤਿਸੰਗਤ ਸਮੇਤ ਦਾਸਨ ਦਾਸ (ਤਿਨ) ਤਿਨ੍ਹਾਂ ਮਹਾਂਪੁਰਸ਼ਾਂ (ਕੇ) ਦੇ ਚਰਣ ਕਮਲਾਂ ਨੂੰ ਸ਼ਰਧਾ ਨਾਲ (ਪਖਾਲਦੇ) ਧੋਂਦੇ ਹਾਂ। ਉਨ੍ਹਾਂ ਦੀ ਚਰਨ-ਧੂੜਿ ਨੂੰ ਘੋਲਿ ਘੋਲਿ ਕੇ(ਪੀਜੈ) ਪੀਂਦੇ ਹਾਂ। ਵਾ ਅੰਤ੍ਰੀਵ:-ਸ਼ਰਧਾ ਰੂਪੀ ਧੂੜ ਨੂੰ, ਪ੍ਰੇਮ ਰੂਪੀ ਪਾਣੀ 'ਚ, ਬ੍ਰਹਮ ਅਭਿਆਸ ਕਰਨ ਰੂਪੀ ਘੋਲ ੨ ਕੇ ਪੀਂਦੇ ਹਾਂ।

੨੨੧.ਵਾਹਿਗੁਰੂ॥ ਭਗਤਿ ਹੀਣੁ, ਨਾਨਕੁ ਜਨੁ ਜੰਪੈ; ਹਉ ਸਾਲਾਹੀ ਸਚਾ ਸੋਈ॥੪॥ ਪੂਰਨ ਬ੍ਰਹਮ ਸਰੂਪ ਸਤਿਗੁਰੂ ਨਾਨਕੁ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-(ਹਉ) ਦਾਸਨ ਦਾਸ(ਜਨੁ) ਸੇਵਕ ਵਾਹਿਗੁਰੂ ਜੀ ਦੀ ਪ੍ਰੇਮਾ (ਭਗਤਿ) ਭਗਤੀ ਤੋਂ (ਹੀਣੁ) ਰਹਿਤ ਹੈ, (ਸੋਈ) ਉਹ ਜੋ (ਸਚਾ) ਸੱਚੇ ਬ੍ਰਹਮ ਜੀ ਹਨ, ਜਿਨ੍ਹਾਂ ਬਰਾਬਰ ਹੋਰ ਕੋਈ ਭੀ ਨਹੀਂ ਹੈ, ਉਨ੍ਹਾਂ ਨੂੰ(ਜੰਪੈ) ਜਪਦਾ(ਸਾਲਾਹੀ) ਸਲਾਹੁੰਦਾ ਹੈ।

੨੨੨.ਵਾਹਿਗੁਰੂ॥ ਹਮ ਨਹੀ ਚੰਗੇ; ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ; ਤਾਰੇ ਸੋਇ॥ (੭੨੮) ਸਤਿਗੁਰੂ ਨਾਨਕੁ ਦੇਵ ਸਾਹਿਬ ਜੀ (ਪ੍ਰਣਵਤਿ) ਬੇਨਤੀ ਸਹਿਤ ਫ਼ੁਰਮਾਉਂਦੇ ਹਨ:-ਜਿਹੜਾ ਪ੍ਰੇਮੀ ਮਨ ਨੀਵਾਂ ਕਰਕੇ, ਚਾਅ ਨਾਲ ਸਤਿਗੁਰਾਂ ਦੀ ਸੇਵਾ ਕਰੇ ਚਾਕਰ ਬਣੇ, ਮਾਨ ਅਭਿਮਾਨ ਤੋਂ ਰਹਿਤ ਹੋ ਕੇ, ਇਹ ਕਹੇ, "(ਹਮ) ਦਾਸਨ ਦਾਸ ਚੰਗੇ ਨਹੀ ਹਾਂ, ਸਾਨੂੰ ਛੱਡ ਕੇ, ਕੋਇ ਭੀ ਬੁਰਾ ਨਹੀ ਹੈ, ਭਾਵ ਅਸੀਂ ਹੀ ਬੁਰੇ ਹਾਂ। ਯਥਾ:- ਨਾ ਹਮ ਚੰਗੇ ਆਖੀਅਹ; ਬੁਰਾ ਨ ਦਿਸੈ ਕੋਇ॥ (ਸੋਇ) ਉਹ ਸੇਵਕ ਨੂੰ, ਵਾਹਿਗੁਰੂ ਜੀ (ਤਾਰੇ) ਤਾਰ ਲੈਂਦੇ ਹਨ। ਵਾ (ਸੋਇ) ਉਹ ਸੇਵਕ ਦਾਸਨ ਦਾਸ ਨੂੰ ਤਾਰੇ। ਇਹ ਅਤਿਅੰਤ ਹੀ ਨਿਮ੍ਰਤਾ ਦੀ ਹੱਦ ਜਣਾ ਦਿਤੀ ਹੈ।

੨੨੩.ਵਾਹਿਗੁਰੂ॥ ਇਹੁ ਤਨੁ ਵੇਚੀ ਬੈ ਕਰੀ; ਜੇ ਕੋ ਲਏ ਵਿਕਾਇ॥ ਦਾਸਨ ਦਾਸ ਇਹੁ ਤਨੁ ਨੂੰ, ਪੂਰਿਆਂ ਗੁਰਾਂ ਪਾਸ (ਵੇਚੀ) ਵੇਚੇ, ਬੈ ਹੀ (ਕਰੀ) ਕਰ ਦੇਵੇ, ਗੁਰਾਂ ਤੋਂ ਅੰਗ ੨ ਕਟਾ ਕੇ ਕੁਰਬਾਨ ਹੋ ਜਾਵੇ। ਜੇ (ਕੋ) ਕੋਈ ਮਹਾਨ ਪਰਉਪਕਾਰੀ, ਮਹਾਨ ਪਰਉਪਕਾਰ ਕਰਕੇ, ਦਾਸਨ ਦਾਸ ਨੂੰ ਪੂਰੇ ਸਤਿਗੁਰਾਂ ਦੇ ਪਾਸ ਲਿਜਾ ਕੇ ਦਾਸਨ ਦਾਸ ਦਾ ਸ੍ਰੀਰ ਵਿਕਾਇ (ਲਏ) ਲਵੇ। ਨਾਨਕ ਕੰਮਿ ਨ ਆਵਈ; ਜਿਤੁ ਤਨਿ ਨਾਹੀ ਸਚਾ ਨਾਉ॥੪॥ (੭੩੦) ਜੇ ਕੋਈ ਪੁੱਛੇ ਕਿ ਸ੍ਰੀਰ ਕਿਉਂ

ਵੇਚਦਾ ਹੈਂ?ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਕਿ ਭਾਈ (ਜਿਤੁ) ਜਿਸ ਤਨਿ 'ਚ, ਸਚਾ ਨਾਉ ਨਾਹੀ, ਉਸ ਨੇ ਕਿਸੇ ਵੀ ਕੰਮਿ (ਨ) ਨਹੀਂ (ਆਵਈ) ਆਉਣਾ ਵਾ ਆਵੇਗਾ। ਇਸ ਕਰਕੇ ਦਾਸਨ ਦਾਸ ਅਪਣੇ ਸ੍ਰੀਰ ਨੂੰ ਸਫ਼ਲਾ ਬਨਾਉਣ ਲਈ ਸਤਿਗੁਰਾਂ ਦੇ ਪਾਸ ਵੇਚਣਾ ਚਾਹੁੰਦਾ ਹੈ।

੨੨੪.ਵਾਹਿਗੁਰੂ॥ ਅੰਧੁਲਾ ਨੀਚ ਜਾਤਿ ਪਰਦੇਸੀ; ਖਿਨੁ ਆਵੈ ਤਿਲੁ ਜਾਵੈ॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾ ਰਹੇ ਹਨ:-ਹੇ ਮਹਾਰਾਜ!ਦਾਸਨ ਦਾਸ ਬੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਰਹਿਤ ਹੋਣੇ ਕਰਕੇ, (ਅੰਧੁਲਾ) ਅੰਨ੍ਹਾ ਹੈ। ਨੀਚ ਕਰਮ ਕਰਨੇ ਕਰਕੇ, ਮੇਰੀ ਜਾਤਿ, (ਨੀਚ) ਨੀਵੀਂ ਭੈੜੀ ਕਮੀਨੀ ਹੈ। (ਪਰਦੇਸੀ) ਵਾਹਿਗੁਰੂ ਜੀ ਦੇ ਸਰੂਪ ਰੂਪੀ ਦੇਸ ਦੀ ਪ੍ਰਾਪਤੀ ਨਹੀਂ, ਇਸ ਲਈ ਪ੍ਰਦੇਸੀ ਹਾਂ। ਮਨ ਖਿਨੁ ਕਾਲ 'ਚ ਅੰਦਰ (ਆਵੈ) ਆ ਜਾਂਦਾ ਹੈ, ਤਿਲੁ ਮਾਤ੍ਰ ਝੱਟਪੱਟ ਬਾਹਰ ਚਲਿਆ (ਜਾਵੈ) ਜਾਂਦਾ ਹੈ। ਯਥਾ:- ਕਬਹੂ ਜੀਅੜਾ.ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥੨॥) ਤਾ ਕੀ ਸੰਗਤਿ ਨਾਨਕੁ ਰਹਦਾ; ਕਿਉ ਕਰਿ ਮੂੜਾ ਪਾਵੈ॥੪॥ (੭੩੧) ਸਤਿ ਸਤਿ ਸਤਿ ਨਾਨਕਿ ਕਹਿਆ; ਸੱਚੇ ਸਤਿਗੁਰੂ ਨਾਨਕੁ ਦੇਵ ਜੀ ਸੱਚੇ ਬਚਨ ਫ਼ੁਰਮਾਉਂਦੇ ਹਨ:- (ਤਾ) ਤਿਸ ਚੰਚਲ ਮਨ (ਕੀ) ਦੀ ਸੰਗਤਿ 'ਚ (ਰਹਦਾ) ਰਹਿੰਦਾ(ਮੂੜਾ) ਮੂਰਖ (ਕਿਉ) ਕਿਵੇਂ (ਕਰਿ) ਕਰਕੇ ਪ੍ਰਮੇਸਰ ਨੂੰ ਪਾਵੈ ?ਵਾ ਮਨ ਕਿਵੇਂ (ਕਰਿ) ਕਰਕੇ ਪ੍ਰਮੇਸਰ 'ਚ (ਮੂੜਾ) ਇਸਥਿਤ ਹੋਣਾ ਪਾਵੇ।

੨੨੫.ਵਾਹਿਗੁਰੂ॥ ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ; ਹਮ ਵੇਚਿਓ ਸਿਰੁ ਗੁਰ ਕੇ॥ ਧੰਨ ਗੁਰੂ ਰਾਮਦਾਸ ਸਾਹਿਬ ਜੀ!ਅਪਣਾ ਕੁੱਝ ਭੀ ਨਹੀਂ ਮੰਨ ਰਹੇ। ਗੁਰਦੇਵ ਮਾਤਾ.ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀ ਦਾ ਸ੍ਰਬੰਸ ਮੰਨ ਕੇ ਫ਼ੁਰਮਾਉਂਦੇ ਹਨ:-ਹੇ ਭਾਈ!(ਹਮਰੀ) ਦਾਸਨ ਦਾਸ ਦੀ ਜਾਤਿ, (ਪਾਤਿ) ਪੰਗਤੀ ਸ਼੍ਰੇਣੀ ਗੁਰੂ ਗੁਰੁ ਸਤਿਗੁਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ। (ਹਮ) ਦਾਸਨ ਦਾਸ ਨੇ ਅਪਣਾ ਸਿਰੁ, ਗੁਰ ਸਤਿਗੁਰੂ ਜੀ ਕੇ ਪਾਸ (ਵੇਚਿਓ) ਵੇਚਿਆ ਭਾਵ ਅਰਪਿਆ ਹੈ। ਜਨ ਨਾਨਕ ਨਾਮੁ ਪਰਿਓ ਗੁਰ ਚੇਲਾ; ਗੁਰ ਰਾਖਹੁ ਲਾਜ ਜਨ ਕੇ॥੪॥ (੭੩੧) ਵਾਹਿਗੁਰੂ (ਨਾਨਕ) ਧੰਨ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-(ਜਨ) ਦਾਸਨ ਦਾਸ ਦਾ ਨਾਮੁ, ਗੁਰ ਜੀ ਦਾ ਚੇਲਾ (ਪਰਿਓ) ਪੈ ਗਿਆ ਹੈ। ਯਥਾ:- ਸਦਾ ਚੇਰੇ; ਗੋਵਿੰਦ ਗੋਸਾਈ॥) ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ॥) ਇਸ ਲਈ ਆਪਣੇ (ਜਨ) ਦਾਸ (ਕੇ) ਦੇ, ਗੁਰ ਅਮਰਦਾਸ ਜੀ!ਆਪਣੇ ਚੇਲੇ ਦੀ ਲਾਜ ਸ਼ਰਮ ਇੱਜ਼ਤ(ਰਾਖਹੁ) ਰੱਖਣਾ ਕਰੋ। ਯਥਾ:- ਹਰਿ ਜੂ; ਰਾਖਿ ਲੇਹੁ ਪਤਿ ਮੇਰੀ॥ (੭੦੩)

੨੨੬.ਵਾਹਿਗੁਰੂ॥ ਮੈ ਮਨੁ ਤਨੁ ਅਰਪਿ ਧਰਿਓ.ਗੁਰ ਆਗੈ; ਸਿਰੁ ਵੇਚਿ ਲੀਓ.ਮੁਲਿ ਮਹਘਾ॥੧॥ (੭੩੧) ਧੰਨ ਗੁਰੂ ਰਾਮਦਾਸ ਸਾਹਿਬ ਜੀਓ!ਆਪ ਜੀ ਦੇ ਰੋਮ ੨ 'ਚ, ਸਤਿਗੁਰੂ

ਅਮਰਦਾਸ ਸਾਹਿਬ ਜੀ ਦੀ ਪ੍ਰੇਮਾ-ਭਗਤੀ ਖ਼ੂਬ ਕੁੱਟ ੨ ਕੇ ਭਰੀ ਹੋਈ ਹੈ, ਆਪ ਜੀ ਫ਼ੁਰਮਾਉਂਦੇ ਹਨ:-ਹੇ ਭਾਈ!(ਮੈ) ਦਾਸਨ ਦਾਸ ਨੇ ਅਪਣਾ ਮਨੁ ਤਨੁ ਸਿਰ (ਗੁਰ) ਸਤਿਗੁਰੂ ਅਮਰਦਾਸ ਸਾਹਿਬ ਜੀ ਆਗੈ(ਧਰਿਓ) ਧਰ ਦਿਤਾ ਭਾਵ(ਅਰਪਿ) ਭੇਟਾ ਕਰ ਦਿਤਾ ਹੈ। ਦਾਸਨ ਦਾਸ ਨੇ ਅਪਣਾ ਸਿਰੁ, ਸਤਿਗੁਰਾਂ ਪਾਸ(ਮਹਘਾ) ਮਹਿੰਗੇ ਮੁਲਿ, ਵੇਚਿ (ਲੀਓ) ਲਿਆ ਹੈ, ਪੂਰਨ ਗੁਰੂ ਜੀ ਦੇ ਲੇਖੇ ਲੱਗਣਾ ਹੀ ਮਹਿੰਗਾ ਮੁੱਲ ਹੈ, ਨਹੀਂ ਤਾਂ ਇਹ ਬਹੁਤ ਹੀ ਮੰਦਾ ਹਾਲ ਹੈ। ਯਥਾ:-ਗਉੜੀ ਕਬੀਰ ਜੀ॥ ਜਿਹ ਸਿਰਿ; ਰਚਿ ਰਚਿ ਬਾਧਤ ਪਾਗ॥ ਸੋ ਸਿਰੁ ਚੁੰਚ ਸਵਾਰਹਿ ਕਾਗ॥੧॥ ਇਸੁ ਤਨ ਧਨ ਕੋ ਕਿਆ ਗਰਬਈਆ॥ ਰਾਮ ਨਾਮੁ ਕਾਹੇ ਨ ਦ੍ਰਿੜੀਆ॥੧॥ ਰਹਾਉ॥ ਕਹਤ ਕਬੀਰ ਸੁਨਹੁ ਮਨ ਮੇਰੇ॥ ਇਹੀ ਹਵਾਲ ਹੋਹਿਗੇ ਤੇਰੇ॥੨॥ ੩੫॥ ਗਉੜੀ ਗੁਆਰੇਰੀ ਕੇ ਪਦੇ ਪੈਤੀਸ॥ ਵਾਹੁ ੨ ਸ੍ਰੀ ਗੁਰੂ ਜੀ ਆਪਣਾ ਸਿਰ ਗੁਰਾਂ ਨੂੰ ਅਰਪ ਕੇ ਵੀ ਲੱਖਾਂ ਖੁਸ਼ੀਆਂ ਅਨੁਭਵ ਕਰਦੇ ਹਨ, ਜਿਸ ਨੂੰ ਸਿਰ ਅਰਪਣ ਵਾਲੇ ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਬਾਬਾ ਦੀਪ ਸਿੰਘ ਜੀ ਆਦਿ ਹੀ ਸਮਝ ਸਕਦੇ ਹਨ।

੨੨੭.ਵਾਹਿਗੁਰੂ॥ ਜੇਤਾ ਜੀਉ ਪਿੰਡੁ ਸਭੁ ਤੇਰਾ; ਤੂੰ ਅੰਤਰਜਾਮੀ ਪੁਰਖੁ ਭਗਵਾਨੁ॥ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ:-ਹੇ ਅਕਾਲ ਪੁਰਖ ਜੀਓ!(ਜੀਉ) ਜ਼ਿੰਦਗੀ (ਪਿੰਡੁ) ਸ਼ਰੀਰ (ਜੇਤਾ) ਜਿਤਨਾ ਕੁੱਝ ਹੈ, ਸਭੁ (ਤੇਰਾ) ਆਪ ਜੀ ਦਾ ਬਖ਼ਸ਼ਿਆ ਹੈ ਵਾ(ਤੇਰਾ) ਆਪ ਜੀ ਹੀ ਹੈ, ਭਾਵ ਦਾਸਨ ਦਾਸ ਆਪ ਜੀ ਨੂੰ ਅਰਪਦਾ ਹੈ। ਹੇ ਭਗਵਾਨ ਜੀ!(ਤੂੰ) ਆਪ ਜੀ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ(ਪੁਰਖੁ) ਪੂਰਨ ਹੋਂ ਜੀ। ਯਥਾ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਮਨੁ ਤਨੁ ਤੇਰਾ; ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ; ਪ੍ਰਭੁ ਮੇਰਾ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ; ਤੇਰਾ ਜੋਰੁ ਗੋਪਾਲਾ ਜੀਉ॥੧॥) ਦਾਸਨਿ ਦਾਸੁ ਕਹੈ ਜਨੁ ਨਾਨਕੁ; ਜੇਹਾ ਤੂੰ ਕਰਾਇਹਿ; ਤੇਹਾ ਹਉ ਕਰੀ ਵਖਿਆਨੁ॥੪॥ (੭੩੪) ਵਾਗਿਰੂ(ਨਾਨਕੁ) ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਸਤਿਗੁਰੂ ਅਮਰਦਾਸ ਸਾਹਿਬ ਜੀਓ! (ਜਨੁ) ਦਾਸ ਆਪ ਜੀ ਦੇ (ਦਾਸਨਿ) ਦਾਸਾਂ ਦਾ ਦਾਸੁ, ਆਪ ਜੀ ਦੇ ਸਨਮੁਖ ਪ੍ਰੇਮ ਬੇਨਤੀ (ਕਹੈ) ਕਹਿੰਦਾ ਹੈ ਕਿ ਜੇਹੋ ਜੇਹਾ (ਤੂੰ) ਆਪ ਜੀ ਦਾਸਨ ਦਾਸ ਤੋਂ ਅਪਣੇ ਜਸ ਦਾ (ਵਖਿਆਨੁ) ਕਥਨ (ਕਰਾਇਹਿ) ਕਰਾਉਂਦੇ ਹੋਂ, (ਹਉ) ਦਾਸਨ ਦਾਸ(ਤੇਹਾ) ਤੇਹੋ ਜਿਹਾ ਕਥਨ(ਕਰੀ) ਕਰਦਾ ਹੈ।

੨੨੮.ਵਾਹਿਗੁਰੂ॥ ਪਾਵਉ ਦਾਨੁ ਢੀਠੁ ਹੋਇ ਮਾਗਉ; ਮੁਖਿ ਲਾਗੈ ਸੰਤ ਰੇਨਾਰੇ॥ ਹੇ ਮਹਾਰਾਜ ਸਾਹਿਬ ਜੀ!ਦਾਸਨ ਦਾਸ ਗ਼ਰੀਬ ਮਸਕੀਨ ਆਪ ਜੀ ਦੇ ਦਾਸਾਂ ਦਾ ਦਾਸ ਢੀਠੁ ਹੋਇ ਕੇ (ਸੰਤ) ਸੰਤਾਂ ਦੀ (ਰੇਨਾਰੇ) ਚਰਨ ਧੂੜ ਦਾ ਦਾਨੁ (ਮਾਗਉ) ਮੰਗਦਾ ਹੈ, ਇਹ ਦਾਸ ਨੂੰ (ਪਾਵਉ) ਪਾਉਣਾ ਕਰੋ, (ਮੁਖਿ) ਮੱਥੇ ਨੂੰ ਸੰਤਾਂ ਦੀ ਚਰਨ ਧੂੜ (ਲਾਗੈ) ਲੱਗੇ। ਵਾ ਅੰਤਹਕਰਨ ਰੂਪੀ ਮੱਥੇ ਨੂੰ, ਸ਼ਰਧਾ ਰੂਪੀ ਧੂੜ ਲੱਗੇ। ਜਨ ਨਾਨਕ ਕਉ ਗੁਰਿ ਕਿਰਪਾ ਧਾਰੀ; ਪ੍ਰਭਿ ਹਾਥ ਦੇਇ

ਨਿਸਤਾਰੇ॥੪॥ (੭੩੮) ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਜਦੋਂ ਦਾਸਨ ਦਾਸ ਨੇ ਪਰਮ-ਪੂਜਨੀਕ ਪਿਤਾ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਾਸੋਂ ਅਤੀ ਢੀਠ ਹੋ ਕੇ ਸੰਤਾਂ ਦੀ ਚਰਨ-ਧੂੜ ਦਾ ਦਾਨ ਮੰਗਿਆ ਤਾਂ (ਜਨ) ਦਾਸਨ ਦਾਸ (ਕਉ) ਨੂੰ (ਗੁਰਿ) ਗੁਰਾਂ ਨੇ ਕਿਰਪਾ (ਧਾਰੀ) ਧਾਰਨਾ ਕੀਤੀ ਤਾਂ (ਪ੍ਰਭਿ) ਸਮਰੱਥ ਵਾਹਿਗੁਰੂ ਜੀ ਨੇ ਪ੍ਰਤੱਖ ਹੱਥ ਵਾ ਕ੍ਰਿਪਾ ਰੂਪੀ ਹਾਥ) ਦੇਇ ਕੇ (ਨਿਸਤਾਰੇ) ਤਾਰ ਲਿਆ ਹੈ। ਯਥਾ:-ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥

੨੨੯.ਵਾਹਿਗੁਰੂ॥ ਕਹੁ ਨਾਨਕ; ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ; ਮੁਕਤੁ ਕੀਜੈ॥੪॥ (੭੩੮) ਸ਼ਹੀਦਾਂ ਦੇ ਸਿਰਤਾਜ ਪੰਜਵੇਂ ਸਤਿਗੁਰੂ ਨਾਨਕ ਦੇਵ ਪਾਤਿਸਾਹ ਜੀ ਦੀ ਜੋਤਿ ਨਾਲ ਹੁਣ ਅਸੀਂ ਦੇਖਦੇ, ਸੁਆਸ ਲੈਂਦੇ ਜਿਉਂਦੇ ਹਾਂ। ਹਜ਼ੂਰ ਪ੍ਰਮਾਤਮਾ ਜੀ ਦੇ ਸਨਮੁਖ (ਕਹੁ) ਕਹਿੰਦੇ ਹਨ:- ਹੇ (ਪ੍ਰਭ) ਵਾਹਿਗੁਰੂ ਜੀ !ਦਾਸਨ ਦਾਸ ਦੀ (ਬਿਨਉ) ਬੇਨਤੀ (ਸੁਨੀਜੈ) ਸੁਨਣਾ ਕਰੋ ਜੀ, (ਕੁਚਲੁ) ਬਦਚਲਣ (ਕਠੋਰੁ) ਪੱਥਰ ਦਿਲ(ਕਾਮੀ) ਵਿਕਾਰੀ ਨੂੰ ਮੁਕਤੁ(ਕੀਜੈ) ਕਰਨਾ ਕਰੋ ਜੀ।

੨੩੦.ਵਾਹਿਗੁਰੂ॥ ਤਉ ਕਿਛੁ ਪਾਈਐ; ਜਉ ਹੋਈਐ ਰੇਨਾ॥ (੭੩੯) ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ !(ਜਉ) ਜੇਕਰ ਸਾਰਿਆਂ ਦੀ (ਰੇਨਾ) ਚਰਨ-ਧੂੜ (ਹੋਈਐ) ਹੋਈਏ ਭਾਵ ਬਣੀਏ (ਤਉ) ਤਾਂ ਸਭ (ਕਿਛੁ) ਕੁੱਝ (ਪਾਈਐ) ਪਾਈਦਾ ਹੈ। ਚਰਨ-ਧੂੜ ਬਣੇ ਤੋਂ ਬਿਨਾ, ਕੁੱਝ ਵੀ ਪ੍ਰਾਪਤ ਨਹੀਂ ਹੋ ਸਕਦਾ।

੨੩੧.ਵਾਹਿਗੁਰੂ॥ ਪਾਵ ਮਲੋਵਉ. ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ; ਜਾਂਉ ਤਤੀ ਰੀ॥੨॥ ਜਪ ਤਪ ਸੰਜਮ; ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ; ਮੋਹਿ ਪ੍ਰਾਨਪਤੀ ਰੀ॥੩॥ (੭੩੯) ਇਕ ਨਿਮਖ ਮਿਲਾਵਹੁ; ਮੋਹਿ ਪ੍ਰਾਨਪਤੀ ਰੀ॥੩॥ ਮੱਧਮ ਸਖੀ.ਉੱਤਮ ਸਖੀ ਨੂੰ ਕਹਿੰਦੀ ਹੈ, (ਰੀ) ਹੇ ਸਖੀ !ਕ੍ਰਿਪਾ ਕਰਕੇ (ਮੋਹਿ) ਦਾਸਨ ਦਾਸੀ ਨੂੰ ਇਕ ਨਿਮਖ ਭਰ, (ਪ੍ਰਾਨਪਤੀ) ਪ੍ਰਾਣਾਂ ਦੇ ਪਤੀ ਪ੍ਰਮਾਤਮਾ ਜੀ ਦੇ ਨਾਲ(ਮਿਲਾਵਹੁ) ਮਿਲਾਉਣਾ ਕਰੋ। ਜਿਵੇਂ ਧੰਨੇ ਭਗਤ ਜੀ ਨੇ, ਭਗਤ ਤ੍ਰਿਲੋਚਨ ਜੀ ਨੂੰ ਮਿਲਾਇਆ, ਉੱਤਮ ਸਖੀ ਨੇ ਕਿਹਾ, "ਜੇ ਮਿਲਾਵਾਂ ਕੀ ਦੇਵੇਂਗੀ?"ਉੱਤ੍ਰ:-ਪਾਵ ਮਲੋਵਉ.ਸੰਗਿ ਨੈਨ ਭਤੀਰੀ॥ ਦਾਸਨ ਦਾਸੀ ਆਪਣੇ(ਨੈਨ) ਨੇਤ੍ਰਾਂ ਦੀਆਂ (ਭਤੀਰੀ) ਧੀਰੀਆਂ ਸੰਗਿ, ਆਪ ਜੀ ਦੇ(ਪਾਵ) ਚਰਨ-ਕਮਲਾਂ ਨੂੰ (ਮਲੋਵਉ) ਪਲੋਸੇਗੀ:- ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਅਖੀ ਕਾਢਿ ਧਰੀ ਚਰਣਾ ਤਲਿ:ਸਭ ਧਰਤੀ ਫਿਰਿ ਮਤ ਪਾਈ॥੭॥) ਮੂ ਥੀਆਊ ਸੇਜ; ਨੈਣਾ ਪਿਰੀ ਵਿਛਾਵਣਾ॥) ਜਹਾ ਪਠਾਵਹੁ; ਜਾਂਉ ਤਤੀ ਰੀ॥੨॥ (ਰੀ) ਹੇ ਸਖੀ !ਸਿਰ ਦੇਣ ਲਈ(ਜਹਾ) ਜਿੱਥੇ(ਪਠਾਵਹੁ) ਭੇਜੇਂਗੀ, ਤਿੱਥੇ(ਤਤੀ) ਛੇਤੀ ਤੋਂ ਛੇਤੀ(ਜਾਂਉ) ਜਾਵਾਂਗੀ। ਜਿਵੇਂ ਪਰਮ-ਪੂਜਨੀਕ ਬਾਬਾ ਸੁੱਖਾ ਸਿੰਘ ਬਾਬਾ ਮਹਿਤਾਬ ਸਿੰਘ ਸਾਹਿਬ ਜੀ ਨੂੰ, ਮਹਾਂ ਹੰਕਾਰੀ ਵਿਕਾਰੀ ਮੱਸੇ ਰੰਘੜ ਦਾ ਸਿਰ ਵੱਢਣ ਲਈ ਭੇਜਿਆ।

ਜਪ ਤਪ ਸੰਜਮ; ਦੇਉ ਜਤੀ ਰੀ॥ (ਰੀ) ਹੇ ਸਖੀ!ਦਾਸਨ ਦਾਸੀ ਨੇ ਜਪ ਤਪ ਸੰਜਮ, ਜਤੀ ਰਹਿਣ ਦੇ ਜੋ ਸਾਧਨ ਕਮਾਏ ਹਨ, ਇਹ ਸਭ, ਇੱਕ ਨਿਮਖ ਦਰਸ਼ਨਾ ਵੱਟੇ ਦੇ(ਦੇਉ) ਦੇਵਾਂਗੀ ਭਾਵ ਸਾਰੇ ਸਾਧਨਾਂ ਦਾ ਮਾਣ ਤਿਆਗ ਦੇਵਾਂਗੀ। ਇਕ ਨਿਮਖ ਮਿਲਾਵਹੁ; ਕਿਉਂ ਕਿਹਾ ਹੈ?ਜਿਵੇਂ ਪ੍ਰਵਾਨਾ ਜਾਗਦੀ ਜੋਤਿ ਦੇਖ ਕੇ, ਇੱਕ ਨਿਮਖ 'ਚ, ਉਸ 'ਤੇ ਸੜ ਜਾਂਦਾ ਹੈ। ਇਸ ਤਰ੍ਹਾਂ ਜੋਤਿ ਸਰੂਪ ਸਤਿਗੁਰਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਮ ਮਨੋਹਰ ਦਰਸ਼ਨ ਦੇਖਦਿਆਂ ਹੀ, ਸਤਿਗੁਰਾਂ 'ਤੋਂ ਕੁਰਬਾਨ ਹੋ ਜਾਵਾਂਗੀ। ਮਿਲਣ ਦੀ ਜ਼ਿਆਦਾ ਤੀਬਰ ਗ੍ਰੀਬੀ ਸਹਿਤ ਇੱਛਾ ਹੈ। ਬਈ ਜੇ ਬਾਹਲਾ ਲੰਮਾ ਸਮਾਂ ਦਰਸ਼ਨ ਨਹੀਂ ਦੇ ਸਕਦੇ, ਤਾਂ ਇੱਕ ਨਿਮਖ ਹੀ ਦੁਰਲੱਭ ਦਰਸ਼ਨ ਬਖ਼ਸ਼ਣ। ਇੱਕ ਨਿਮਖ ਦਰਸ਼ਨ ਨਾਲ ਹੀ, ਏਕਤਾ ਅਭੇਦਤਾ ਹੋ ਜਾਵੇਗੀ। ਇਸ ਵਿਛੋੜੇ ਦੀ ਹਾਲਤ 'ਚ, ਐਨੀ ਦੁਖੀ ਹਾਂ, ਜੇ ਇੱਕ ਨਿਮਖ ਦਰਸ਼ਨ ਦੇਣ, ਤਾਂ ਹਰ ਤਰ੍ਹਾਂ ਕਰਕੇ, ਕੁਰਬਾਨੀ ਦੇ ਕੇ ਪ੍ਰਸੰਨਤਾ ਲੈ ਕੇ ਅਭੇਦ ਹੋ ਜਾਵਾਂਗੀ।

੨੩੨.ਵਾਹਿਗੁਰੂ॥ ਸਲੋਕੁ ਮਃ੨॥ ਜਿਨ੍ਹੀ ਚਲਣੁ ਜਾਣਿਆ; ਸੇ ਕਿਉ ਕਰਹਿ ਵਿਥਾਰ॥ ਸਤਿਗੁਰ ਦੂਜੇ ਪਾਤਿਸਾਹ ਜੀ ਵੈਰਾਗਮਈ ਉਪਦੇਸ਼ ਬਖ਼ਸ਼ਦੇ ਹਨ:-ਹੇ ਭਾਈ!(ਜਿਨ੍ਹੀ) ਜਿਨ੍ਹਾਂ ਗੁਰਮੁਖਾਂ ਨੇ ਸੰਸਾਰ ਤੋਂ (ਚਲਣੁ) ਚੱਲਣਾ ਜਾਣਿਆ ਹੈ, ਭਾਵ ਮਰਣਾ ਚੇਤੇ ਰੱਖਦੇ ਹਨ, (ਸੇ) ਉਹ, ਪਾਪਾਂ ਔਗੁਣਾਂ ਵਿਕਾਰਾਂ ਦੇ (ਵਿਥਾਰ) ਵਿਸਥਾਰ ਕਿਉ (ਕਰਹਿ) ਕਰਨ?ਭਾਵ ਨਹੀਂ ਕਰਦੇ। ਅਹੰਕਾਰ ਸਹਿਤ ਜੋਰ ਜ਼ੁਲਮ ਕਰਕੇ, ਜੀਆਂ ਨੂੰ ਮਾਰ ਕੇ, ਲੁੱਟਣ ਅਤੇ ਗਰਜ ਦੇ ਧੰਧਿਆਂ ਦਾ ਵਿਸਥਾਰ ਨਹੀਂ ਕਰਦੇ। ਧਰਮ ਦਾ ਕਾਰਜ ਅਤੇ ਅਨੇਕਾਂ ਪਰਉਪਕਾਰ ਕਰਦੇ ਹੋਏ, ਗੁਰੂ ਸਾਹਿਬ ਜੀ ਦੇ ਚਰਨ-ਕਮਲਾਂ 'ਚ ਲਿਵ ਲਾ ਕੇ, ਨਿਰਲੇਪ ਰਹਿੰਦੇ ਹਨ। ਚਲਣ ਸਾਰ ਨ ਜਾਣਨੀ; ਕਾਜ ਸਵਾਰਣਹਾਰ॥੧॥ (੭੮੭) ਜਿਹੜੇ ਪੁਰਸ਼ ਸੰਸਾਰ ਤੋਂ ਚਲਣ ਦੀ (ਸਾਰ) ਖ਼ਬਰ (ਨ) ਨਹੀਂ (ਜਾਣਨੀ) ਜਾਣਦੇ, ਉਹ ਅਨੇਕ ਪ੍ਰਕਾਰ ਦੇ ਕਪਟ, ਕਤਲ ਕਰਕੇ ਅਪਣੇ (ਕਾਜ) ਕੰਮ ਨੂੰ (ਸਵਾਰਣਹਾਰ) ਸਵਾਰਨ ਵਾਲੇ ਬਣੇ ਹੋਏ ਹਨ। ਦੁਨੀਆਂ ਨੂੰ ਜਿੱਤਣ ਲਈ, ਪਾਪਾਂ 'ਤੇ ਲੱਕ ਬੰਨ੍ਹ ਕੇ, ਬੇਅੰਤ ਜੀਆਂ ਨੂੰ ਕੋਂਹਦੇ ਬੰਬਾਂ ਨਾਲ ਫੂਕਦੇ ਹਨ।

੨੩੮.ਵਾਹਿਗੁਰੂ॥ ਵਡਭਾਗੀ ਸਾਧ ਸੰਗੁ ਪਰਾਪਤਿ; ਤਿਨ ਭੇਟਤ ਦੁਰਮਤਿ ਖੋਈ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ; ਜਿਨ ਹਰਿ ਨਾਮੁ ਰਿਦੈ ਪਰੋਈ॥੨॥ (੬੧੮) ਵਾਹਿਗੁਰੂ (ਨਾਨਕੁ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਘਣੀ ਤੋਂ ਘਣੀ, ਬਹੁਤੀ ਤੋਂ ਬਹੁਤੀ ਹੋਰ ਬਹੁਤੀ ਨਿਮ੍ਰਤਾ ਨਾਲ ਫ਼ੁਰਮਾਉਂਦੇ ਹਨ:-ਹੇ ਭਾਈ!ਜਿਨ੍ਹਾਂ ਨੂੰ ਵਡਭਾਗੀ (ਸਾਧ) ਪਰਮ-ਪੂਜਨੀਕ ਸਤਿਗੁਰੂ ਸਾਹਿਬ ਜੀ ਦਾ ਸੰਗੁ, ਪਰਾਪਤਿ ਹੋਇਆ ਹੈ, (ਤਿਨ) ਤਿਨ੍ਹਾਂ ਨਾਲ (ਭੇਟਤ) ਮਿਲਣੇ ਕਰਕੇ, (ਦੁਰਮਤਿ) ਖੋਟੀ ਮਤਿ(ਖੋਈ) ਨਾਸ ਹੋ ਜਾਂਦੀ ਹੈ, ਸੱਚੇ ਹਰਿ ਜੀ ਦੇ ਪਰਮਪਵਿੱਤ੍ਰ ਨਾਮੁ ਨੂੰ, ਅਪਣੇ ਰਿਦੈ ਅੰਦਰ ਪਰੋਈ ਰੱਖਦੇ ਹਨ। (ਤਿਨ) ਤਿਨ੍ਹਾਂ (ਕੀ) ਦੀ ਪਰਮ-ਪਵਿੱਤ੍ਰ ਚਰਨ ਧੂਰਿ, ਦਾਸਨ ਦਾਸੁ(ਬਾਛੈ) ਚਾਹੁੰਦਾ ਹੈ।

੨੩੯.ਵਾਹਿਗੁਰੂ॥ ਭੈਰਉ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ॥ ਉਥਾਨਕਾ:- ਅਨਤ ਕਲਾ ਹੋਇ ਠਾਕੁਰੁ ਚੜਿਆ॥ ਦੇ ਅਵਤਾਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੰਜਵੇਂ ਸਰੂਪ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਬ੍ਰਹਮੰਡਾਂ ਨੂੰ ਤਾਰ ਰਹੇ ਸਨ। ਇੱਕ ਪਖੰਡੀ ਨੇ, ਭਾਦੋਂ ਵਦੀ ਸੱਤਵੀਂ ਨੂੰ, ਆਪ ਜੀ ਪਾਸ ਆ ਕੇ ਕਿਹਾ, "ਕੱਲ ਨੂੰ ਠਾਕੁਰ ਜੀ ਜੰਮਣਗੇ। ਜਿਸ ਖੁਸ਼ੀ 'ਚ ਹਿੰਡੋਲ ਪੈਣਗੇ, ਆਤਸ਼ਬਾਜ਼ੀ ਭੀ ਚੱਲੇਗੀ। ਆਪ ਜੀ ਨੇ ਭੀ ਵਰਤ ਰੱਖਣਾ, ਸਿੱਖਾਂ ਤੋਂ ਭੀ ਰਖਾਉਣਾ। ਮੰਦਰ 'ਚ ਆ ਕੇ ਠਾਕੁਰ ਦੀ ਪੂਜਾ ਕਰਨੀ। ਇਹ ਸੁਣ ਕੇ, ਸ੍ਰੀ ਸਤਿਗੁਰੂ ਸਾਹਿਬ ਜੀ ਨੇ ਖ਼ੂਬ ਤਾੜ ਕੇ, ਪਰਮ-ਪਵਿੱਤ੍ਰ ਨਿਰਮਲ ਉਪਦੇਸ਼ ਬਖ਼ਸ਼ਿਆ।

ਸਾਹਿਬ ਸਤਿਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ, ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਭੈਰਉ ਰਾਗ 'ਚ (੧) ਪਹਿਲੇ ਘਰੁ ਸੁਰਤਾਰ 'ਚ ਫ਼ੁਰਮਾਉਂਦੇ ਹਨ:-(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਸਰੂਪ ਸਤਿਗੁਰ ਸਾਹਿਬ ਜੀ (੧ੴ) ਇੱਕ ਅਦ੍ਵੈਤ ਰੂਪ ਬ੍ਰਹਮ ਸਰੂਪ ਸਾਰਿਆਂ ਦੇ ਪ੍ਰਕਾਸ਼ਕ ਹਨ।

ਸਗਲੀ ਥੀਤਿ; ਪਾਸਿ ਡਾਰਿ ਰਾਖੀ॥ ਅਸਟਮ ਥੀਤਿ; ਗੋਵਿੰਦ ਜਨਮਾ ਸੀ॥੧॥ ਸ੍ਰੀ ਗੁਰੂ ਜੀ ਮਹਾਨ ਕ੍ਰਿਪਾ ਕਰਕੇ, ਪਖੰਡ, ਪੱਥਰ ਪੂਜਾ ਹਟਾ ਕੇ, ਵਿਆਪਕ ਅਬਿਨਾਸੀ ਠਾਕੁਰ ਜੀ ਦੀ ਪੂਜਾ 'ਚ ਲਾਉਣ ਲਈ, ਪਰਮ-ਪਵਿੱਤ੍ਰ ਉਪਦੇਸ਼ ਦੇ ਰਹੇ ਹਨ:-ਹੇ ਭਾਈ!ਆਪ ਜੀ ਕਹਿੰਦੇ ਹੋਂ, (ਅਸਟਮ) ਅੱਠਵੀਂ ਥੀਤਿ ਨੂੰ (ਗੋਵਿੰਦ) ਭਗਵਾਨ ਕ੍ਰਿਸਨ ਜੀ ਨੇ (ਜਨਮਾ) ਅਵਤਾਰ ਧਾਰਿਆ ਸੀ। ਬਾਕੀ (ਸਗਲੀ) ਸਾਰੀਆਂ (ਥੀਤਿ) ਥਿਤਾਂ (ਪਾਸਿ) ਪਾਸੇ (ਡਾਰਿ) ਸੁੱਟ (ਰਾਖੀ) ਰੱਖੀਆਂ ਹਨ ਭਾਵ ਤਿਆਗ ਦਿਤੀਆਂ। ਸਾਰੀਆਂ ਥਿੱਤਾਂ ਪ੍ਰਮੇਸਰ ਜੀ ਨੇ ਹੀ ਬਣਾਈਆਂ ਹਨ ਅਤੇ ਇਨ੍ਹਾਂ 'ਚ ਆਪ ਜੀ ਹੀ ਵਸਦੇ ਹਨ।

ਭਰਮਿ ਭੂਲੇ ਨਰ; ਕਰਤ ਕਚਰਾਇਣ॥ ਭਾਦੋਂ ਵਦੀ ਸੱਤਵੀਂ ਨੂੰ, ਮਤੀਰੇ 'ਚ ਗਲ਼ੀ ਕੱਢ ਕੇ, ਉਸ 'ਚ ਪੱਥਰ ਦੀ ਵੱਟੀ ਰੱਖ ਦਿੰਦੇ ਹਨ। ਅਸਟਮੀ ਥਿੱਤ ਵਾਲੇ ਦਿਨ, ਇੱਕ ਪਖੰਡੀ ਪੰਡਾ ਕੱਢਦਾ ਹੈ ਤਾਂ ਕਹਿੰਦੇ ਹਨ, ਠਾਕੁਰ ਜੀ ਜੰਮੇ ਹਨ। ਇਸ ਤਰ੍ਹਾਂ ਭਰਮਿ 'ਚ ਭੂਲੇ ਪਖੰਡੀ(ਨਰ) ਪੁਰਸ਼, ਅਜੇਹੀਆਂ(ਕਚਰਾਇਣ) ਕਚਿਆਈ ਵਾਲੀਆਂ ਖਿਚਰ ਬਿਧੀਆਂ (ਕਰਤ) ਕਰਦੇ ਹਨ।

ਜਨਮ ਮਰਨ ਤੇ ਰਹਤ; ਨਾਰਾਇਣ॥੧॥ ਰਹਾਉ॥ ਉਹ (ਨਾਰਾਇਣ) ਵਾਹਿਗੁਰੂ ਜੀ, ਜਨਮ ਮਰਨ(ਤੇ) ਤੋਂ ਰਹਤ ਹਨ। ਜਿਨ੍ਹਾਂ ਨੂੰ ਪੱਥਰ ਦੀ ਵੱਟੀ ਸਮਝ ਕੇ, ਬੇਅਦਬੀ ਕਰਦੇ ਹੋਂ। ਜਿਨ੍ਹਾਂ ਨੇ ਅਨੰਤ ਸੁਮੇਰ ਪਰਬਤ, ਬ੍ਰਹਮੰਡ ਸੂਰਜ ਚੰਦ੍ਰਮੇਂ ਤਾਰੇ ਮੰਡਲ ਰਚੇ ਹਨ। ਪੱਥਰ ਦੀ ਵੱਟੀ ਮਤੀਰੇ 'ਚ ਪਾ ਕੇ, ਕੱਢ ਕੇ, ਉਨ੍ਹਾਂ ਨੂੰ ਠਾਕੁਰ ਜੰਮਿਆ ਕਹਿ ਕੇ, ਹੇ ਪਾਪੀਓ!ਮਹਾਂ ਪਾਪ ਕਿਉਂ ਕਰਦੇ ਹੋਂ?(ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਕਰਿ ਪੰਜੀਰੁ; ਖਵਾਇਓ ਚੋਰ॥ ਜਿਸ ਪੰਡੇ ਨੂੰ ਭਗਵਾਨ ਜੀ ਦੀ ਮਾਂ ਜਸੋਦਾ ਬਣਾ ਕੇ, (ਪੰਜੀਰੁ) ਪੰਜੀਰੀ (ਕਰਿ) ਕਰਕੇ (ਖਵਾਇਓ) ਖਵਾਂਉਦੇ ਹੋਂ, ਉਹ ਚੋਰ ਹੈ, ਵਾ ਆਪ ਜੀ ਸ੍ਰੀ

ਕ੍ਰਿਸ਼ਨ ਭਗਵਾਨ ਜੀ ਦੇ ਚੋਰ ਹੋਂ। ਨਾਮ ਨਹੀਂ ਜਪਦੇ ਇਸ ਲਈ ਚੋਰ ਹੋਂ। ਯਥਾ:- ਨਾਮੁ ਦੁਰਾਇ ਚਲੈ; ਸੋ ਚੋਰੁ॥੩॥ ਓਹ ਜਨਮਿ ਨ ਮਰੈ; ਰੇ ਸਾਕਤ ਢੋਰ॥੨॥ (ਰੇ) ਹੇ!(ਸਾਕਤ) ਕਠੋਰ ਚਿੱਤ (ਢੋਰ) ਪਸ਼ੂਓ!ਓਹ ਭਗਵਾਨ ਜੀ ਨਾ (ਜਨਮਿ) ਜੰਮਦੇ, ਨ ਹੀ (ਮਰੈ) ਮਰਦੇ ਹਨ।

ਸਗਲ ਪਰਾਧ ਦੇਹਿ ਲੋਰੋਨੀ॥ ਮਤੀਰੇ 'ਚੋਂ ਪੱਥਰ ਦੀ ਵੱਟੀ ਕੱਢ ਕੇ, ਕਹਿੰਦੇ ਹੋਂ, "ਠਾਕੁਰ ਜੰਮਿਆ ਹੈ" ਫੇਰ ਉਸ ਨੂੰ ਕੁੱਛੜ ਚੁੱਕ ਕੇ (ਲੋਰੋਨੀ) ਲੋਰੀਆਂ (ਦੇਹਿ) ਦਿੰਦੇ ਹੋਂ। ਇਸ (ਸਗਲ) ਸਾਰੇ (ਪਰਾਧ) ਗੁਨਾਹ ਖੱਟਦੇ ਹੋਂ। ਸੋ ਮੁਖੁ ਜਲਉ; ਜਿਤੁ ਕਹਹਿ ਠਾਕੁਰੁ ਜੋਨੀ॥੩॥ (ਜਿਤੁ) ਜਿਸ ਮੂੰਹ ਨਾਲ ਪੱਥਰ ਦੀ ਵੱਟੀ ਨੂੰ, (ਠਾਕੁਰੁ) ਕ੍ਰਿਸ਼ਨ ਭਗਵਾਨ ਜੀ ਜੋਨੀ 'ਚ ਆਏ (ਕਹਹਿ) ਕਹਿੰਦੇ ਹੋਂ, ਤੁਹਾਡਾ (ਸੋ) ਉਹ ਮੁਖੁ, (ਜਲਉ) ਸੜ ਜਾਵੇ। ਜਨਮਿ ਨ ਮਰੈ; ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ; ਰਹਿਓ ਸਮਾਇ॥੪॥੧॥ (੧੧੩੬) ਆਪ ਜੀ ਭਾਰੀ ਗ਼ਲਤੀ ਕਰਦੇ ਹੋਂ, ਪੱਥਰ ਦੀ ਵੱਟੀ ਮਤੀਰੇ ਚੋਂ ਕੱਢ ਕੇ ਕਹਿੰਦੇ ਹੋਂ, ਠਾਕੁਰ ਜੰਮਿਆ ਹੈ, ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ(ਕਾ) ਦੇ(ਪ੍ਰਭੁ) ਸਮਰੱਥ ਵਾਹਿਗੁਰੂ ਜੀ (ਸਮਾਇ) ਵਿਆਪਕ ਹੋ(ਰਹਿਓ) ਰਹੇ ਹਨ। ਪ੍ਰਭ ਜੀ ਨ (ਜਨਮਿ) ਜੰਮਦੇ ਹਨ, ਨ (ਮਰੈ) ਮਰਦੇ ਹਨ, ਨ(ਆਵੈ) ਆਉਂਦੇ ਹਨ, ਨ ਹੀ(ਜਾਇ) ਜਾਂਦੇ ਹਨ। ਯਥਾ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਮਰੈ ਨ ਬਿਨਸੈ; ਆਵੈ ਨ ਜਾਇ॥ ਨਾਨਕ; ਸਦ ਹੀ ਰਹਿਆ ਸਮਾਇ॥੬॥

੨੪੦. ਸ਼ੰਕਾ:- ਜੇ ਕੋਈ ਪ੍ਰੇਮੀ ਕਹੇ ਕਿ ਆਪ ਨਰਾਇਣ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ੧੫੨੬ ਬਿਕ੍ਰਮੀ ਸੰਮਤ ਨੂੰ ਪਰਮ-ਪਵਿੱਤ੍ਰ ਅਵਤਾਰ ਧਾਰਿਆ ਹੈ, ਤਾਂ ਕਈ, ਸੋ ਮੁਖੁ ਜਲਉ; ਜਿਤੁ ਕਹਹਿ ਠਾਕੁਰੁ ਜੋਨੀ॥੩॥ ਤੁਕ ਪੜ੍ਹ ਕੇ, ਸ਼ਰਧਾ ਡੁਲਾਉਂਦੇ ਹਨ, ਉਹ ਕਹਿੰਦੇ ਹਨ, ਜੇ ਆਪ ਜੀ ਕਹਿੰਦੇ ਹੋਂ ਗੁਰੂ ਨਾਨਕ ਸਾਹਿਬ ਨੇ ਮਾਤਾ ਪਿਤਾ ਤੋਂ ਅਵਤਾਰ ਧਾਰਿਆ ਹੈ, ਤਾਂ ਉਨ੍ਹਾਂ ਨੂੰ ਭਗਵਾਨ ਜੀ ਕਿਉਂ ਕਹਿੰਦੇ ਹੋਂ?ਉੱਤ੍ਰ:-ਸ੍ਰੀ ਕ੍ਰਿਸ਼ਨ ਭਗਵਾਨ ਜੀ ਦੀ ਬਿਅਦਬੀ ਕਰਦੇ ਜਾਣ ਕੇ, ਸਾਕਤ ਢੋਰ, ਚੋਰ ਕਹਿ ਕੇ ਤਾੜਿਆ ਹੈ, ਜੋ ਪੱਥਰ ਦੀ ਵੱਟੀ ਨੂੰ ਠਾਕੁਰ ਜੋਨੀ 'ਚ ਆਏ ਕਹਿੰਦੇ ਸਨ। ਜਿਸ ਸਬਦ 'ਚ ਜਿਹੜਾ ਪ੍ਰਕਰਨ ਹੋਵੇ, ਓਸੇ ਅਨੁਸਾਰ ਤੁਕ ਦੇ ਅਰਥ ਹੁੰਦੇ ਹਨ। ਸੋ ਇਹ ਤੁਕ ਸਤਿਗੁਰੂ ਨਾਨਕ ਸਾਹਿਬ ਜੀ ਜਾਂ ਭਗਤਾਂ ਸ਼ਹੀਦਾਂ ਬਾਬਤ ਨਹੀਂ ਕਹੀ ਅਤੇ ਨਾ ਹੀ ਕਹਿਣੀ ਚਾਹੀਦੀ ਹੈ।

ਜਦੋਂ ੨ ਸੰਸਾਰ 'ਤੇ (ਅਰਿਸਟਿ) ਪਾਪ ਹੁੰਦੇ ਹਨ। ਤਦੋਂ ੨ ਭਗਵਾਨ ਜੀ, ਸਤਿਗੁਰਾਂ ਸੰਤਾਂ ਭਗਤਾਂ, ਸ਼ਹੀਦਾਂ ਦੇ ਸਰੂਪ 'ਚ ਪ੍ਰਗਟ ਹੁੰਦੇ ਹਨ। ਯਥਾ:- ਜਬ ਜਬ ਹੋਤ; ਅਰਿਸਟਿ ਅਪਾਰਾ॥ ਤਬ ਤਬ; ਦੇਹ ਧਰਤ ਅਵਤਾਰਾ॥) ਵਾਹਿਗੁਰੂ॥ ਜਿਵੇਂ ਬੱਦਲ ਅਕਾਸ 'ਚ ਪ੍ਰਗਟ ਹੋ ਕੇ, ਵਰਖਾ ਦਾ ਪਰਉਪਕਾਰ ਕਰਕੇ, ਸੁਤੰਤ੍ਰ ਹੀ ਅਲੋਪ ਹੋ ਜਾਂਦਾ ਹੈ। ਇਸ ਤਰ੍ਹਾਂ ਸ੍ਰੀ ਸਤਿਗੁਰੂ ਸਾਹਿਬ ਜੀ, ਕਰਮ ਜਾਲ ਤੋਂ ਸੁਤੰਤ੍ਰ, ਬ੍ਰਹਮ ਰੂਪੀ ਅਕਾਸ਼ 'ਚ ਪ੍ਰਗਟ ਹੋ ਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥, ਅਨੇਕ ਪਰਉਪਕਾਰ ਕਰਕੇ, ਸ਼ਹੀਦੀ ਪਾ ਕੇ ਸੁਤੰਤ੍ਰ ਅਲੋਪ ਹੋ ਜਾਂਦੇ ਹਨ। ਸਤਿਗੁਰਾਂ ਦੇ ਆਸ਼ੇ ਉਲਟ, ਜੇ ਕੋਈ ਨਿੰਦਕ, ਉਨ੍ਹਾਂ ਨੂੰ ਜੂਨੀ 'ਚ ਆਏ ਜੀਵ ਕਹੇ ਤਾਂ ਠੀਕ ਨਹੀਂ, ਕਿਉਂਕਿ ਉਹ ਨਿਰਲੇਪ ਹਨ।

ਸਤਿਗੁਰਾਂ ਤੋਂ ਸ਼ਹੀਦ ਹੋਣ ਵਾਲੇ ਗੁਰਮੁਖਿ, ਮਾਤਾ ਪਿਤਾ ਕਰਕੇ, ਪ੍ਰਗਟ ਹੋਏ ਹਨ। ਇਸ ਤੋਂ ਗੁਣ ਲੈਣਾ ਚਾਹੀਦਾ ਬਈ ਉਨ੍ਹਾਂ ਨੇ ਅਪਣੇ ਮਾਤਾ ਪਿਤਾ ਜੀ ਨੂੰ ਸਫਲੇ ਕਰ ਦਿਤਾ। ਜੀਵ ਤੋਂ ਸ਼ਹੀਦ ਬ੍ਰਹਮਗਿਆਨੀ ਬ੍ਰਹਮ ਹੀ ਬਣ ਗਏ। ਕਿਤਨੀ ਵੱਡੀ ਵਡਿਆਈ ਹੈ ਉਨ੍ਹਾਂ ਸ਼ਹੀਦਾਂ ਦੀ। ਯਥਾ:- ਦੇਖਿਆ; ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ; ਜੀਵ ਤੇ ਸੀਉ॥ ਵਾਹੁ ੨ ਕਿਤਨੀ ਵਿਸਮਾਦ ਵਡਿਆਈ ਹੈ, ਅੰਗ ੨ ਕਟਾਉਣ ਵਾਲਿਆਂ ਦੀ, ਜੂਨੀ 'ਚ ਆ ਕੇ, ਅਮਰ ਅਤੇ ਸ਼ਹੀਦ ਪਦਵੀ ਨੂੰ ਪ੍ਰਾਪਤ ਹੋਏ। ਕਈ ਜੂਨੀ 'ਚ ਆਉਣ ਨੂੰ ਗਲਿਆਨੀ ਸਮਝਦੇ ਹਨ। ਵਾਹਿਗੁਰੂ ਜੀ ਦੀ ਰਜ਼ਾ ਅਨੁਸਾਰ ਮਹਾਂਪੁਰਖਾਂ ਦੀ ਨਰਕ ਸੁਰਗ 'ਤੇ ਸਮਦ੍ਰਿਸਟੀ ਹੈ। ਉਹ ਸਭ ਦੇ ਮਾਲਕ, ਪਾਲਕ ਬਣ ਕੇ ਵੀ ਨਿਰਲੇਪ ਸਭ ਦੀ ਚਰਨ-ਧੂੜਿ ਬਣੇ ਰਹਿੰਦੇ ਹਨ। ਇਸ ਲਈ ਸਤਿਗੁਰਾਂ ਅਤੇ ਸ਼ਹੀਦਾਂ ਮਹਾਂਪੁਰਖਾਂ 'ਤੇ ਘਟਾ ਕੇ, ਸੋ ਮੁਖੁ ਜਲਉ; ਜਿਤੁ ਕਹਹਿ ਠਾਕੁਰੁ ਜੋਨੀ॥੩॥ ਤੁਕ ਨਹੀਂ ਪੜ੍ਹਨੀ ਜੀ। ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਮੂਹ ਅੱਖਰ, ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਬ੍ਰਹਮ ਸਰੂਪ ਮੰਨਦੇ ਹਨ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਅਪਣੇ ਨਿਰਗੁਨ ਸਰੂਪ ਜੀ ਦੁਆਰਾ ਬੇਅੰਤ ਬ੍ਰਹਮੰਡ ਰਚੇ ਹਨ। ਆਪ ਜੀ ਅਪਨੇ ਨਿਰਗੁਨ ਸਰੂਪ ਦੁਆਰਾ, ਹਰ ਵਕਤ, ਅਸੰਖ ਸੂਰਜਾਂ ਚੰਦ੍ਰਮਿਆਂ, ਤਾਰਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ। ਸੱਤੇ ਬਲਵੰਡ ਜੀ ਨੇ ਜਦੋਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਭਾਰੀ ਮਹਿਮਾ ਕੀਤੀ, ਤਦੋਂ ਕੋੜ੍ਹ ਚੁੱਕਿਆ ਗਿਆ। ਧੰਨ ਗੁਰੂ ਨਾਨਕ ਸਾਹਿਬ ਜੀ ਰੱਬ ਜੀ ਸਰੂਪ ਹਨ। ਸੋ ਉਹ ਮੂੰਹ ਸੜ ਜਾਣ, ਜਿਹੜੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬਾਰੇ ਇਹ ਤੁਕ ਪੜ੍ਹ ਕੇ ਸ਼ਰਧਾ ਡੁਲਾਂਉਦੇ ਹਨ। ਹੇ ਗੁਰੂ ਨਾਨਕ ਇੱਕ ਓਅੰਕਾਰ, ਨਿਰੰਕਾਰ ਪੂਰਨ ਬ੍ਰਹਮ ਜੀ !ਅਸਾਨੂੰ ਨਾਸਤਕਾਂ ਨੂੰ ਅਪਣੀ ਪ੍ਰੇਮਾ-ਭਗਤੀ ਪੂਰਨ ਸ਼ਰਧਾ, ਜੁੱਗੋ ਜੁੱਗ ਅਪਣੀ ਸ਼ੁਭ ਸੱਚੀ ਸੇਵਾ ਬਖ਼ਸ਼ੋ ਜੀ। ਅਪਣੇ ਪਰਮ ਪਾਕ ਦਰਸ਼ਨ ਬਖ਼ਸ਼ੋ ਜੀ।

(੨) ਸਤਿਗੁਰਾਂ ਬਾਰੇ ਉਪ੍ਰੋਕਤ ਤੁਕ ਤਾਂ ਕੀ ਪੜ੍ਹਨੀ ਹੈ?ਸਤਿਗੁਰਾਂ ਦੇ ਸਿੱਖਾਂ ਸ਼ਹੀਦਾਂ ਬਾਰੇ ਭੀ ਨਹੀਂ ਪੜ੍ਹਨੀ ਜੀ। ਉੱਤ੍ਰ:-ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਪੂਰਨ ਬ੍ਰਹਮ ਮੰਨਣ ਪੂਜਣ ਵਾਲੇ, ਸਨਮੁਖ ਸ਼ਹੀਦ ਸੰਤ ਭਗਤ ਭੀ ਰੱਬ ਹਨ। ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਬਚਿੱਤ੍ਰ ਨਾਟਕ 'ਚ ਕਿਹਾ ਹੈ:-ਜੇ ਜੇ ਸਹਿਤ; ਜਾਤਨ ਸੰਦੇਹਿ॥ (ਜੋ ਜੋ) ਜਿਹੜੇ ੨ ਮਹਾਂਪੁਰਸ਼, ਗੁਰੂ ਨਾਨਕ ਦੇਵ ਸਾਹਿਬ ਜੀ ਦੇ(ਸੰਦੇਹਿ) ਪਿਆਰ ਸਹਿਤ, ਪੁਰਜਾ ੨ ਕੱਟਣ ਦੀ(ਜਾਤਨ) ਪੀੜਾ ਨੂੰ ਸਹਾਰਦੇ ਹਨ। ਪ੍ਰਭ ਕੋ ਸੰਗਿ; ਨ ਛੋਡਤ ਨੇਹ॥ (ਪ੍ਰਭ) ਸਮਰੱਥ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ (ਕੋ) ਦੇ ਸੰਗਿ ਜੋ ਉਨ੍ਹਾਂ ਦਾ(ਨੇਹ) ਪ੍ਰੇਮ ਹੈ, ਉਸ ਨੂੰ (ਨ) ਨਹੀਂ(ਛੋਡਤ) ਛੱਡਦੇ। ਤੇ ਤੇ; ਪਰਮਪੁਰੀ ਕਹ ਜਾਹੀ॥ (ਤੇ ਤੇ) ਉਹ ੨ ਜੋ ਸਤਿਗੁਰਾਂ 'ਤੋਂ ਸਿਰ ਵਾਰਨ ਵਾਲੇ ਹੋਏ ਹਨ, ਜਿਨ੍ਹਾਂ ਦਾ ਉੱਪਰ ਜ਼ਿਕਰ ਆਇਆ ਹੈ, ਉਹ ਸਾਰੇ(ਪਰਮਪੁਰੀ) ਸੱਚਖੰਡ(ਕਹ) ਨੂੰ(ਜਾਹੀ) ਜਾਣਗੇ। ਤਿਨ ਹਰਿ ਸਿਉ; ਅੰਤਰੁ ਕਛੁ ਨਾਹੀ॥ ੨੧॥ (ਤਿਨ) ਤਿਨ੍ਹਾਂ ਭਾਵ ਸਤਿਗੁਰਾਂ 'ਤੋਂ ਕੁਰਬਾਨ ਹੋਣ ਵਾਲੇ

ਸ਼ਹੀਦਾਂ ਦਾ ਹਰਿ ਜੀ(ਸਿਉ) ਨਾਲੋਂ(ਕਛੁ) ਥੋੜੇ ਮਾਤ੍ਰ ਭੀ (ਅੰਤਰੁ) ਫ਼ਰਕ ਨਾਹੀ ਹੈ। ਯਥਾ:-ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਜਿਨਿ ਜਾਤਾ; ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ; ਸੀਝਸਿ ਦੇਹਾ॥) ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਗੁਰੂ ਗ੍ਰੰਥ ਸਾਹਿਬ ਜੀ 'ਚ ਬੇਅੰਤ ਪ੍ਰਮਾਣ ਹਨ, ਕਿ ਸਤਿਗੁਰੂ ਸਾਹਿਬ ਜੀ ਪਾਰਬ੍ਰਹਮ ਸਰੂਪ ਹਨ। ਯਥਾ:- ਹਮ ਚਾਕਰ ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥) ਗੁਰ ਨਾਨਕ ਦੇਵ; ਗੋਵਿੰਦ ਰੂਪ॥) ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥੧੩॥) ਰਾਮ; ਹਮ. ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਦਸਵੇਂ ਪਾਤਿਸਾਹ ਜੀ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਣਾਂ ਅਨੁਸਾਰ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਧਿਆਨ ਧਾਰਨ, ਜਪਣ ਅਤੇ ਕੁਰਬਾਨ ਹੋਣ ਵਾਲੇ ਸ਼ਹੀਦ ਭੀ ਰੱਬ ਸਰੂਪ ਹਨ। ਇਸ ਲਈ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਮਹਾਨ ਤੋਂ ਮਹਾਨ ਹੈ। ਯਥਾ:- ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥)

੨੪੧.ਵਾਹਿਗੁਰੂ॥ ਰਾਗੁ ਸੂਹੀ ਮਹਲਾ ੫ ਘਰੁ ੪ ੧ਓ ਸਤਿਗੁਰ ਪ੍ਰਸਾਦਿ॥ ਭਲੀ ਸੁਹਾਵੀ ਛਾਪਰੀ; ਜਾ ਮਹਿ ਗੁਨ ਗਾਏ॥ ਉਥਾਨਕਾ:- ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਸ਼ਹੀਦਾਂ ਦੇ ਸਿਰਤਾਜ ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਅਪਣੇ ਨਿਰਗੁਨ ਸਰੂਪ ਜੀ ਦੁਆਰਾ ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚਣ ਵਾਲੇ, ਉੱਬਲਦੀ ਦੇਗ ਅਤੇ ਤੱਤੀ ਤਵੀ 'ਤੇ ਚੌਂਕੜਾ ਲਾਉਣ ਵਾਲੇ, ਤੱਤਾ ਰੇਤਾ ਸੀਸ 'ਤੇ ਪੁਆਉਣ ਵਾਲੇ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਇੱਕ ਵਾਰੀ ਅਪਣੇ ਰਚੇ ਤੀਰਥ ਸ੍ਰੀ ਤਰਨ ਤਾਰਨ ਸਾਹਿਬ ਜੀ ਤੋਂ ਤੁਰ ਕੇ, ਆਪਣੇ ਨਾਨਕੇ ਘਰ ਸ੍ਰੀ ਗੋਇੰਦਵਾਲ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਏ। ਭਾਈ ਬਿਧੀ ਚੰਦ ਭਾਈ ਲੰਙਾਹਾ ਜੀ, ਭਾਈ ਪਿਰਾਣਾ ਜੀ, ਭਾਈ ਗੁਰਦਾਸ ਸਾਹਿਬ ਜੀ, ਭਾਈ ਪੈੜਾ ਸਾਹਿਬ ਜੀ ਆਦਿ ਪ੍ਰੇਮੀ ਨਾਲ ਸਨ। ਠੰਢ ਦੀ ਰੁੱਤ ਸੀ। ਰਸਤੇ 'ਚ ਆਉਂਦਿਆਂ ਖਾਨਪੁਰ ਪਿੰਡ ਦੇ ਪਾਸ ਝੱਖੜ ਝੁੱਲਿਆ। ਸਿੱਖ ਹਜ਼ੂਰ ਦੀ ਆਗਿਆ ਲੈ ਕੇ ਦੌੜ ਕੇ, ਪਿੰਡ 'ਚ ਗਏ। ਕੀ ਦੇਖਿਆ?ਸਾਰਾ ਪਿੰਡ ਹੀ ਸ਼ਰਾਬੀਆਂ ਦਾ ਹੈ। ਕਿਸੇ ਨੇ ਵੀ ਸਤਿਗੁਰਾਂ ਦੇ ਵਿਸਰਾਮ ਲਈ ਜਗ੍ਹਾ ਨ ਦਿਤੀ। ਪਿੰਡੋਂ ਬਾਹਰ ਉਜਾੜ 'ਚ, ਸਤਿਗੁਰੂ ਸਾਹਿਬ ਜੀ ਦਾ ਖ਼ਾਸ ਪ੍ਰੇਮੀ, ਪੂਰਨ ਭਗਤ ਭਾਈ ਹੇਮਾ ਜੀ, ਟੁੱਟੀ ਝੌਂਪੜੀ 'ਚ ਵਸਦੇ ਸਨ। ਜੋ ਮਨ ਬਾਣੀ ਸ੍ਰੀਰ ਕਰਕੇ ਸਨਿਗਧ ਪ੍ਰੇਮ ਨਾਲ, ਸਤਿਗੁਰੂ ਸਾਹਿਬ ਜੀ ਦੀ ਪ੍ਰੇਮਾ-ਭਗਤੀ ਕਰਦੇ ਸਨ। ਭਾਈ ਹੇਮਾ ਜੀ ਸਿਲ਼ਾ ਚੁਗ ਕੇ ਜਿਹੜਾ ਅੰਨ ਜੋੜਦੇ, ਉਸ ਨੂੰ ਪੀਹ ਪਕਾ ਕੇ ਰਾਹੀ ਪਾਂਧੀ ਨੂੰ ਛਕਾਉਂਦੇ। ਮਾਇਆ ਤਿਆਗ ਕੇ, ਅਤੀ ਹੀ ਪ੍ਰੇਮ ਬੈਰਾਗ ਸਹਿਤ ਰਹਿੰਦੇ ਸਨ। ਯਥਾ:- ਜਿਹਿ ਮਾਇਆ ਮਮਤਾ ਤਜੀ; ਸਭ ਤੇ ਭਇਓ ਉਦਾਸੁ॥ ਕਹੁ ਨਾਨਕ ਸੁਨ ਰੇ ਮਨਾ; ਤਿਹ ਘਟਿ ਬ੍ਰਹਮ ਨਿਵਾਸੁ॥੧੮॥ ਹਰ ਵੇਲੇ ਗੁਰੂ ਗੁਰੂ ਜਪਦੇ ਸਨ। ਇਨ੍ਹਾਂ ਦਾ ਦਿਲੀ ਪ੍ਰੇਮ ਜਾਣ

ਕੇ, ਅੰਤਰਜਾਮੀ ਸਤਿਗੁਰੂ ਸਾਹਿਬ ਜੀ, ਇਨ੍ਹਾਂ ਨੂੰ ਨਿਹਾਲ ਕਰਨ ਲਈ, ਇਨ੍ਹਾਂ ਦੇ ਪਾਸ ਗਏ। ਇਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਗੁਰੂ ਪ੍ਰਮੇਸਰ ਜਾਣ ਕੇ ਭੱਜ ਕੇ ਆ ਕੇ ਚਰਨ-ਕਮਲਾਂ 'ਤੇ ਮੱਥਾ ਰੱਖਿਆ। ਸ੍ਰੀ ਸਤਿਗੁਰੂ ਸਾਹਿਬ ਜੀ ਨੇ ਬੜੇ ਭਾਰੀ ਪਿਆਰ ਨਾਲ ਥਾਪੜਾ ਦਿਤਾ। ਇਨ੍ਹਾਂ ਨੇ ਆਪਣੇ ਉੱਪਰੋਂ ਕੰਬਲੀ ਲਾਹ ਕੇ, ਝਾੜ ਕੇ, ਸਤਿਗੁਰਾਂ ਦੇ ਪਰਮ-ਪੂਜਨੀਕ ਚਰਨ-ਕਮਲਾਂ ਹੇਠ ਵਿਛਾ ਦਿਤੀ। ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ, ਜੋ ਹੁਣ ਸਾਡੇ ਸੁਆਸਾਂ ਨੂੰ ਪ੍ਰਕਾਸ਼ ਰਹੇ ਹਨ। ਸਾਰੇ ਜਗਤ ਦੇ ਜੀਵਨ ਰੂਪ ਹਨ, ਉਤਪਤੀ ਪਾਲਣਾ, ਲੈਤਾ ਕਰਨ ਨੂੰ ਸਮਰੱਥ ਹਨ, ਸਦਾ ੨ ਮਿਹਰਵਾਨ, ਪੂਰਨ ਕਲਾਵਾਨ, ਸਤਿਗੁਰੂ ਭਗਵਾਨ, ਆਪਣੇ ਗ੍ਰੀਬ ਪ੍ਰੇਮੀ ਦੀ ਟੁੱਟੀ ਝੁੰਪੜੀ 'ਚ ਫਟੀ ਕੰਬਲੀ 'ਤੇ ਬੈਠੇ ਹੋਏ, ਟੁੱਟੀ ਝੁੰਪੜੀ ਨੂੰ ਬਹੁਤ ਸੋਭਾ ਦੇ ਰਹੇ ਹਨ। ਜਿਵੇਂ ਏਮਨਾਬਾਦ 'ਚ, ਆਪ ਜੀ ਨੇ ਸਤਿਗੁਰੂ ਨਾਨਕ ਦੇਵ ਸਰੂਪ 'ਚ, ਭਾਈ ਲਾਲੋ ਸਾਹਿਬ ਜੀ ਦੀ ਕੁੱਲੀ ਨੂੰ ਬਹੁਤ ਭਾਰੀ ਸੋਭਾ ਦਿਤੀ ਸੀ। ਭਾਈ ਹੇਮਾ ਜੀ ਗਦ ੨ ਨਿਹਾਲ ੩ ਹੋ ਗਏ। ਯਥਾ:-ਹਭੇ ਟੋਲ ਸੁਹਾਵਣੇ; ਸਹੁ ਬੈਠਾ ਅੰਙਣੁ ਮਲਿ॥ (੧੦੯੫) ਇਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦਾ ਰੋਮਿ ੨ ਕਰਕੇ ਅਤੀ ਹੀ ਧੰਨਵਾਦ ਕੀਤਾ। ਅੰਗਾਂ 'ਚ ਖੁਸ਼ੀ ਨਹੀਂ ਸੀ ਮਿਉਂਦੀ। ਜਦੋਂ ਇਹ ਜਾਣਿਆਂ, ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥ (੧੨੩੭) ਗੁਰੂ ਪ੍ਰਮੇਸਰ ਜੀ ਦੀ ਦਾਸਨ ਦਾਸ 'ਤੇ ਮਹਾਨ ਖੁਸ਼ੀ ਹੈ। ਦਿਲ 'ਚ ਵਿਚਾਰਿਆ, "ਦਾਸਨ ਦਾਸ ਕੀੜੇ ਦੀ ਟੁੱਟੀ ਫੁੱਟੀ ਝੌਂਪੜੀ 'ਚ, ਅੱਜ ਨਰਾਇਣ ਸਰੂਪ ਸਤਿਗੁਰੂ ਸਾਹਿਬ ਜੀ ਆਏ ਹਨ। ਜਿਵੇਂ ਭੀਲਣੀ ਦੇ ਪਾਸ ਜਾ ਕੇ, ਸ੍ਰੀ ਰਾਮਚੰਦਰ ਜੀ ਨੇ, ਉਸ ਦੇ ਜੂਠੇ ਬੇਰ ਖਾਧੇ ਸਨ। ਸ੍ਰੀ ਕ੍ਰਿਸ਼ਨ ਭਗਵਾਨ ਜੀ, ਬਿਦਰ ਦੀ ਝੁੱਗੀ 'ਚ ਰਾਤ ਰਹੇ, ਅਲੂਣਾ ਸਾਗ ਖਾ ਕੇ ਬੜੇ ਹੀ ਪ੍ਰਸੰਨ ਹੋਏ। ਧੰਨ ਗੁਰੂ ਅਰਜਨ ਦੇਵ ਸਾਹਿਬ ਜੀ, ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਜਪਦਿਆਂ ੨ ਭਾਈ ਹੇਮੇ ਜੀ ਨੇ ਚੱਕ ਪੀਸੀ। ਯਥਾ:- ਤਿਸੁ ਗੁਰ ਕੈ ਗ੍ਰਿਹਿ; ਪੀਸਉ ਨੀਤ॥ ਜਿਸੁ ਪ੍ਰਸਾਦਿ; ਵੈਰੀ ਸਭ ਮੀਤ॥੫॥ ਫੇਰ ਜਲ ਲਿਆਉਣ ਲਈ ਸਤਿਗੁਰਾਂ ਤੋਂ ਆਗਿਆ ਮੰਗੀ। ਯਥਾ:- ਪੀਅਹਿ ਤ.ਪਾਣੀ ਆਣੀ ਮੀਰਾ; ਖਾਹਿ ਤ ਪੀਸਣ ਜਾਉ॥ ਕੋਟਿ ਬ੍ਰਹਮੰਡ ਦੇ ਰਚਨਹਾਰ, ਸ੍ਰੀ ਗੁਰੂ ਜੀ ਨੇ ਪ੍ਰੇਮ 'ਚ ਢਲ ਕੇ ਕਿਹਾ, "ਪਾਣੀ ਤਾਂ ਭਾਈ ਇੱਥੇ ਹੀ ਹੈ। ਸ੍ਰੀ ਗੁਰੂ ਸਾਹਿਬ ਜੀ ਝੁੰਪੜੀ 'ਚੋਂ ਬਾਹਰ ਆਏ, ਸਾਹਮਣੇ ਛੋਟੀ ਜਿਹੀ ਛਪੜੀ ਸੀ। ਹੁਕਮ ਕੀਤਾ, "ਭਾਈ!ਧੰਨ ਗੁਰੂ ਨਾਨਕ ਸਾਹਿਬ ਜੀ ਕਹਿ ਕੇ ਇੱਟ ਪੁੱਟ। "ਇੱਟ ਪੁੱਟੀ, ਝੱਟਪੱਟ ਸਾਰੀ ਛੱਪੜੀ ਅੰਮ੍ਰਿਤ ਜਲ ਨਾਲ ਭਰ ਗਈ। ਸ੍ਰੀ ਗੁਰੂ ਜੀ ਕਿਹਾ, "ਇਹ ਅੰਮ੍ਰਿਤ ਨਹੀਂ ਸੁੱਕੇਗਾ, ਇੱਥੇ ਅੱਠ ਕੋਨਿਆਂ ਵਾਲਾ ਸ੍ਰੋਵਰ ਸਜੇਗਾ। ਜਿਹੜੇ ਪ੍ਰੇਮੀਂ ਇਸ ਸਬਦ ਨੂੰ ਅਰਥਾਂ ਸਹਿਤ ਪੜ੍ਹ ਕੇ, ਇਸ਼ਨਾਨ ਕਰਨਗੇ, ਉਨ੍ਹਾਂ ਦੇ ਰੋਗ ਨਵਿਰਤ ਹੋਣਗੇ। ਅਠਰਾਹੇ ਦੀ ਬਿਮਾਰੀ ਨਹੀਂ ਰਹੇਗੀ। " ਸ਼ੁਭ ਸੱਚੇ ਅਮੋਲਕ ਵਰ ਦੇ ਕੇ, ਆਪ ਜੀ ਨੇ ਪੰਜਾਂ ਸਿੱਖਾਂ ਸਮੇਤ, ਆਪਣੇ ਗ੍ਰੀਬ ਪ੍ਰੇਮੀ ਭਗਤ ਜੀ ਦਾ ਰੁੱਖਾ ਮਿੱਸਾ ਭੋਜਨ ਭਾਵ ਕਾਠ ਦੀ ਰੋਟੀ ਛਕ ਕੇ, ਇਸ ਨੂੰ ਇਹ ਸਬਦ ਬਖ਼ਸ਼ਿਆ।

ਵਾਹਿਗੁਰੂ॥ ਰਾਗੁ ਸੂਹੀ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ॥ ਭਲੀ ਸੁਹਾਵੀ ਛਾਪਰੀ; ਜਾ ਮਹਿ ਗੁਨ ਗਾਏ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਸੂਹੀ ਰਾਗੁ 'ਚ (੪) ਚੌਥੇ ਘਰੁ ਸੁਰਤਾਰ 'ਚ ਫ਼ੁਰਮਾਉਂਦੇ ਹਨ:-(੧ੴ) ਇੱਕ ਅਦ੍ਵੈਤ ਰੂਪ ਬ੍ਰਹਮ ਜੀ ਸਾਰਿਆਂ ਦੇ ਪ੍ਰਕਾਸ਼ਕ ਹਨ। (ਸਤਿਗੁਰ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਰੂਪ ਧਾਰ ਕੇ, (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਕਰਨ ਵਾਲੇ ਹਨ। ਹੇ ਗੁਰਸਿੱਖੋ!ਸੰਤ ਸੇਵੀ ਮਹਾਨ ਪਰਉਪਕਾਰੀ ਭਜਨਾਨੰਦੀ ਗੁਰਮੁਖਿ ਮਹਾਂਪੁਰਸ਼ ਸੰਤੋਖੀ ਭਾਈ ਹੇਮੇ ਜੀ ਦੀ ਛਾਪਰੀ(ਭਲੀ) ਚੰਗੀ(ਸੁਹਾਵੀ) ਸੋਭਨੀਕ ਹੈ, (ਜਾ) ਜਿਸ (ਮਹਿ) 'ਚ ਬੈਠ ਕੇ ਪਰਮ-ਪਵਿੱਤ੍ਰ ਅੰਮ੍ਰਿਤ ਰੂਪ ਪਰਮ ਮਨੋਹਰ ਰਸ ਭਿੰਨੇ ਕੀਰਤਨ ਦੁਆਰਾ ਹਰੀ ਜੀ ਦੇ ਗੁਨ ਗਾਏ ਹਨ। ਵਾ ਇਹ ਹਮੇਸ਼ਾਂ ਹੀ ਭਾਈ ਹੇਮੇ ਜੀ ਦੁਆਰਾ ਗਾਏ ਜਾਂਦੇ ਹਨ।

(੨) ਬ੍ਰਹਮ ਵਿੱਦਿਆ ਰੂਪੀ ਵਾ ਗ੍ਰੀਬੀ ਵਾਲੀ ਦੇਹੀ ਰੂਪੀ (ਛਾਪਰੀ) ਛਪਰੀ (ਭਲੀ) ਚੰਗੀ (ਸੁਹਾਵੀ) ਸੋਭਨੀਕ ਹੈ। (ਜਾ) ਜਿਸ (ਮਹਿ) 'ਚ ਹਰੀ ਜੀ ਦੇ ਗੁਨ ਗਾਏ ਜਾਂਦੇ ਹਨ।

ਕਿਤਹੀ ਕਾਮਿ ਨ ਧਉਲਹਰ; ਜਿਤੁ ਹਰਿ ਬਿਸਰਾਏ॥੧॥ ਰਹਾਉ॥ (ਧਉਲਹਰ) ਪੱਕੇ ਮਕਾਨ(ਕਿਤਹੀ) ਕਿਸੇ ਵੀ (ਕਾਮਿ) ਕੰਮ(ਨ) ਨਹੀਂ, (ਜਿਤੁ) ਜਿਨ੍ਹਾਂ 'ਚ ਵਸ ਕੇ, ਪਿਆਰੇ ਹਰਿ ਜੀ(ਬਿਸਰਾਏ) ਭੁਲਾਏ ਜਾਂਦੇ ਹਨ।॥ (ਰਹਾਉ) ਬਿਸਰਾਮ ਕੇ ਫ਼ੁਰਮਾਉਂਦੇ ਹਨ:-ਅਨਦੁ ਗਰੀਬੀ ਸਾਧ ਸੰਗਿ; ਜਿਤੁ ਪ੍ਰਭ ਚਿਤਿ ਆਏ॥ ਪੱਕੇ ਮਕਾਨ ਛੱਡ ਕੇ॥ (ਸਾਧ) ਗੁਰੂਜੀ ਦੇ ਸੱਚੇ ਮਿੱਠੇ ਚਰਨ-ਕਮਲਾਂ ਸੰਗਿ, (ਪ੍ਰਭ) ਸਮਰੱਥ ਵਾਹਿਗੁਰੂ ਜੀ ਚਿਤਿ ਆਏ, (ਜਿਤੁ) ਜਿਸ ਕਰਕੇ ਗਰੀਬੀ ਦਾ ਅਨੁਦ ਪ੍ਰਾਪਤ ਹੋਇਆ।

ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ॥੧॥ ਜਿਸ ਵੱਡੇਪੁਣੇ ਦੇ ਹੰਕਾਰ ਕਰਕੇ ਜੀਵ ਸਤਿਸੰਗਤ 'ਚ ਨਹੀਂ ਜਾਂਦਾ, ਓਇ ਅਸੀਂ ਫ਼ਕੀਰਾਂ ਕੋਲੇ ਜਾਂਦੇ ਚੰਗੇ ਲੱਗਦੇ ਹਾਂ?ਲੋਕ ਕੀ ਕਹਿਣਗੇ?ਹੰਕਾਰ ਕਰਕੇ ਜੋ ਵੱਡੇ ਬਨਣਾ ਹੈ, ਏਹੁ ਬਡਪਨਾ(ਜਲਿ) ਸੜ (ਜਾਉ) ਜਾਵੇ, ਜਿਸ ਵੱਡੇਪੁਣੇ ਕਰਕੇ ਮਾਇਆ 'ਚ (ਲਪਟਾਏ) ਫਸ ਜਾਂਦਾ ਹੈ। ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥ ਹੇ ਗੁਰਸਿੱਖੋ!ਭਾਈ ਹੇਮੇ ਜੀ ਦੇ ਜੀਵਨ ਤੋਂ ਸਿੱਖਿਆ ਪ੍ਰਾਪਤ ਕਰੋ, ਸਿਲ਼ਾ ਚੁਗ ਕੇ (ਪੀਸਨੁ) ਚੱਕੀ ਨਾਲ (ਪੀਸਿ) ਪੀਂਹਦੇ ਹਨ, ਅਪਣੇ ਉੱਪਰ ਫਟੀ (ਕਾਮਰੀ) ਕੰਬਲ਼ੀ (ਓਢਿ) ਲੈਂਦੇ ਸਨ। (ਸੰਤੋਖਾਏ) ਸੰਤੋਖ ਆਉਣੇ ਕਰਕੇ, ਇਨ੍ਹਾਂ ਦੇ ਮਨੁ 'ਚ ਭਾਰੀ ਸੁਖੁ ਹੈ। (੨) ਭਾਈ ਹੇਮੇ ਜੀ ਨੇ ਸ੍ਰਵਣ ਮੰਨਣ ਨਿਧਿਆਸਣ ਰੂਪੀ (ਪੀਸਨੁ) ਚੱਕੀ ਨਾਲ, ਆਪਣੀਆਂ ਸਾਰੀਆਂ ਵਾਸ਼ਨਾਵਾਂ ਨੂੰ (ਪੀਸਿ) ਪੀਹਣਾ ਕੀਤਾ ਹੈ ਅਤੇ ਗ੍ਰੀਬੀ ਵਾ ਲੱਜਿਆ ਰੂਪੀ (ਕਾਮਰੀ) ਕੰਬਲ਼ੀ ਪਹਿਰੀ ਹੈ। ਇਨ੍ਹਾਂ ਦੇ ਮਨ 'ਚ (ਸੰਤੋਖਾਏ) ਸੰਤੋਖ ਆਉਣੇ ਕਰਕੇ, ਇਨ੍ਹਾਂ ਦੇ ਮਨੁ 'ਚ ਆਤਮਨੰਦ ਸੁਖੁ ਹੈ। ਐਸੋ ਰਾਜੁ ਨ ਕਿਤੈ ਕਾਜਿ; ਜਿਤੁ ਨਹ ਤ੍ਰਿਪਤਾਏ॥੨॥ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:-ਦੁਨਿਆਵੀ ਰਾਜੁ ਦੀ ਪ੍ਰਾਪਤੀ ਲਈ, ਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ, ਸਰਮੱਦ ਫ਼ਕੀਰ ਦੇ ਕਾਤਲ, ਦੁਸ਼ਟ ਅਹੰਕਾਰੀ, ਸੰਤ ਦੋਖੀ ਪਾਪੀ ਨੌਰੰਗੇ ਨੇ, ਆਪਣੇ ਪਿਤਾ ਨੂੰ ਕੈਦ ਕਰਕੇ ਭੁੱਖਾ ਰੱਖ ਕੇ

ਮਾਰਿਆ। ਸੁਜਾ ਮੁਹੰਮਦ, ਮੁਰਾਦ ਬਖ਼ਸ਼, ਦਾਰਾ ਸ਼ਿਕੋਹ ਆਪਣੇ ਭਰਾਵਾਂ ਨੂੰ ਕਤਲ ਕਰਕੇ, ਰਾਜ ਖੋਹਿਆ, ਬੇਨਵਾ ਫ਼ਕੀਰ ਮਾਰੇ। ਸਤਿਗੁਰੂ ਤੇਗਬਹਾਦਰ ਸਾਹਿਬ ਜੀ, ਭਾਈ ਦਇਆਲਾ ਜੀ, ਭਾਈ ਸਤੀ ਰਾਮ ਜੀ ਭਾਈ ਮਤੀ ਦਾਸ ਜੀ ਆਦਿਕ ਬੇਅੰਤ ਪੂਰਨ ਸੰਤਾਂ ਗੁਰਮੁਖਾਂ ਨੂੰ ਭਾਰੀ ਕਸ਼ਟ ਦੇ ਕੇ ਸ਼ਹੀਦ ਕੀਤਾ। ਅਪਣੇ ਰਾਜ ਨੂੰ ਕਾਇਮ ਰੱਖਣ ਲਈ, ਗੁਰੂ ਗੋਬਿੰਦ ਸਿੰਘ ਸਾਹਿਬ ਜੀ 'ਤੇ ਦਿਲੀ ਦੀ ਸਾਰੀ ਫੌਜ ਚੜ੍ਹਾ ਭੇਜੀ। ਚਾਰੇ ਸਾਹਿਬਜ਼ਾਦੇ ਅਤੇ ਬੇਅੰਤ ਹੀ ਸਿੰਘ ਸਿੰਘਣੀਆਂ ਸ਼ਹੀਦ ਕੀਤੇ। ਸਿੱਖ ਸਿੱਖਣੀਆਂ ਦੇ ਪਿੰਡਾਂ ਦੇ ਪਿੰਡ ਸਾੜ ਕੇ ਤਬਾਹ ਕਰ ਦਿਤੇ। ਐਸੋ ਰਾਜੁ ਨ ਕਿਤੈ ਕਾਜਿ; ਜਿਤੁ ਨਹ ਤ੍ਰਿਪਤਾਏ॥੨॥ (ਐਸੋ) ਐਹੋ ਜਿਹਾ ਜ਼ੁਲਮ ਵਾਲਾ ਰਾਜੁ, (ਕਿਤੈ) ਕਿਸੇ ਵੀ (ਕਾਜਿ) ਕੰਮ (ਨ) ਨਹੀਂ। (ਜਿਤੁ) ਜਿਸ ਨੂੰ ਪ੍ਰਾਪਤ ਕਰਕੇ, (ਤ੍ਰਿਪਤਾਏ) ਰੱਜਦਾ (ਨਹ) ਨਹੀਂ, ਸਗੋਂ ਹੋਰ ਤ੍ਰਿਸ਼ਨਾ ਵਧਦੀ ਹੈ। ਯਥਾ:- ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ.ਤ੍ਰਿਸਨ ਨ ਬੂਝੀ॥ (੨) ਦੇਹਧਾਰੀ ਗੁਰੂ ਬਨਣ ਰੂਪ (ਐਸੋ) ਐਹੋ ਜਿਹਾ ਰਾਜੁ (ਕਿਤੈ) ਕਿਸੇ ਵੀ (ਕਾਜਿ) ਕੰਮ (ਨ) ਨਹੀਂ ਹੈ। (ਜਿਤੁ) ਜਿਸ ਕਰਕੇ ਆਤਮ ਤ੍ਰਿਪਤੀ ਕਰਕੇ (ਤ੍ਰਿਪਤਾਏ) ਰੱਜਦਾ (ਨ) ਨਹੀਂ, ਲੋਕਾਂ ਤੋਂ ਆਪਣੀ ਮੰਨਤਾ ਪੂਜਾ ਕਰਾਉਣ 'ਚ ਲੱਗ ਕੇ, ਅਜਗਰ ਸੱਪ ਬਣਦਾ ਹੈ। ਜਿਨ੍ਹਾਂ ਦੇ ਪਦਾਰਥ ਖਾਧੇ ਹੁੰਦੇ ਹਨ, ਉਹ ਇਸ ਦੀ ਦੇਹ 'ਚ ਕੀੜੇ ਬਣ ਕੇ, ਇਸ ਨੂੰ ਕੱਟ ੨ ਕੇ ਖਾਂਦੇ ਹਨ। ਗੋਲੀਆਂ ਦਾ ਨਿਸ਼ਾਨਾ ਵੀ ਬਣ ਜਾਂਦਾ ਹੈ।

ਨਗਨ ਫਿਰਤ ਰੰਗਿ ਏਕ ਕੈ; ਓਹੁ ਸੋਭਾ ਪਾਏ॥ ਹੇ ਭਾਈ!ਭਾਈ ਹੇਮੇ ਜੀ ਵਾਂਗ, ਜਿਹੜਾ ਪ੍ਰੇਮੀ ਗ੍ਰੀਬੀ ਧਾਰ ਕੇ, ਏਕ ਵਾਹਿਗੁਰੂ ਜੀ (ਕੈ) ਦੇ ਪ੍ਰੇਮ ਰੰਗਿ 'ਚ ਰੰਗਿਆ ਹੋਵੇ, ਓਹੁ (ਨਗਨ) ਨੰਗਾ ਵਾ ਮਾਇਆ ਪਦਾਰਥ ਵੱਲੋਂ ਭੁੱਖਾ ਨੰਗਾ (ਫਿਰਤ) ਫਿਰਦਾ ਵੀ ਸੋਭਾ (ਪਾਏ) ਪਾਉਂਦਾ ਹੈ। ਯਥਾ:- ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ॥ (੧੦੯੭)

ਪਾਟ ਪਟੰਬਰ ਬਿਰਥਿਆ; ਜਿਹ ਰਚਿ ਲੋਭਾਏ॥੩॥ ਉਹ (ਪਾਟ) ਪੱਟ ਦੇ ਸੋਹਣੇ ਕੂਲੇ ਬਸਤ੍ਰ (ਪਟੰਬਰ) ਪਸ਼ਮੀਨੇ ਦੇ ਬਸਤ੍ਰ ਪਹਿਨੇ ਹੋਏ (ਬਿਰਥਿਆ) ਵਿਅਰਥ ਹਨ। (ਜਿਹ) ਜਿਨ੍ਹਾਂ 'ਚ ਰਚਿ ਕੇ, ਵਿਸ਼ੇ ਵਿਕਾਰਾਂ 'ਚ (ਲੋਭਾਏ) ਮੋਹਤ ਖੱਚਤ ਹੋ ਜਾਂਦਾ ਹੈ। ਯਥਾ:- ਬਾਬਾ; ਹੋਰੁ ਪੈਨਣੁ ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ॥) ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥ ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥ (੮੧੧)

ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ; ਆਪਿ ਕਰੇ ਕਰਾਏ॥ ਸਤਿਗੁਰੂ ਸਾਹਿਬ ਜੀ ਕਿਹਾ, "ਹੇ ਪਿਆਰੇ ਜੀ!ਜੋ ਆਪ ਜੀ ਦੀ ਸ਼ੁਭ ਕਾਮਨਾ ਹੈ, ਉਸ ਨੂੰ ਕਰਤਾਰ ਜੀ ਪੂਰੀ ਕਰਨ। "ਅੱਗੋਂ ਘਣੀ ਨਿਮ੍ਰਤਾ ਨਾਲ ਬੇਨਤੀ ਕੀਤੀ, ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ; ਆਪਿ ਕਰੇ ਕਰਾਏ॥ ਹੇ ਪ੍ਰਭ ਸਰੂਪ ਸਤਿਗੁਰੂ ਜੀ!ਸਭੁ ਕਿਛੁ (ਤੁਮ੍ਰੈ) ਆਪ ਜੀ ਦੇ ਹਾਥਿ ਹੈ। ਆਪਿ ਜੀ ਹੀ ਬਖ਼ਸ਼ਸ਼ (ਕਰੇ) ਕਰਦੇ ਹੋਂ ਜੀ, ਜਿਨ੍ਹਾਂ 'ਤੇ ਬਖ਼ਸ਼ਿਸ਼ ਕਰਦੇ ਹੋਂ, ਉਨ੍ਹਾਂ ਤੋਂ ਅੱਗੇ ਬਖ਼ਸ਼ਿਸ਼ (ਕਰਾਏ) ਕਰਾਉਂਦੇ ਹੋਂ ਜੀ। ਯਥਾ:-ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥) (੨) ਹੇ ਕਲਿਜੁੱਗ

ਜਹਾਜ਼ ਪ੍ਰਭ ਸਤਿਗੁਰੂ ਗ੍ਰੰਥ ਸਾਹਿਬ ਜੀ! ਸਭੁ ਕਿਛੁ (ਤੁਮ੍ਰੈ) ਆਪ ਜੀ ਦੇ (ਹਾਥਿ) ਹੱਥ ਹੈ। ਆਪ ਜੀ ਗੁਰਬਾਣੀ ਦੀ ਬਖ਼ਸ਼ਿਸ਼ ਕਰਕੇ ਜੀਆਂ ਦੀ ਕਲਿਆਣ ਆਪਿ (ਕਰੇ) ਕਰ ਅਤੇ ਆਪਣੇ ਸਾਜੇ ਮਹਾਂਪੁਰਸ਼ਾਂ ਤੋਂ (ਕਰਾਏ) ਕਰਵਾ ਰਹੇ ਹੋਂ।

(੩) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਸਨਮੁਖ ਉਚਾਰਦੇ ਹਨ:-ਹੇ ਪ੍ਰਭ ਵਾਹਿਗੁਰੂ ਜੀ! ਸਭੁ ਕਿਛੁ (ਤੁਮ੍ਰੈ) ਆਪ ਜੀ ਦੇ ਹਾਥਿ ਹੈ। ਆਪਿ ਜੀ ਜੋ ਚਾਹੋਂ (ਕਰੇ) ਕਰ, (ਕਰਾਏ) ਕਰਵਾ ਸਕਦੇ ਹੋਂ। ਆਪਣੀ ਮੌਜ ਅਨੁਸਾਰ, ਹਰ ਵਕਤ ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚਦੇ ਅਤੇ ਲੈਅ ਕਰਦੇ ਹੋਂ। ਯਥਾ:- ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥੧॥ (੫੩੭)

ਸਾਸਿ ਸਾਸਿ ਸਿਮਰਤ ਰਹਾ; ਨਾਨਕ ਦਾਨੁ ਪਾਏ॥੪॥੧॥ ੪੧॥ (੭੪੫) ਭਾਈ ਹੇਮੇ ਜੀ ਨੇ ਸਤਿਗੁਰਾਂ ਤੋਂ ਇਹ ਦਾਨੁ ਮੰਗਿਆ, ਵਾ ਵਾਹਿਗੁਰੂ (ਨਾਨਕ) ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਵਾਹਿਗੁਰੂ ਜੀ ਤੋਂ ਇਹ ਦਾਨੁ ਮੰਗਦੇ ਹਨ:-ਹੇ ਵਾਹਿਗੁਰੂ ਜੀਓ!ਦਾਸਨ ਦਾਸ ਇਹ ਅਮੋਲਕ ਦਾਨੁ (ਪਾਏ) ਪਾਵੇ, ਜੋ ਸਾਸਿ ਸਾਸਿ ਆਪ ਜੀ ਦਾ ਨਾਮ (ਸਿਰਮਤ) ਸਿਮਰਦਾ (ਰਹਾ) ਰਹੇ। ਦਾਨ ਮੰਗਣਾ ਘਣੀ ਤੋਂ ਘਣੀ ਅਤਿਅੰਤ ਹੀ ਘਣੀ ਨਿਮ੍ਰਤਾ ਹੈ। ਮੁੱਲ ਦੇ ਕੇ ਖ੍ਰੀਦਣ ਵਾਲਾ, ਵੇਚਣ ਵਾਲੇ ਦਾ ਅਹਿਸਾਨ ਨਹੀਂ ਮੰਨਦਾ, ਪਰ ਦਾਨ ਲੈਣ ਵਾਲਾ ਦਾਤੇ ਦਾ ਬੜਾ ਹੀ ਅਹਿਸਾਨ ਮੰਨਦਾ ਹੈ। ਕਿਉਂਕਿ ਦਾਨ ਲੈਣ ਵਾਲਾ ਉਸ ਦੇ ਇਵਜ਼ 'ਚ ਕੁੱਝ ਵੀ ਨਹੀਂ ਦਿੰਦਾ। ਸੋ ਧੰਨ ਸ੍ਰੀ ਗੁਰੂ ਜੀ ਨੇ ਅਤੀ ਹੀ ਨਿਮ੍ਰਤਾ ਦੇ ਨਾਲ ਨਾਮ ਸਿਮਰਨ ਦਾ ਦਾਨ ਮੰਗਿਆ ਹੈ। ਇਹ ਨਿਮ੍ਰਤਾ ਗ੍ਰੀਬੀ ਦੀ ਹੱਦ ਹੈ। ਯਥਾ:- ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥

੨੪੨.ਵਾਹਿਗੁਰੂ॥ ਪਉੜੀ॥ ਬਸਤਾ ਤੂਟੀ ਝੁੰਪੜੀ; ਚੀਰ ਸਭਿ ਛਿੰਨਾ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਭਾਈ ਹੇਮੇ ਜੀ ਦੇ ਪਰਥਾਇ ਪਉੜੀ ਉਚਾਰਦੇ ਹਨ:-ਹੇ ਭਾਈ ਬਿਧੀ ਚੰਦ ਜੀ ਆਦਿ ਪ੍ਰੇਮੀਓ!ਭਾਈ ਹੇਮਾ ਜੀ, (ਤੂਟੀ) ਟੁੱਟੀ ਝੁੰਪੜੀ ਭਾਵ ਕੱਖਾਂ ਦੀ ਕੁੱਲੀ 'ਚ, ਅਤੀ ਹੀ ਗ੍ਰੀਬੀ ਨਾਲ (ਬਸਤਾ) ਵਸਦੇ ਹਨ। ਇਨ੍ਹਾਂ ਦੇ (ਚੀਰ) ਬਸਤ੍ਰ ਵੀ (ਸਭਿ) ਸਾਰੇ (ਛਿੰਨਾ) ਫਟੇ ਹੋਏ ਹਨ।

ਜਾਤਿ ਨ ਪਤਿ ਨ ਆਦਰੋ; ਉਦਿਆਨ ਭ੍ਰਮਿੰਨਾ॥ ਇਨ੍ਹਾਂ ਗੁਰਮੁਖਾਂ ਦੀ ਜਾਤਿ ਵੀ ਚੰਗੀ (ਨ) ਨਹੀਂ ਹੈ, ਨਾ ਹੀ ਸਮਾਜ 'ਚ ਇਨ੍ਹਾਂ ਦੀ(ਪਤਿ) ਇੱਜ਼ਤ ਹੈ, ਨ ਹੀ (ਆਦਰੋ) ਆਦਰ ਸਤਿਕਾਰ ਹੈ। (ਉਦਿਆਨ) ਉਜਾੜ 'ਚ(ਭ੍ਰਮਿੰਨਾ) ਭਰਮਦੇ ਹਨ।

ਮਿਤ੍ਰ ਨ ਇਠ ਧਨ ਰੂਪ ਹੀਣ; ਕਿਛੁ ਸਾਕੁ ਨ ਸਿੰਨਾ॥ ਇਨ੍ਹਾਂ ਗੁਰਮੁਖਾਂ ਦੇ ਕੋਈ (ਇਠ) ਪਿਆਰੇ ਮਿਤ੍ਰ (ਨ) ਨਹੀਂ, ਧਨ ਸੋਹਣੇ ਰੂਪ ਤੋਂ (ਹੀਣ) ਰਹਿਤ ਹਨ। ਇਨ੍ਹਾਂ ਦੇ ਉੱਪਰ(ਸਿੰਨਾ) ਸਨਿਗਧ ਪ੍ਰੇਮ 'ਚ ਭਿੱਜਣ ਵਾਲਾ (ਸਾਕੁ) ਸਬੰਧੀ ਅਤੇ (ਕਿਛੁ) ਥੋੜੇ ਪਦਾਰਥ ਭੀ(ਨ) ਨਹੀਂ ਹੈ

ਰਾਜਾ ਸਗਲੀ ਸ੍ਰਿਸਟਿ ਕਾ; ਹਰਿ ਨਾਮਿ ਮਨੁ ਭਿੰਨਾ॥ ਭਾਈ ਹੇਮੇ ਜੀ ਦਾ ਮਨੁ, ਹਰਿ ਜੀ ਦੇ ਨਾਮਿ 'ਚ (ਭਿੰਨਾ) ਭਿੱਜ ਗਿਆ ਹੈ। ਇਸ ਕਰਕੇ ਇਹ (ਸਗਲੀ) ਸਾਰੀ ਸ੍ਰਿਸਟਿ ਕਾ ਰਾਜਾ ਹੈ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥

ਤਿਸ ਕੀ ਧੂੜਿ ਮਨੁ ਉਧਰੈ; ਪ੍ਰਭੁ ਹੋਇ ਸੁਪ੍ਰਸੰਨਾ॥੭॥ (੭੦੭) (ਤਿਸ) ਭਾਈ ਹੇਮੇ ਜੀ (ਕੀ) ਦੀ ਪਰਮ-ਪਵਿੱਤ੍ਰ ਚਰਨ-ਧੂੜਿ ਬਣ ਕੇ, ਮਨੁ(ਉਧਰੈ) ਉਧਰਦਾ ਹੈ, ਭਾਵ ਮਨ ਪਾਪ ਵਿਕਾਰ ਔਗੁਣ ਤਿਆਗ ਦਿੰਦਾ ਹੈ। ਅਤੇ(ਪ੍ਰਭੁ) ਸਮਰੱਥ ਵਾਹਿਗੁਰੂ ਜੀ (ਸੁਪ੍ਰਸੰਨਾ) (ਸੁ+ਪ੍ਰਸੰਨਾ) (ਸੁ) ਭਲੀ ਪ੍ਰਕਾਰ (ਪ੍ਰਸੰਨਾ) ਖੁਸ਼ ਹੋਇ ਜਾਂਦ`ਹਨ। ਯਥਾ:- ਧੂੜੀ ਮਜਨੁ ਸਾਧ ਖੇ; ਸਾਈ ਥੀਏ ਕ੍ਰਿਪਾਲ॥)

੨੪੩.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਖੰਡਾਂ ਬ੍ਰਹਮੰਡਾਂ ਨੂੰ ਉਧਾਰਨ ਵਾਲੇ, ਸੰਤ ਨਿੰਦਕ ਦੁਸ਼ਟ ਹਰਾਮਖੋਰਾਂ ਨੂੰ ਤਾਰਨ ਵਾਲੇ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਬਿਲਾਵਲੁ ਰਾਗ ਦੇ ਚੌਂਤੀਵੇਂ ਸਬਦ 'ਚ, ਅਕਾਲ ਪੁਰਖ ਜੀਓ ਦੇ ਸਨਮੁਖ ਭਾਵੇਂ ਅਪਣੀ ਰੱਖਿਆ ਲਈ, ਨਿਮ੍ਰਤਾ ਸਹਿਤ ਫ਼ੁਰਮਾਉਂਦੇ ਹਨ, ਪਰ ਜਿਹੜੇ ਪ੍ਰੇਮੀ ਇਸ ਸਬਦ ਨੂੰ ਪੜ੍ਹਦੇ ਹਨ ਉਨ੍ਹਾਂ ਦੀ ਰੱਖਿਆ ਹੁੰਦੀ ਹੈ। ਹੇ (ਪ੍ਰਭ) ਸਮਰੱਥ ਵਾਹਿਗੁਰੂ!(ਮੋਹਿ) ਦਾਸਨ ਦਾਸ 'ਤੇ ਕਿਰਪਾ (ਧਾਰੇ) ਧਾਰ ਕੇ ਅਪਰਾਧੀ ਅਕ੍ਰਿਤਘਣ ਨੂੰ ਅਪਨੀ ਸਰਣਿ 'ਚ (ਰਾਖਹੁ) ਰੱਖਣਾ ਕਰੋ ਜੀ।

ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥੧॥ ਹੇ ਮਹਾਰਾਜ ਸਾਹਿਬ ਜੀ!ਦਾਸਨ ਦਾਸ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥) ਨੀਚੁ (ਮੂਰਖਾਰੇ) ਮੂਰਖ, ਬੇਸਮਝ ਹੈ। ਇਸ ਕਰਕੇ ਸੇਵਾ ਕਰਨੀ (ਕਛੂ) ਕੁੱਝ ਵੀ (ਨ) ਨਹੀਂ (ਜਾਨਊ) ਜਾਣਦਾ

ਮਾਨੁ ਕਰਉ ਤੁਧੁ ਊਪਰੇ; ਮੇਰੇ ਪ੍ਰੀਤਮ ਪਿਆਰੇ॥ ਹੇ ਮੇਰੇ ਪ੍ਰੀਤਮ ਪਿਆਰੇ ਵਾਹਿਗੁਰੂ ਸਾਹਿਬ ਜੀ!ਦਾਸਨ ਦਾਸ ਨੀਚ ਮੂਰਖ ਭਾਵੇਂ ਥੋੜੇ ਮਾਤ੍ਰ ਵੀ ਸੇਵਾ ਕਰਨੀ ਨਹੀਂ ਜਾਣਦਾ ਪਰ (ਤੁਧੁ) ਆਪ ਜੀ ਦੇ ਊਪਰੇ ਮਾਨੁ (ਕਰਉ) ਕਰਦਾ ਹੈ। ਯਥਾ:- ਜਿਉ ਬਾਲਕੁ; ਪਿਤਾ ਊਪਰਿ.ਕਰੇ ਬਹੁ ਮਾਣੁ॥) ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥) ਜਾ ਤੂ ਤਾ ਮੈ ਮਾਣੁ ਕੀਆ ਹੈ; ਤੁਧੁ ਬਿਨੁ ਕੇਹਾ ਮੇਰਾ ਮਾਣੋ॥)

ਹਮ ਅਪਰਾਧੀ ਸਦ ਭੂਲਤੇ; ਤੁਮ੍ ਬਖਸਨਹਾਰੇ॥੧॥ ਰਹਾਉ॥ (ਹਮ) ਦਾਸਨ ਦਾਸ(ਅਪਰਾਧੀ) ਗੁਨਾਹੀ ਸਦ (ਭੂਲਤੇ) ਭੁੱਲਦੇ ਹਾਂ, (ਤੁਮ) ਆਪ ਜੀ, ਅਉਗਣਾਂ ਨੂੰ (ਬਖਸਨਹਾਰੇ) ਬਖ਼ਸ਼ਣ ਵਾਲੇ ਹੋਂ। ਯਥਾ:- ਹਉ ਅਪਰਾਧੀ ਗੁਨਹਗਾਰੁ; ਹਉ ਬੇਮੁਖ ਮੰਦਾ॥ ਚੋਰੁ ਯਾਰੁ ਜੂਆਰਿ ਹਉ; ਪਰ ਘਰਿ ਜੋਹੰਦਾ॥ ਨਿੰਦਕੁ ਦੁਸਟੁ ਹਰਾਮਖੋਰੁ; ਠਗੁ ਦੇਸ ਠਗੰਦਾ॥ ਕਾਮ ਕ੍ਰੋਧੁ ਮਦੁ ਲੋਭੁ ਮੋਹੁ; ਅਹੰਕਾਰ ਕਰੰਦਾ॥ ਬਿਸਾਸਘਾਤੀ ਅਕਿਰਤਘਨ; ਮੈ ਕੋ ਨ ਰਖੰਦਾ॥ ਸਿਮਰਿ ਮੁਰੀਦਾ ਢਾਢੀਆ; ਸਤਿਗੁਰ ਬਖਸੰਦਾ॥ ੨੧॥ ੩੬॥ (ਭਾ:ਗੁ:) (ਰਹਾਉ) ਵਿਸਰਾਮ ਦੇ ਕੇ ਹਜ਼ੂਰ

ਫ਼ੁਰਮਾਉਂਦੇ ਹਨ:-ਹਮ ਅਵਗਨ ਕਰਹ ਅਸੰਖ ਨੀਤਿ; ਤੁਮ੍ ਨਿਰਗੁਨ ਦਾਤਾਰੇ॥ (ਹਮ) ਦਾਸਨ ਦਾਸ(ਨੀਤਿ) ਨਿਤਾਪ੍ਰਤੀ (ਅਸੰਖ) ਅਣਗਿਣਤ ਅਵਗਨ (ਕਰਹ) ਕਰਦੇ ਹਾਂ, ਪਰ (ਤੁਮ੍) ਆਪ ਜੀ ਫ਼ੇਰ ਵੀ (ਨਿਰਗੁਨ) ਗੁਣ ਹੀਣ ਨੂੰ (ਦਾਤਾਰੇ) ਦਾਤਾਂ ਦੇਣ ਵਾਲੇ ਵੱਡੇ ਦਾਤੇ ਹੋਂ ਜੀ। ਯਥਾ:- ਦਦਾ ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥

ਦਾਸੀ ਸੰਗਤਿ ਪ੍ਰਭੂ ਤਿਆਗਿ; ਏ ਕਰਮ ਹਮਾਰੇ॥੨॥ ਹੇ (ਪ੍ਰਭੂ) ਸਤਿਗੁਰੂ ਨਾਨਕ ਦੇਵ ਸਾਹਿਬ ਜੀ !ਆਪ ਜੀ ਦੀ ਸੰਗਤ ਤਿਆਗਿ ਕੇ (ਦਾਸੀ) ਮਾਇਆ ਦੀ ਸੰਗਤਿ ਭਾਵ ਕੁਸੰਗਤ ਕਰਦੇ ਹਾਂ, (ਏ) ਇਹ (ਹਮਾਰੇ) ਦਾਸਨ ਦਾਸਾਂ ਦੇ ਨੀਚ ਕਰਮ ਹਨ।

ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ; ਹਮ ਅਕਿਰਤਘਨਾਰੇ॥ ਹੇ ਮਹਾਰਾਜ ਸਾਹਿਬ ਜੀ!(ਤੁਮ) ਆਪ ਜੀ ਦਇਆ ਧਾਰਿ ਕੇ, ਸਭੁ (ਕਿਛੁ) ਕੁੱਝ (ਦੇਵਹੁ) ਬਖ਼ਸ਼ਦੇ ਹੋਂ। ਕੇਤੇ ਲੈ ਲੈ ਮੁਕਰੁ ਪਾਹਿ॥ ਅਨੁਸਾਰ ਆਪ ਜੀ ਦੇ ਦਿਤੇ ਪਦਾਰਥਾਂ ਨੂੰ ਪ੍ਰਾਪਤ ਕਰਕੇ ਆਪ ਜੀ ਦਾ ਧੰਨਵਾਦ ਨਹੀਂ ਕਰਦੇ, ਇਸ ਲਈ (ਹਮ) ਦਾਸਨ ਦਾਸ (ਅਕਿਰਤਘਨਾਰੇ) ਅਕ੍ਰਿਤਘਣ ਹਾਂ। ਯਥਾ:- ਭਾਰੇ ਭੁਈ ਅਕਿਰਤਘਣ; ਮੰਦੀ ਹੂ ਮੰਦੇ॥ (ਵਾਰ ੩੫)

ਲਾਗਿ ਪਰੇ ਤੇਰੇ ਦਾਨ ਸਿਉ; ਨਹ ਚਿਤਿ ਖਸਮਾਰੇ॥੩॥ ਹੇ ਮਹਾਰਾਜ ਸਾਹਿਬ ਜੀ! ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਅਨੁਸਾਰ (ਤੇਰੇ) ਆਪ ਜੀ ਦੇ ਦਿਤੇ (ਦਾਨ) ਇਸਤ੍ਰੀ ਪੁੱਤ ਧਨ ਆਦਿ (ਸਿਉ) ਸਾਥ 'ਚ ਲਾਗਿ(ਪਰੇ) ਪਏ ਹਾਂ। ਹੇ(ਖਸਮਾਰੇ) ਮਾਲਕ ਜੀ !ਆਪ ਜੀ ਦੇ ਚਰਨ-ਕਮਲਾਂ 'ਚ ਚਿਤਿ (ਨਹ) ਨਹੀਂ ਲਾਉਂਦੇ। ਤੁਝ ਤੇ ਬਾਹਰਿ ਕਿਛੁ ਨਹੀ; ਭਵ ਕਾਟਨਹਾਰੇ॥ ਅਨੇਕ ਪ੍ਰਕਾਰ ਦਾ (ਭਵ) ਡਰ (ਕਾਟਨਹਾਰੇ) ਕੱਟਣ ਵਾਲੇ ਨਿਰਭਉ ਵਾਹਿਗੁਰੂ ਜੀ !(ਤੁਝ) ਆਪ ਜੀ (ਤੇ) ਤੋਂ (ਬਾਹਰਿ) ਵਗੈਰ (ਕਿਛੁ) ਕੁੱਝ ਵੀ ਨਹੀ ਹੁੰਦਾ ਭਾਵ ਸਭ ਕੁੱਝ ਆਪ ਜੀ ਦੇ ਹੁਕਮ ਅੰਦਰ ਹੈ। ਯਥਾ:- ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਕਹੁ ਨਾਨਕ ਸਰਣਿ ਦਇਆਲ ਗੁਰ; ਲੇਹੁ ਮੁਗਧ ਉਧਾਰੇ॥੪॥ ੪॥ ੩੪॥ (੮੦੯) ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ(ਕਹੁ) ਫ਼ੁਰਮਾਉਂਦੇ ਹਨ:-ਹੇ ਦਇਆਲ ਗੁਰ ਨਾਨਕ ਦੇਵ ਜੀ !ਦਾਸਨ ਦਾਸ ਆਪ ਜੀ ਦੀ ਸਰਣਿ ਹੈ, ਦਾਸਨ ਦਾਸ (ਮੁਗਧ) ਬੇਸਮਝ ਨੂੰ(ਉਧਾਰੇ) ਉਧਾਰੋ ਭਾਵ ਔਗੁਣਾਂ ਤੋਂ ਛੁਡਾ(ਲੇਹੁ) ਲੈਣਾ ਕਰੋ।

੨੪੪.ਵਾਹਿਗੁਰੂ॥ ਬਿਲਾਵਲੁ ਮਹਲਾ ੫॥ ਤੁਮ੍ ਸਮਰਥਾ; ਕਾਰਨ ਕਰਨ॥) ਬਿਲਾਵਲੁ ਰਾਗ 'ਚ, ਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਹਲਾ) ਸਰੂਪ, ਖਿਮਾ ਦੇ ਸਾਗਰ ਸਤਿਗੁਰੂ ਅਰਜਨ ਦੇਵ ਜੀ, ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਸਨਮੁਖ ਘਣੀ ਨਿਮ੍ਰਤਾ ਹਲੀਮੀ ਗ੍ਰੀਬੀ ਸਹਿਤ, ਅਤੀ ਹੀ ਢੀਠ ਬਣ ਕੇ, ਪ੍ਰੇਮ ਬੇਨਤੀ ਕਰਦੇ ਹਨ। ਯਥਾ:- ਪਾਵਉ ਦਾਨੁ ਢੀਠੁ ਹੋਇ ਮਾਗਉ; ਮੁਖਿ ਲਾਗੈ ਸੰਤ ਰੇਨਾਰੇ॥ ਕਰਨ ਕਾਰਨ ਵਿਆਪਕ ਬ੍ਰਹਮ ਜੀ ਦੇ ਪੂਰਨ ਗੁਰੂ ਅਵਤਾਰ ਹੇ ਸਤਿਗੁਰੂ ਰਾਮਦਾਸ ਸਾਹਿਬ ਜੀ !(ਤੁਮ) ਆਪ ਜੀ, ਅਪਣੇ ਸਰਬ ਕਲਾ ਸਮਰਥਾ ਸਦਾ ਦਿਆਲ

ਨਿਰਗੁਨ ਸਰੂਪ ਜੀ ਦੁਆਰਾ, ਕੋਟਿ ਬ੍ਰਹਮੰਡ ਦੀ ਰਚਨਾ ਨੂੰ ਪੈਦਾ ਕਰਨ ਦੇ(ਕਾਰਨ) ਮੂਲ ਮੁੱਢ, ਹੋਂ ਜੀ, ਭਾਵ ਆਪਣੇ ਨਿਰਗੁਨ ਸਰੂਪ ਦੁਆਰਾ, ਹਰਿ ਸਿਮਰਨਿ; ਕੀਓ ਸਗਲ ਅਕਾਰਾ॥) ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਅਜਪਾ ਜਾਪ ਵਾਹਿਗੁਰੂ ਵਾਹਿਗੁਰੂ ਇੱਕ(ਕਵਾਉ) ਵਾਕ ਨਾਲ ਕੋਟਾਨ ਕੋਟਿ ਬ੍ਰਹਮੰਡਾਂ ਦਾ ਪਸਾਰਾ ਰਚਿਆ ਹੈ। ਇਸ ਨੂੰ ਰਚਦਿਆਂ ਦੇਰੀ ਨਹੀਂ ਲਾਈ। ਯਥਾ:- ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਆਪਣੇ ਰਚੇ ਇਸ ਪਸਾਰੇ'ਚ ਆਪ ਜੀ ਆਪ ਹੀ ਵਸ ਰਹੇ ਹਨ। ਯਥਾ:-ਕੁਦਰਤਿ ਕਰਿ ਕੈ; ਵਸਿਆ ਸੋਇ॥

ਢਾਕਨ ਢਾਕਿ ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ ਸਰਨ ਚਰਨ॥੧॥ ਰਹਾਉ॥ ਹੇ (ਮੇਰੇ) ਦਾਸਨ ਦਾਸ ਦੇ (ਗੋਬਿਦ) ਵਾਹਿਗੁਰੂ ਰੂਪ (ਗੁਰ) ਸਤਿਗੁਰੂ ਸਾਹਿਬ ਜੀਓ!(ਮੋਹਿ) ਦਾਸਨ ਦਾਸ (ਅਪਰਾਧੀ) ਗੁਨਾਹੀ ਆਪ ਜੀ ਦੇ ਪਰਮ-ਪੂਜਨੀਕ ਪਰਮ-ਪਵਿੱਤ੍ਰ ਮਹਾਨ ਪਰਉਪਕਾਰੀ ਸੱਚੇ ਚਰਨ-ਕਮਲਾਂ ਦੀ ਸਰਨ ਹੈ। ਅਪਣੀ ਚਰਨ ਸਰਨ ਪਿਆ ਜਾਣ ਕੇ, ਦਾਸਨ ਦਾਸ ਗੁਨਾਹੀ ਦੇ (ਢਾਕਨ) ਪੜਦੇ (ਢਾਕਿ) ਢਕ ਲੈਣਾ ਕਰੋ ਜੀ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਜੋ ਜੋ ਕੀਨੋ ਸੋ ਤੁਮ੍ ਜਾਨਿਓ; ਪੇਖਿਓ ਠਉਰ ਨਾਹੀ ਕਛੁ; ਢੀਠ ਮੁਕਰਨ॥ ਹੇ ਸਮਰੱਥ ਕਰਨ ਕਾਰਨ ਗੋਬਿਦ ਗੁਰੂ ਜੀ!ਦਾਸਨ ਦਾਸ ਗੁਨਾਹੀ ਨੇ, ਜੋ ਜੋ ਗੁਨਾਹ (ਕੀਨੋ) ਕੀਤੇ ਹਨ, ਕਰ ਰਿਹਾ ਹੈ, (ਸੋ) ਉਹ (ਤੁਮ੍) ਆਪ ਜੀ ਨੇ (ਪੇਖਿਓ) ਦੇਖੇ, (ਜਾਨਿਓ) ਜਾਣੇ ਹਨ। ਭਾਵੇਂ ਆਪ ਜੀ ਦੇ ਵੇਖਣ ਜਾਨਣ ਤੋਂ ਬਿਨਾ (ਕਛੁ) ਕੁੱਝ ਥੋੜੇ ਮਾਤ੍ਰ ਵੀ ਕੋਈ (ਠਉਰ) ਜਗ੍ਹਾ ਨਾਹੀ, ਪਰ ਫੇਰ ਵੀ ਦਾਸਨ ਦਾਸ (ਢੀਠ) ਬੇਸ਼ਰਮ ਨਿਰਲੱਜ ਗੁਨਾਹੀ ਹੋਣੇ ਕਰਕੇ (ਮੁਕਰਨ) ਮੁੱਕਰ ਜਾਂਦਾ ਹੈ। ਯਥਾ:- ਤੂ ਭਰਪੂਰਿ; ਜਾਨਿਆ ਮੈ ਦੂਰਿ॥ ਜੋ ਕਛੁ ਕਰੀ; ਸੁ ਤੇਰੈ ਹਦੂਰਿ॥ ਤੂ ਦੇਖਹਿ; ਹਉ ਮੁਕਰਿ ਪਾਉ॥ ਤੇਰੈ ਕੰਮਿ; ਨ ਤੇਰੈ ਨਾਇ॥੨॥

ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ; ਕੋਟਿ ਅਘਾ.ਤੇਰੋ ਨਾਮ ਹਰਨ॥੧॥ ਹੇ (ਪ੍ਰਭ) ਗੁਰੂ ਨਾਨਕ ਦੇਵ ਜੀ!(ਤੁਮਰੋ) ਆਪ ਜੀ ਦਾ (ਬਡ) ਵੱਡਾ ਪਰਤਾਪੁ, (ਸੁਨਿਓ) ਸੁਣਿਆਂ ਹੈ, (ਤੇਰੋ) ਆਪ ਜੀ ਦਾ ਨਾਮ (ਕੋਟਿ) ਕਰੋੜਾਂ ਭਾਵ ਬੇਅੰਤ (ਅਘਾ) ਪਾਪਾਂ ਨੂੰ (ਹਰਨ) ਨਾਸ ਕਰਨ ਵਾਲਾ ਹੈ।

(ਉ-ਧਰਨ) ਹਮਰੋ ਸੁਹਾਉ ਸਦਾ ਸਦ ਭੂਲਨ; ਤੁਮ੍ਰੋ ਬਿਰਦੁ ਪਤਿਤ ਉਧਰਨ॥ (ਹਮਰੋ) ਦਾਸਨ ਦਾਸ ਦਾ (ਸੁਹਾਉ) ਸੁਭਾਅ, ਸਦਾ ਸਦਾ ਇਹੁ ਭੂਲਨਹਾਰੁ॥ ਅਨੁਸਾਰ ਸਦਾ ਸਦ ਭੂਲਨ ਵਾਲਾ ਹੈ, ਪਰ (ਤੁਮ੍ਰੋ) ਆਪ ਜੀ ਦਾ (ਬਿਰਦੁ) ਧਰਮ (ਪਤਿਤ) ਅਪਵਿੱਤ੍ਰ ਨੂੰ (ਉਧਰਨ) ਉਧਾਰਨ ਵਾਲਾ ਹੈ।

ਕਰੁਣਾਮੈ ਕਿਰਪਾਲ ਕ੍ਰਿਪਾ ਨਿਧਿ; ਜੀਵਨ ਪਦ ਨਾਨਕ ਹਰਿ ਦਰਸਨ॥੨॥ ੨॥ ੧੧੮॥ (੮੨੮) ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਧੰਨ ਗੁਰੂ ਰਾਮਦਾਸ ਸਾਹਿਬ ਜੀ

ਦਾ ਅਧਿਕ ਪ੍ਰਤਾਪ ਜਣਾਉਂਦਿਆਂ ਫ਼ੁਰਮਾ ਰਹੇ ਹਨ:-ਹੇ ਧੰਨ ਗੁਰੂ ਰਾਮਦਾਸ ਸਾਹਿਬ ਜੀ!ਆਪ ਜੀ ਕਰਨ ਕਾਰਨ ਸਮਰੱਥ ਗੋਬਿੰਦ ਰੂਪ (ਕਰੁਣਾਮੈ) (ਕਰੁਣਾ+ਮੈ) ਕ੍ਰਿਪਾਲੂ (ਮੈ) ਸਰੂਪ (ਕਿਰਪਾਲ) ਕ੍ਰਿਪਾ ਦੇ ਘਰ 'ਤੇ ਕ੍ਰਿਪਾ ਦੇ (ਨਿਧਿ) ਸਮੁੰਦ੍ਰ ਹੋਂ। ਹਰਿ ਜੀ ਦੇ ਦਰਸਨ ਰੂਪ, ਜੀਵਨ (ਪਦ) ਪਦਵੀ ਆਪ ਜੀ ਬਖ਼ਸ਼ਦੇ ਹੋਂ। ਯਥਾ:- ਜੀਵਨ ਪਦਵੀ; ਹਰਿ ਕੇ ਦਾਸ॥

੨੪੫.ਵਾਹਿਗੁਰੂ॥ ਲਾਲਾ ਹਾਟਿ ਵਿਹਾਝਿਆ; ਕਿਆ ਤਿਸੁ ਚਤੁਰਾਈ॥ ਹੇ ਸਤਿਗੁਰੂ ਅਮਰਦਾਸ ਸਾਹਿਬ ਜੀਓ!ਦਾਸਨ ਦਾਸ ਆਪ ਜੀ ਦੀ ਸਾਧਸੰਗਤ ਰੂਪੀ (ਹਾਟਿ) ਹੱਟੀ 'ਤੇ, ਆਪ ਜੀ ਦਾ (ਵਿਹਾਝਿਆ) ਖ਼ਰੀਦਿਆ, ਆਪ ਜੀ ਦੇ ਦਾਸਾਂ ਦਾ (ਲਾਲਾ) ਦਾਸਨ ਦਾਸ ਹੈ। ਇਸ ਲਈ ਆਪ ਜੀ ਦੇ ਖ਼ਰੀਦੇ ਹੋਏ, ਤਿਸੁ ਦਾਸਾਂ ਦੇ ਦਾਸ ਦੀ, ਆਪ ਜੀ ਦੇ ਅੱਗੇ (ਕਿਆ) ਕੀ ਚਤੁਰਾਈ ਹੈ?

(੨) ਲਾਲਾ ਹਾਟਿ ਵਿਹਾਝਿਆ; ਕਿਆ ਤਿਸੁ ਚਤੁਰਾਈ॥ ਜਿਹੜਾ ਦਾਸਾਂ ਦਾ ਦਾਸ, ਸਤਿਗੁਰਾਂ ਨੇ, ਆਪਣੀ ਵਿਸਮਾਦਤਾਈ ਰੂਪੀ ਹੱਟੀ 'ਤੇ ਖ਼ਰੀਦਿਆ ਹੈ, ਤਿਸੁ ਖਰੀਦੇ ਹੋਏ ਦਾਸ ਨੇ ਸਤਿਗੁਰਾਂ ਦੇ ਅੱਗੇ ਚਤੁਰਾਈ ਕੀ ਕਰਨੀ ਸੀ?ਜਿਵੇਂ ਭਾਈ ਮਤੀ ਦਾਸ, ਭਾਈ ਸਤੀ ਰਾਮ, ਭਾਈ ਦਇਆਲਾ ਜੀ, ਬਾਬਾ ਦੀਪ ਸਿੰਘ ਜੀ ਸ਼ਹੀਦ, ਬਾਬਾ ਮਨੀ ਸਿੰਘ ਸਾਹਿਬ, ਬਾਬਾ ਮਹਾਂ ਸਿੰਘ ਜੀ ਆਦਿ ਸਿਰਲੱਥ ਜੋਧਿਆਂ ਨੇ ਚਤੁਰਾਈ ਤਿਆਗੀ। ਵਿਹਾਝਿਆ ਇਸ ਲਈ ਕਿਹਾ ਹੈ, ਕਿ ਵਿਕਣ ਵਾਲੇ ਦੇ ਹੱਥ ਕੁੱਝ ਵੀ ਨਹੀਂ, ਲਾਲੇ ਨੂੰ ਖਰੀਦਣਾ ਸਤਿਗੁਰਾਂ ਦੇ ਹੱਥ ਹੈ। ਜਦੋਂ ਲਾਲੇ 'ਤੇ ਪਰਮ-ਪੂਜਨੀਕ ਸਤਿਗੁਰਾਂ ਨੇ, ਨਾਨਕ ਨਦਰੀ ਨਦਰਿ ਨਿਹਾਲ॥ ਵਾਲੀ ਨਿਗ੍ਹਾ ਪਾਈ, ਤਾਂ ਇਹ ਵਿਸਮਾਦ ਦੀਦਾਰ ਬਖ਼ਸ਼ੇ। ਜਿਵੇਂ ਪਹਿਲੇ ਜਾਮੇ ਅੰਦਰ, ਪਰਬਤ ਨੂੰ ਪੰਜਾ ਲਾ ਰਹੇ ਹਨ, ਮੱਕਾ ਚਰਨਾਂ ਨਾਲ ਘੁਮਾ ਰਹੇ ਹਨ ਆਦਿ। ਇਸ ਤਰ੍ਹਾਂ ਦੂਜੇ ਜਾਮੇ ਦੇ ਅੰਦਰ, ਮੁਰਦਾ ਖਾਣ ਤੱਕ ਬਚਨ ਮੰਨ ਕੇ, ਭਾਣਾ ਜੀ, ਭਲਾ ਜੀ, ਭੁੱਲ ਗਏ ਜੀ, ਬਚਨ ਕਮਾ ਕੇ ਹੰਗਤਾ ਦਾ ਪੂਰਨ ਤਿਆਗ ਕਰਕੇ, ਛੇ ੨ ਮਹੀਨੇ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਧਿਆਨ 'ਚ ਸਮਾਧੀ ਲਾਈ ਬੈਠੇ ਦਿਸੇ। ਤੀਜੇ ਜਾਮੇ ਅੰਦਰ ਬਾਰਾਂ ਵਰ੍ਹੇ ਜਲ ਢੋਂਹਦੇ, ਗੁਰ ਸੇਵਾ ਤੇ; ਭਗਤਿ ਕਮਾਈ॥ ਕਰਦੇ ਦਿਸੇ। ਚੌਥੇ ਜਾਮੇ ਅੰਦਰ ਭਾਰਾ ਟੋਕਰਾ ਚੱਕ ਕੇ, ਸ੍ਰੀ ਬਉਲੀ ਸਾਹਿਬ ਜੀ ਦੀ ਪਰਮ-ਪਵਿੱਤ੍ਰ ਸੇਵਾ ਕਰਦੇ ਦਿਸੇ। ਪੰਜਵੇਂ ਜਾਮੇ ਅੰਦਰ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਦੇ, ਉੱਬਲਦੀ ਦੇਗ਼ ਅੰਦਰ ਚੌਂਕੜਾ ਲਾਉਂਦੇ 'ਤੇ ਤੱਤਾ ਰੇਤਾ ਸੀਸ 'ਤੇ ਪੁਆਉਂਦੇ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਦੇ ਅਤੇ ਰਾਵੀ ਦੇ ਕਿਨਾਰੇ 'ਤੇ ਸ਼ਹੀਦੀ ਪਾਉਂਦੇ ਦਿਸੇ। ਛੇਵੇਂ ਜਾਮੇ ਅੰਦਰ ਧਰਮ ਯੁੱਧ ਕਰਕੇ ਮਲੇਸਾਂ ਪਾਪੀਆਂ ਨੂੰ ਖਪਾਇਆ, ਸਿੱਖਾਂ ਨੂੰ ਬੀਰ-ਰਸ ਬਖ਼ਸ਼ਿਆ, ਸੱਤਵੇਂ ਜਾਮੇ ਅੰਦਰ ਗੁਰਬਾਣੀ ਦਾ ਸਤਿਕਾਰ ਕਰਦਿਆਂ, ਗੋਡੇ 'ਤੇ ਚੋਟ ਸਹਾਰਦੇ ਦਿਸੇ। ਅੱਠਵੇਂ ਜਾਮੇ 'ਚ, ਨਿੱਤਨੇਮ 'ਚ ਐਸੇ ਵਿਸਮਾਦ ਲੀਣ ਹੋਏ ਦਿਸੇ, ਜਿਸ ਕਰਕੇ ਸ੍ਰੀ ਮੰਜੀ ਸਾਹਿਬ ਜੀ ਦੇ ਪਾਵੇ 'ਚ ਸੂਈ ਅਲੋਪ ਹੁੰਦੀ ਦਿਸੀ। ਨੌਵੇਂ ਜਾਮੇ ਅੰਦਰ ਦਿੱਲੀ ਜਾ ਕੇ, ਸੀਸ ਕੁਰਬਾਨ ਕਰਦੇ ਦਿਸੇ। ਦਸਵੇਂ ਜਾਮੇ ਅੰਦਰ, ਸ੍ਰੀ ਦਮਦਮੇ ਸਾਹਿਬ ਜੀ

ਵਿਖੇ, ਕੰਠੋਂ ਗੁਰਬਾਣੀ ਉਚਾਰਦੇ, ਸੀਸ ਕੁਰਬਾਨ ਕਰਦੇ ਅਤੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਕੇ, ਮੱਥਾ ਟੇਕਦੇ ਦਿਸੇ। ਇਤਆਦਿਕ ਸਰਗੁਨ ਸਰੂਪ ਦੇ ਬੇਅੰਤ ਕੌਤਕ, ਜਦੋਂ ਸਤਿਗੁਰਾਂ ਨੇ ਦਿਖਾਏ ਤਾ ਲਾਲੇ 'ਤੇ ਅਮਿਤ ਮੇਹਰ ਕਰਕੇ, ਲਾਲੇ ਨੂੰ ਗੁਰਬਾਣੀ ਕਥਾ, ਕੀਰਤਨ ਸੁਣਾ ਕੇ ਐਸਾ ਵਿਸਮਾਦ ਕੀਤਾ, ਅਜਪਾ ਜਾਪ ਬਖ਼ਸ਼ਿਆ। ਕਰੋੜਾਂ ਖੰਡਾਂ ਬ੍ਰਹਮੰਡਾਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਦੇ ਪ੍ਰਕਾਸ਼ਕ ਬ੍ਰਹਮ ਦਾ ਵਿਸਮਾਦ ਪ੍ਰਕਾਸ਼ ਅੰਦਰ ਬਾਹਰ ਦਿਖਾ ਦਿਤਾ। ਆਪਣੇ (ਲਾਲਾ) ਗੋਲੇ ਨੂੰ ਆਪਣਾ ਜਾਣ ਕੇ, ਉਪ੍ਰੋਕਤ ਵਿਸਮਾਦਤਾਈ ਰੂਪੀ (ਹਾਟਿ) ਹੱਟੀ 'ਤੇ (ਵਿਹਾਝਿਆ) ਖ਼ਰੀਦ ਲਿਆ। ਲਾਲੇ ਦੀ ਅਫ਼ੁਰ ਬ੍ਰਹਮ ਜੀ 'ਚ ਸਮਾਧੀ ਲਾ ਦਿਤੀ। ਜਿੱਥੇ ਸਤਿਗੁਰੂ ਸਾਹਿਬ ਜੀ ਆਪ ਆਪਣੇ ਸੰਤਾਂ ਭਗਤਾਂ ਸ਼ਹੀਦਾਂ ਪ੍ਰੇਮੀਆਂ ਸਮੇਤ ਵਸਦੇ ਹਨ। ਯਥਾ:- ਨਹ ਸਿਵ ਸਕਤੀ. ਜਲੁ ਨਹੀ ਪਵਨਾ; ਤਹ ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ॥) ਅਵਸਥਾ 'ਚ ਵਿਸਮਾਦ ਕਰ ਦਿਤਾ। ਐਸੇ ਮੁੱਲ ਖ਼ਰੀਦੀ, ਤਿਸੁ ਲਾਲੇ ਦੀ ਆਪ ਜੀ ਦੇ ਅੱਗੇ (ਕਿਆ) ਕੀ ਚਤੁਰਾਈ ਹੋ ਸਕਦੀ ਹੈ?ਕਿ ਦਾਸਨ ਦਾਸ ਨੂੰ ਬੰਦ ੨ ਕਟਾਉਣਾ, ਆਰੇ ਨਾਲ ਸ੍ਰੀਰ ਚਿਰਾਉਣਾ, ਸਾਢੇ ਸੱਤ ਮਹੀਨੇ ਭੁੱਖੇ ਰਹਿ ਕੇ ਸ੍ਰੀਰ 'ਤੇ ਫੱਟ ਸਹਾਰਨੇ, ਪੁਰਜਾ ੨ ਕਟਾ ਕੇ ਸ਼ਹੀਦ ਹੋਣਾ, ਉੱਬਲਦੀ ਦੇਗ ਅੰਦਰ ਬੈਠਣਾ, ਖੋਪਰਾ ਲਹਾਉਣਾ, ਸਿਰ ਦੇਣਾ ਔਖਾ ਹੈ। ਜੇ ਰਾਜਿ ਬਹਾਲੇ, ਤਾ ਹਰਿ ਗੁਲਾਮੁ; ਘਾਸੀ ਕਉ, ਹਰਿ ਨਾਮੁ ਕਢਾਈ॥ ਹੇ ਹਰਿ ਸਰੂਪ ਗੁਰੂ ਨਾਨਕ ਦੇਵ ਜੀ!ਦਾਸਨ ਦਾਸ ਆਪ ਜੀ ਦਾ ਮੁੱਲ ਖ਼ਰੀਦਿਆ ਗੁਲਾਮੁ ਦਾਸ ਹੈ। ਜੇ ਆਪ ਜੀ ਰਾਜਿ ਸਿੰਘਾਸਣ 'ਤੇ ਵਾ ਨਿਰਗੁਨ ਬ੍ਰਹਮ 'ਚ ਲੀਣਤਾ ਰੂਪੀ ਰਾਜ ਸਿੰਘਾਸਣ 'ਤੇ (ਬਹਾਲੇ) ਬਿਠਾ ਦੇਵੋਂ ਤਾ ਵੀ (ਹਰਿ) ਵਾਹਿਗੁਰੂ ਜੀ ਦਾਸਨ ਦਾਸ ਆਪ ਜੀ ਦਾ (ਗੁਲਾਮੁ) ਦਾਸ ਹਾਂ। ਯਥਾ:- ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥੩॥੧੨॥) ਜੇਕਰ ਆਪ ਜੀ ਦਾਸਨ ਦਾਸ ਨੂੰ (ਘਾਸੀ) ਘਾਹ ਖੋਤਣ ਵਾਲਾ ਘਾਹੀ ਬਣਾ ਲਵੋਂ, ਤਾਂ ਭੀ ਦਾਸਨ ਦਾਸ ਆਪ ਜੀ ਦੇ ਹਰਿ ਨਾਮੁ ਜੀ(ਕਉ) ਨੂੰ (ਕਢਾਈ) ਉਚਾਰੇਗਾ। ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਕੀ ਵਡਿਆਈ॥੪॥ ਆਪਣੇ ਆਪ ਨੂੰ (ਜਨੁ) ਦਾਸ ਕਹਿ ਕੇ (ਨਾਨਕੁ) ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਜੇ ਹਰਿ ਜੀ ਆਪਣੇ (ਜਨੁ) ਦਾਸਨ ਦਾਸ ਘਾਹੀ ਨੂੰ ਰਾਜ 'ਤੇ ਬਹਾਲਣ ਤਾਂ ਵੀ ਦਾਸਨ ਦਾਸ ਆਪ ਜੀ (ਕਾ) ਦਾ ਦਾਸੁ ਹੈ ਅਤੇ ਇਹ ਸਭ ਹਰਿ ਜੀ(ਕੀ) ਦੀ ਵਡਿਆਈ ਸਮਝਦਾ ਹੈ, ਜੋ ਗ਼ੁਲਾਮ ਘਾਹੀ ਨੂੰ ਰਾਜ ਵਾ ਨਿਰਗੁਨ ਬ੍ਰਹਮ 'ਚ ਲੀਣਤਾ ਰੂਪੀ ਰਾਜ ਸਿੰਘਾਸਣ 'ਤੇ ਬਿਠਾਇਆ ਹੈ।

੨੪੬.ਵਾਹਿਗੁਰੂ॥ ਧਨਾਸਰੀ ਮਃ ੫॥ ਕਰਿ ਕਿਰਪਾ.ਦੀਓ ਮੋਹਿ ਨਾਮਾ; ਬੰਧਨ ਤੇ ਛੁਟਕਾਏ॥) ਧਨਾਸਰੀ ਰਾਗ 'ਚ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਃ) ਸਰੂਪ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਆਦਿ ਅੰਗ ੬੭੧ 'ਤੇ ਫ਼ੁਰਮਾਉਂਦੇ ਹਨ:-ਧੰਨ ਵਾਹਿਗੁਰੂ

ਸਤਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਰਪਾ (ਕਰਿ) ਕਰਕੇ(ਮੋਹਿ) ਦਾਸਨ ਦਾਸ ਨੂੰ ਅਪਣਾ (ਨਾਮਾ) ਨਾਮ(ਦੀਓ) ਬਖ਼ਸ਼ਿਆ ਹੈ, ਹੰਗਤਾ ਦੇ(ਬੰਧਨ) ਬੰਧਨਾਂ(ਤੇ) ਤੋਂ (ਛੁਟਕਾਏ) ਛੁਡਾ ਲਿਆ ਹੈ। ਹੰਗਤਾ ਦੇ ਬੰਧਨ ਕੀ ਹਨ?ਉੱਤ੍ਰ:-ਯਥਾ:-ਹਉ ਹਉ ਕਰਤ.ਬੰਧਨ ਮਹਿ ਪਰਿਆ; ਨਹ ਮਿਲੀਐ.ਇਹ ਜੁਗਤਾ॥) ਬੰਧਨ ਸੁਤ ਕੰਨਿਆ; ਅਰੁ ਨਾਰਿ॥੨॥ (੪੧੬)

ਮਨ ਤੇ ਬਿਸਰਿਓ.ਸਗਲੋ ਧੰਧਾ; ਗੁਰ ਕੀ ਚਰਣੀ ਲਾਏ॥੧॥ ਜਦੋਂ ਦਾਸਨ ਦਾਸ 'ਤੇ ਸਤਿਗੁਰਾਂ ਨੇ ਅਪਾਰ ਕ੍ਰਿਪਾ ਕੀਤੀ ਤਾਂ ਦਾਸਨ ਦਾਸ ਨੇ, ਅਪਣਾ ਮਨ ਤਨ ਇੰਦ੍ਰੇ, ਪਰਮ-ਪੂਜਨੀਕ (ਗੁਰ) ਸਤਿਗੁਰਾਂ (ਕੀ) ਦੀ ਚਰਣੀ (ਲਾਏ) ਲਾਉਣਾ ਕੀਤੇ, ਜਿਸ ਕਰਕੇ ਮਨ (ਤੇ) ਤੋਂ (ਸਗਲੋ) ਸਾਰਾ, ਮਾਇਆ ਧੰਧਾ ਧਾਵਣੀ; ਦੁਰਮਤਿ ਕਾਰ ਬਿਕਾਰ॥ ਅਨੁਸਾਰ (ਧੰਧਾ) ਦੁਰਮਤਿ ਵਿਕਾਰ ਔਗੁਣ ਸੰਸਾਰ, (ਬਿਸਰਿਓ) ਭੁੱਲ ਗਿਆ। ਭਾਵੇਂ ਕੋਈ ਸ੍ਰੀਰ ਕਰਕੇ ਵਿਹਲਾ ਹੀ ਰਹੇ, ਪਰ ਫੇਰ ਵੀ ਮਨ, ਦ੍ਵੈਤ ਪਰਾਇਆ ਧਨ ਪਦਾਰਥ ਖੋਹਣ ਆਦਿ ਅਨੇਕਾਂ ਮਾਇਕੀ ਧੰਧਿਆਂ 'ਚ ਧਉਂਦਾ ਰਹਿੰਦਾ ਹੈ। ਸਾਧਸੰਗਿ; ਚਿੰਤ ਬਿਰਾਨੀ ਛਾਡੀ॥ ਪਰਮ-ਪੂਜਨੀਕ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੀ ਸਾਧਸੰਗਿ ਪ੍ਰਾਪਤ ਕਰਕੇ, (ਬਿਰਾਨੀ) ਵੈਰਾਨ, ਖ਼ਰਾਬ ਕਰਨ ਵਾਲੀ ਜੋ (ਚਿੰਤ) ਚਿੰਤਾ ਸੀ, ਉਹ (ਛਾਡੀ) ਛੱਡ ਦਿਤੀ। ਯਥ:- ਭੈਰਉ ਮਹਲਾ ੫॥ ਸਤਿਗੁਰਿ ਮੋਕਉ; ਕੀਨੋ ਦਾਨੁ॥ ਅਮੋਲ ਰਤਨੁ; ਹਰਿ ਦੀਨੋ ਨਾਮੁ॥ ਸਹਜ ਬਿਨੋਦ; ਚੋਜ ਆਨੰਤਾ॥ ਨਾਨਕ ਕਉ; ਪ੍ਰਭੁ ਮਿਲਿਓ ਅਚਿੰਤਾ॥੧॥ ਕਹੁ ਨਾਨਕ; ਕੀਰਤਿ ਹਰਿ ਸਾਚੀ॥ ਬਹੁਰਿ ਬਹੁਰਿ; ਤਿਸੁ ਸੰਗਿ ਮਨੁ ਰਾਚੀ॥੧॥ ਰਹਾਉ॥ ਅਚਿੰਤ ਹਮਾਰੈ; ਭੋਜਨ ਭਾਉ॥ ਅਚਿੰਤ ਹਮਾਰੈ; ਲੀਚੈ ਨਾਉ॥ ਅਚਿੰਤ ਹਮਾਰੈ; ਸਬਦਿ ਉਧਾਰ॥ ਅਚਿੰਤ ਹਮਾਰੈ; ਭਰੇ ਭੰਡਾਰ॥੨॥ ਅਚਿੰਤ ਹਮਾਰੈ; ਕਾਰਜ ਪੂਰੇ॥ ਅਚਿੰਤ ਹਮਾਰੈ; ਲਥੇ ਵਿਸੂਰੇ॥ ਅਚਿੰਤ ਹਮਾਰੈ; ਬੈਰੀ ਮੀਤਾ॥ ਅਚਿੰਤੋ ਹੀ; ਇਹੁ ਮਨੁ ਵਸਿ ਕੀਤਾ॥੩॥ ਅਚਿੰਤ ਪ੍ਰਭੂ; ਹਮ ਕੀਆ ਦਿਲਾਸਾ॥ ਅਚਿੰਤ ਹਮਾਰੀ; ਪੂਰਨ ਆਸਾ॥ ਅਚਿੰਤ ਹਮ੍ਾ ਕਉ; ਸਗਲ ਸਿਧਾਂਤੁ॥ ਅਚਿੰਤੁ ਹਮ ਕਉ; ਗੁਰਿ ਦੀਨੋ ਮੰਤੁ॥੪॥ ਅਚਿੰਤ ਹਮਾਰੇ; ਬਿਨਸੇ ਬੈਰ॥ ਅਚਿੰਤ ਹਮਾਰੇ; ਮਿਟੇ ਅੰਧੇਰ॥ ਅਚਿੰਤੋ ਹੀ; ਮਨਿ ਕੀਰਤਨੁ ਮੀਠਾ॥ ਅਚਿੰਤੋ ਹੀ; ਪ੍ਰਭੁ ਘਟਿ ਘਟਿ ਡੀਠਾ॥੫॥ ਅਚਿੰਤ ਮਿਟਿਓ ਹੈ; ਸਗਲੋ ਭਰਮਾ॥ ਅਚਿੰਤ ਵਸਿਓ; ਮਨਿ ਸੁਖ ਬਿਸ੍ਰਾਮਾ॥ ਅਚਿੰਤ ਹਮਾਰੈ; ਅਨਹਤ ਵਾਜੈ॥ ਅਚਿੰਤ ਹਮਾਰੈ; ਗੋਬਿੰਦੁ ਗਾਜੈ॥੬॥ ਅਚਿੰਤ ਹਮਾਰੈ; ਮਨੁ ਪਤੀਆਨਾ॥ ਨਿਹਚਲ ਧਨੀ; ਅਚਿੰਤੁ ਪਛਾਨਾ॥ ਅਚਿੰਤੋ ਉਪਜਿਓ; ਸਗਲ ਬਿਬੇਕਾ॥ ਅਚਿੰਤ ਚਰੀ ਹਥਿ; ਹਰਿ ਹਰਿ ਟੇਕਾ॥੭॥ ਅਚਿੰਤ ਪ੍ਰਭੂ; ਧੁਰਿ ਲਿਖਿਆ ਲੇਖੁ॥ ਅਚਿੰਤ ਮਿਲਿਓ; ਪ੍ਰਭੁ ਠਾਕੁਰੁ ਏਕੁ॥ ਚਿੰਤ ਅਚਿੰਤਾ ਸਗਲੀ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ॥)

ਅਹੰਬੁਧਿ ਮੋਹ ਮਨ ਬਾਸਨ; ਦੇ ਕਰਿ ਗਡਹਾ ਗਾਡੀ॥੧॥ ਰਹਾਉ॥ (ਅਹੰਬੁਧਿ) ਹੰਗਤਾ ਵਾਲੀ ਬੁੱਧੀ ਮੋਹ ਮਨ ਦੀਆਂ (ਬਾਸਨ) ਵਾਸ਼ਨਾਂ, (ਗਡਹਾ) ਟੋਆ ਵਾ ਨਿਮ੍ਰਤਾ ਰੂਪੀ ਕਹੀ ਨਾਲ ਪ੍ਰੇਮ ਰੂਪੀ ਟੋਆ ਦੇ (ਕਰਿ) ਕਰਕੇ (ਗਾਡੀ) ਗੱਡ ਦਿਤੀਆਂ, (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ

ਹਨ:-ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ (ਹਮ) ਦਾਸਨ ਦਾਸ ਅੰਦਰ (ਕਿਸ) ਕਿਸੇ (ਕੇ) ਦੇ ਨਾਲ, (ਬੈਰਾਈ) ਦੁਸ਼ਮਣੀ (ਨਾ) ਨਹੀਂ। ਇਸ ਲਈ (ਮੇਰਾ) ਦਾਸਨ ਦਾਸ ਦਾ(ਕੋ) ਕੋਈ ਵੀ ਦੁਸਮਨੁ(ਨਾ) ਨਹੀਂ ਰਹਿਆ। ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਉੱਬਲਦੀ ਦੇਗ਼ ਅੰਦਰ ਚੌਂਕੜਾ ਲਾਇਆ, ਤੱਤਾ ਰੇਤਾ ਸੀਸ 'ਤੇ ਪੁਆਇਆ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹੇ। ਜਿਸ ਦਿਨ ਆਪ ਜੀ ਤੱਤੀ ਲੋਹ 'ਤੇ ਖੜ੍ਹੇ ਸਨ, ਇਸ ਵੈਰਾਗਮਈ ਸਮੇਂ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ ਸਿਰ ਅਰਪਣ ਵਾਲੇ, ਅਸੰਖ ਅਨੰਤ ਸੇਵਕਾਂ ਭਗਤਾਂ ਮਹਾਂਪੁਰਸ਼ਾਂ ਨੇ ਆ ਕੇ, ਨਮਸਕਾਰ ਕੀਤੀ। ਯਥਾ:- ਕਈ ਕੋਟਿ; ਭਏ ਬੈਰਾਗੀ॥ ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ॥) ਕਈ ਕੋਟਿ; ਤਤ ਕੇ ਬੇਤੇ॥ ਸਦਾ ਨਿਹਾਰਹਿ; ਏਕੋ ਨੇਤ੍ਰੇ॥) ਆਪੇ ਸਤਿਗੁਰੁ.ਆਪਿ ਸਬਦੁ ਜੀਉ; ਜੁਗੁ ਜੁਗੁ ਭਗਤ ਪਿਆਰੇ॥ ਜੁਗੁ ਜੁਗੁ ਭਗਤ ਪਿਆਰੇ.ਹਰਿ ਆਪਿ ਸਵਾਰੇ; ਆਪੇ ਭਗਤੀ ਲਾਏ॥) ਗੁਰੂ ਜੀ ਦਾ ਪਰਮਪਵਿੱਤ੍ਰ ਅਸਤੋਤ੍ਰ ਕੀਤਾ ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਭਗਤਾਂ ਕਿਹਾ, "ਹੇ ਮਹਾਰਾਜ ਸਾਹਿਬ ਜੀ!ਦਾਸਨ ਦਾਸਾਂ ਨੂੰ ਹੁਕਮ ਕਰੋ।"ਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਜੋ ਕਿਛੁ ਅਹੈ; ਸਭ ਤੇਰੀ ਰਜਾਇ॥ ਅਨੁਸਾਰ ਸਭ ਕਰਤਾਰ ਜੀ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ, ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ ਅਨੁਸਾਰ ਦਾਸਨਦਾਸ ਇਸ ਨੂੰ ਮਿੱਠਾ ਕਰਕੇ ਮੰਨ ਰਿਹਾ ਹੈ। ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ॥) ਜੋ ਕੀਨ੍ਹੀ ਕਰਤਾਰਿ; ਸਾਈ ਭਲੀ ਗਲ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਭਾਣੇ 'ਚ ਪ੍ਰਸੰਨ ਰਹਿ ਕੇ, ਸਤਿਗੁਰੂ ਨਾਨਕ ਦੇਵ ਜੀ ਦੇ ਇਹ ਅਮੋਲ ਬਚਨ ਕਮਾਏ:- ਕੇਤਿਆ; ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ; ਤੇਰੀ ਦਾਤਾਰ॥ ਸਗਲੇ ਦੁੱਖ ਅੰਮ੍ਰਿਤ ਕਰਕੇ ਪੀਤੇ। ਯਥਾ:- ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥)

ਪੂਰਨ ਗੁਰੂ ਜੀ ਨੇ ਖਿੜੇ ਮੱਥੇ ਭਗਤਾਂ ਨੂੰ ਕਿਹਾ, "ਤਿਲਕ ਜੰਞੂ, ਸਾਧੂ ਸੰਤ ਸੱਚ ਧਰਮ ਦੀ ਰੱਖਿਆ ਲਈ, ਗੁਰਬਾਣੀ ਗੁਰਸਿੱਖੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਜ਼ੁਲਮ ਦੇ ਨਾਸ ਸੱਚ ਦੇ ਪ੍ਰਕਾਸ਼ ਲਈ, ਗੁਰੂ ਨਾਨਕ ਦੇਵ ਸਾਹਿਬਜੀ ਦੇ ਪ੍ਰੇਮੀਆਂ ਦੇ ਦਿਲ'ਚੋਂ ਮੌਤ ਦਾ ਡਰ ਚੁੱਕਣ ਲਈ, ਸ੍ਰਬੱਤ ਦੇ ਭਲੇ ਲਈ, ਕੁਰਬਾਨੀਆਂ ਹੀ ਕੁਰਬਾਨੀਆਂ ਦਾ ਬੀਜ ਬੀਜਣ ਲਈ, ਆਪਣੇ ਪਿਆਰਿਆਂ ਨੂੰ ਨਾਮ ਦੀ ਦ੍ਰਿੜਤਾ ਪ੍ਰਪੱਕਤਾ ਅਜਪਾ ਜਾਪ ਬਖ਼ਸ਼ਣ ਲਈ, ਗੁਰੂ ਪ੍ਰੇਮਾ-ਭਗਤੀ ਦੁਆਰਾ ਨਿਰਗੁਨੁ ਸਰਗੁਨੁ ਜੀ ਦੀ ਏਕਤਾ ਕਰਾਉਣ ਲਈ, ਸਦਾ ਲਈ ਗੁਰਤਾ ਬਿਰਾਜਮਾਨ ਹੋ ਕੇ, ਸਤਿਗੁਰੂ ਗ੍ਰੰਥ ਸਾਹਿਬਜੀ ਦੁਆਰਾ ਗੁਰੂ ਪਿਆਰਿਆਂ ਦੇ ਦਿਲ ਦਿਮਾਗ਼ ਰੋਮ ੨'ਚ ਗੁਰਬਾਣੀ ਭੇਜਣ ਲਈ, ਖੰਡ ਬ੍ਰਹਮੰਡ ਨੂੰ ਸੱਚਖੰਡ ਬਣਾ ਕੇ ਉਧਾਰਨ ਲਈ, ਸਾਰੀ ਦੁਨੀਆਂ'ਤੇ ਸਿੱਖੀ ਫ਼ੈਲਾਉਣ ਲਈ ਕੁਰਬਾਨੀ ਦਾ ਸ਼ੁਭ ਬੀਜ ਬੀਜਿਆ ਜਾ ਰਿਹਾ ਹੈ, ਇਸ ਲਈ ਰਜ਼ਾ'ਚ ਰਾਜ਼ੀ ਰਹਿਣਾ ਹੀ ਸਿੱਖੀ ਹੈ। ਪ੍ਰਭ

ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥) ਮੋਹਿ ਗਰੀਬ ਕਉ; ਲੇਹੁ ਰਲਾਇ॥ ਨਾਨਕ ਆਇ ਪਏ ਸਰਣਾਇ॥ ਅਨੁਸਾਰ ਦਾਸਨ ਦਾਸ ਗ੍ਰੀਬ ਨੂੰ ਇਹ ਸ਼ੁਭ ਸੱਚਾ ਵਰ ਬਖ਼ਸ਼ੋ, ਜੋ ਹੰਗਤਾ ਕਰਕੇ ਡੋਲਾਂ ਨਾ। "ਸਭ ਪ੍ਰੇਮੀਆਂ ਨੇ ਵੈਰਾਗ ਕਰਦਿਆਂ ਰੋਮ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕੀਤੀਆਂ, ਧੰਨ ੩ !ਕਿਹਾ। {ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹੁ ਵਿਸਮਾਦ ਗ੍ਰੀਬੀ ਸਹਿਨਸ਼ੀਲਤਾ ਹੈ ਜੋ ਹੰਗਤਾ ਦੇ ਤਿਆਗ ਦਾ ਵਰ ਮੰਗ ਰਹੇ ਹਨ। ਮਹਾਰਾਜ ਜੀ ਤਾਂ ਸਦਾ ਹੀ ਹੰਗਤਾ ਰਹਿਤ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬਜੀ, ਸਦਾ ਮੇਹਰਵਾਨ ਪਰਤੱਖ ਵਾਹਿਗੁਰੂ ਸਰੂਪ ਹਨ, ਹੰਗਤਾ ਆਪ ਜੀ'ਚ ਹੈ ਹੀ ਨਹੀਂ। ਜਿੱਥੇ ਚਾਨਣ ਹੈ ਓੱਥੇ ਹੰਗਤਾ ਦਾ ਹਨ੍ਹੇਰਾ ਨਹੀਂ ਹੈ। ਪਰ ਗ੍ਰੀਬੀ ਐਡੀ ਵੱਡੀ ਦਿਖਾਈ ਹੈ। ਬੋਲਣ 'ਚ ਗ੍ਰੀਬੀ, ਕਮਾਉਣ'ਚ ਭੀ ਗ੍ਰੀਬੀ, ਸੁਨਣ'ਚ ਭੀ ਗ੍ਰੀਬੀ ਹੀ ਗ੍ਰੀਬੀ ਹੈ। ਯਥਾ:-ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥

ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥੨॥ ਦਾਸਨ ਦਾਸ ਨੇ, ਪਰਮ-ਪੂਜਨੀਕ (ਸਤਿਗੁਰ) ਚੌਥੇ ਪਾਤਿਸਾਹ ਜੀ (ਤੇ) ਤੋਂ, ਨਿਰਮਲ ਨਿਰਵੈਰੁ ਅਜਪਾ ਜਾਪ ਪੂਰਨ ਬ੍ਰਹਮ ਜੀ ਦੀ ਇਹ ਸੋਝੀ ਪਾਈ ਹੈ ਕਿ (ਬ੍ਰਹਮੁ) ਵਿਆਪਕ ਨਿਰਵੈਰ ਨੇ ਅਪਣੇ (ਭੀਤਰਿ) ਵਿੱਚ, ਕੋਟਿ ਬ੍ਰਹਮੰਡ ਦੇ (ਪਸਾਰੁ) ਪਸਾਰੇ, ਵਿਸਥਾਰ ਨੂੰ (ਪਸਾਰਿਓ) ਪਸਾਰਨਾ ਭਾਵ ਫ਼ੈਲਾਉਣਾ ਕੀਤਾ ਹੈ। ਇਸ 'ਚ ਨਿਰਵੈਰੁ ਬ੍ਰਹਮ ਜੀ ਆਪ ਹੀ ਵਸਦੇ ਹਨ।ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ (ਹਮ) ਦਾਸਨ ਦਾਸ ਨੇ (ਸਭੁ) ਸਾਰਿਆਂ (ਕੋ) ਨੂੰ, ਆਪਨ ਮੀਤੁ ਬਨਾਉਣਾ(ਕੀਨਾ) ਕੀਤਾ ਹੈ।(ਹਮ) ਦਾਸਨ ਦਾਸ ਸਭਨਾ(ਕੇ) ਦਾ ਪਿਆਰਾ (ਸਾਜਨ) ਮਿੱਤ੍ਰ ਹੈ। ਦੂਰਿ ਪਰਾਇਓ.ਮਨ ਕਾ ਬਿਰਹਾ; ਤਾ ਮੇਲੁ ਕੀਓ ਮੇਰੈ ਰਾਜਨ॥੩॥ ਜਦੋਂ ਸਭ ਦੇ ਅੰਦਰ ਵਾਹਿਗੁਰੂ ਜੀ ਦੀ ਜੋਤਿ ਜਾਣ ਕੇ, ਸਭ ਨੂੰ ਅਪਣਾ ਮਿੱਤ੍ਰ ਜਾਣਿਆਂ, ਤਾ ਮੇਰੈ (ਰਾਜਨ) ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਨੇ, ਅਪਣੇ ਨਾਲ ਮੇਲੁ ਲੈਣਾ (ਕੀਓ) ਕੀਤਾ। ਮਨ (ਕਾ) ਦਾ (ਬਿਰਹਾ) ਵਿਛੋੜਾ ਦੂਰਿ (ਪਰਾਇਓ) ਹੋ ਗਿਆ। ਬਿਨਸਿਓ ਢੀਠਾ.ਅੰਮ੍ਰਿਤੁ ਵੂਠਾ; ਸਬਦੁ ਲਗੋ ਗੁਰ ਮੀਠਾ॥ (ਢੀਠਾ) ਬੇਸ਼ਰਮਪੁਣਾ (ਬਿਨਸਿਓ) ਨਾਸ ਹੋ ਗਿਆ। (ਗੁਰ) ਸਤਿਗੁਰਾਂ ਦਾ ਸਬਦੁ, ਖ਼ੂਬ ਮੀਠਾ(ਲਗੋ) ਲੱਗਿਆ ਤਾਂ ਰਿਦੇ 'ਚ ਅੰਮ੍ਰਿਤੁ(ਵੂਠਾ) ਵਰਸਿਆ, ਵਸਿਆ।ਜਲਿ ਥਲਿ ਮਹੀਅਲਿ ਸਰਬ ਨਿਵਾਸੀ; ਨਾਨਕ ਰਮਈਆ ਡੀਠਾ॥੪॥੩॥ ਵਾਹਿਗੁਰੂ (ਨਾਨਕ) ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨਦਾਸਨੇ(ਜਲਿ) ਪਾਣੀ(ਥਲਿ) ਮਾਰੂਥਲ(ਮਹੀਅਲਿ) (ਮਹੀ+ਅਲਿ) (ਮਹੀ) ਪ੍ਰਿਥਵੀ(ਅਲਿ) ਅਕਾਸ਼(ਸਰਬ) ਸਾਰਿਆਂ 'ਚ (ਨਿਵਾਸੀ) ਨਿਵਾਸ ਕਰਨ ਵਾਲੇ (ਰਮਈਆ) ਵਿਆਪਕ ਰਾਮ ਜੀ (ਡੀਠਾ) ਦੇਖ ਲਏ।

ਵਾਹਿਗੁਰੂ॥ ਪ੍ਰਿਥੀਆ, ਸੁਲਹੀ ਨੂੰ ਚੜ੍ਹਾ ਕੇ ਲਿਆਇਆ, ਸ੍ਰੀ ਗੁਰੂ ਅਰਜਨ ਦੇਵ ਜੀ ਦੁਸ਼ਮਣ ਮਿੱਤ੍ਰ 'ਚ ਸਮਦ੍ਰਿਸਟੀ ਰੱਖਦੇ ਹਨ। ਇਹ ਸਬਦ ਉਚਾਰਿਆ, ਜਿਸ ਦੁਆਰਾ ਸਦਾ ਹੀ ਸ੍ਰਬੱਤ ਦਾ ਭਲਾ ਹੁੰਦਾ ਰਹੇਗਾ। (੬੨੮)

੨੪੭.ਸੋਰਠਿ ਮਹਲਾ ੫॥ ਗਰੀਬੀ; ਗਦਾ ਹਮਾਰੀ॥ ਸੋਰਠਿ ਰਾਗਣੀ 'ਚ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨਾਮ ਦਾ ਅਧਿਕ ਤੋਂ ਅਧਿਕ ਪ੍ਰਤਾਪ ਜਣਾ ਰਹੇ ਹਨ:-ਹੇ ਪ੍ਰੇਮੀਓ!ਕਾਮ ਕ੍ਰੋਧ ਅਤੇ ਸੁਲਹੀ ਸੁਲੱਬੀ ਨੂੰ ਮਾਰਨ ਲਈ, ਸਭ ਦੀ ਚਰਨ-ਧੂੜਿ ਬਨਣ ਰੂਪ (ਹਮਾਰੀ) ਦਾਸਨ ਦਾਸ ਦੀ, ਗਰੀਬੀ ਰੂਪੀ ਗਦਾ ਸ਼ਸ਼ਤ੍ਰ ਹੈ। ਖੰਨਾ; ਸਗਲ ਰੇਨੁ ਛਾਰੀ॥ ਦਾਸਨ ਦਾਸ ਮਨ ਕਰਕੇ (ਸਗਲ) ਸਾਰਿਆਂ ਦੀ (ਰੇਨੁ) ਚਰਨ ਧੂੜ, ਰੋਮਿ ੨ ਕਰਕੇ, (ਛਾਰੀ) ਚਰਨ-ਧੂੜ ਜੋ ਬਣਿਆਂ ਹੈ, ਦਾਸਨ ਦਾਸ ਪਾਸ ਇਹੋ ਹੀ(ਖੰਨਾ) ਖੰਡਾ ਹੈ, ਔਗੁਣਾਂ ਵਿਕਾਰਾਂ ਨੂੰ ਮਾਰਨ ਲਈ। ਇਸੁ ਆਗੈ; ਕੋ ਨ ਟਿਕੈ ਵੇਕਾਰੀ॥ ਇਸੁ ਗ੍ਰੀਬੀ ਰੂਪੀ, ਸਭ ਦੀ ਚਰਨ-ਧੂੜ ਬਨਣ ਰੂਪੀ ਖੰਡੇ ਆਗੈ (ਕੋ) ਕੋਈ ਵੀ ਵੇਕਾਰੀ ਫ਼ੁਰਨਾ ਔਗੁਣ (ਨ) ਨਹੀਂ (ਟਿਕੈ) ਟਿਕਦਾ, ਦਾਸਨ ਦਾਸ ਦੇ ਅੰਦਰ। ਗੁਰ ਪੂਰੇ; ਏਹ ਗਲ ਸਾਰੀ॥੧॥ ਪੂਰੇ ਗੁਰ ਜੀ ਨੇ ਗ੍ਰੀਬੀ ਰੂਪੀ ਗਦਾ ਬਖ਼ਸ਼ਣ, ਸਾਰਿਆਂ ਦੀ ਚਰਨ-ਧੂੜ ਬਨਣ ਰੂਪੀ ਖੰਡਾ ਬਖ਼ਸ਼ਣ ਦੀ, ਵਿਕਾਰਾਂ ਵਿਕਾਰੀਆਂ ਨੂੰ ਭਜਾਉਣ ਦੀ ਜੋ ਏਹ ਗਲ ਸੀ, (ਸਾਰੀ) ਸਾਰ ਦਿਤੀ, ਭਾਵ ਪੂਰੀ ਕਰ ਦਿਤੀ।

ਹਰਿ ਹਰਿ ਨਾਮੁ; ਸੰਤਨ ਕੀ ਓਟਾ॥ ਦਾਸਨ ਦਾਸ ਨੂੰ (ਸੰਤਨ) ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ, ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ, (ਹਰਿ) ਵਾਹਿਗੁਰੂ ਜੀ ਦੇ ਪਰਮ-ਪਵਿੱਤ੍ਰ ਨਾਮੁ (ਕੀ) ਦੀ (ਓਟਾ) ਓਟ ਹੈ। ਨਾਮ ਦਾ ਅਧਿਕ ਪ੍ਰਤਾਪ ਜਣਾ ਰਹੇ ਹਨ, ਨਾਮ ਕਰਕੇ ਉਪ੍ਰੋਕਤ ਨਿਰਵਿਕਾਰ ਅਵਸਥਾ ਪ੍ਰਾਪਤ ਹੋਈ ਹੈ। ਜੋ ਸਿਮਰੈ ਤਿਸ ਕੀ ਗਤਿ ਹੋਵੈ; ਉਧਰਹਿ ਸਗਲੇ ਕੋਟਾ॥੧॥ ਰਹਾਉ॥ ਹੁਣ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:-ਗ੍ਰੀਬੀ ਰੂਪੀ ਗਦਾ ਵਾਲੇ, ਸਾਰਿਆਂ ਦੀ ਚਰਨ-ਧੂੜ ਬਨਣ ਰੂਪੀ ਖੰਡਾ ਪਕੜਨ ਵਾਲੇ, ਸ੍ਰੀ ਹਰਿਮੰਦਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣ ਵਾਲੇ, ਕਲਜੁਗਿ ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ. ਬਿਤਰਹੁ॥) ਧਰਨਿ ਗਗਨ. ਨਵ ਖੰਡ ਮਹਿ; ਜੋਤਿ ਸ੍ਵਰੂਪੀ. ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ. ਪਰਤਖ੍ਹ ਹਰਿ॥ ਜੀਓ ਨੂੰ ਜੋ ਪ੍ਰੇਮੀ (ਸਿਮਰੈ) ਯਾਦ ਕਰਦਾ ਹੈ, ਤਿਸ (ਕੀ) ਦੀ (ਗਤਿ) ਕਲਿਆਣ (ਹੋਵੈ) ਹੁੰਦੀ ਹੈ। ਉਸ ਮਹਾਂਪੁਰਸ਼ ਦੇ ਚਰਨੀਂ ਲੱਗ ਕੇ, ਕ੍ਰੋੜਾਂ ਜਨਮਾਂ ਦੇ ਵਿਛੁੜੇ (ਕੋਟਾ) ਕ੍ਰੋੜਾਂ ਜੀਵ(ਸਗਲੇ) ਸਾਰੇ ਹੀ, ਪਾਪਾਂ ਵਿਕਾਰਾਂ ਕੁਕਰਮਾਂ ਔਗੁਣਾਂ ਜਮਾਂ ਜੂਨਾਂ ਤੋਂ(ਉਧਰਹਿ) ਉਧਰ ਜਾਂਦੇ ਹਨ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:- ਸੰਤ ਸੰਗਿ; ਜਸੁ ਗਾਇਆ॥ ਇਹੁ ਪੂਰਨ; ਹਰਿ ਧਨੁ ਪਾਇਆ॥ ਗ੍ਰੀਬੀ ਰੂਪੀ ਗਦਾ ਵਾਲੇ, ਸਾਰਿਆਂ ਦੀ ਚਰਨ-ਧੂੜ ਬਨਣ ਰੂਪੀ ਖੰਡਾ ਫੜਨ ਵਾਲੇ, ਹਰਿ ਹਰਿ ਨਾਮ ਦੀ ਓਟ ਵਾਲੇ, (ਸੰਤ) ਸੰਤਾਂ ਦੀ (ਸੰਗਿ) ਸੰਗਤ ਕਰਕੇ, ਦਾਸਨ ਦਾਸ ਨੇ ਵਾਹਿਗੁਰੂ ਜੀ ਦੇ ਜਸੁ ਨੂੰ ਗਾਇਆ, ਇਹੁ ਹੀ, ਸਭ ਨੂੰ ਹਰਾ ਭਰਾ ਕਰਨ ਵਾਲੇ ਪੂਰਨ

ਹਰਿ ਜੀ ਦੇ ਨਾਮ ਧਨੁ ਨੂੰ, ਗੁਰਾਂ ਦੁਆਰਾ ਪਾਇਆ ਹੈ। ਇਸ ਸਬਦ ਦੁਆਰਾ ਰੱਖਿਆ ਹੋਈ, ਸੁਲਹੀ ਸੁਲੱਬੀ ਦੋਵੇਂ ਮਰ ਗਏ। ਸਭ ਸਤਿਸੰਗਤ ਜੀ ਨੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦਾ ਅਤੀ ਹੀ ਧੰਨਵਾਦ, ਜੈ ਜੈਕਾਰ ਕੀਤਾ।

ਕਹੁ ਨਾਨਕ; ਆਪੁ ਮਿਟਾਇਆ॥ ਸਭੁ ਪਾਰਬ੍ਰਹਮੁ ਨਦਰੀ ਆਇਆ॥੨॥ ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:-ਦਾਸਨ ਦਾਸ ਨੇ ਗ਼ੀਬੀ ਰੂਪੀ ਗਦਾ, ਸਾਰਿਆਂ ਦੀ ਚਰਨ ਧੂੜ ਬਣੇ ਮਹਾਤਮਾ ਦੀ ਚਰਨ ਧੂੜ ਬਨਣ ਰੂਪ ਖੰਡਾ ਪਕੜਕੇ, ਸੰਤਾਂ ਮਹਾਂਪੁਰਸ਼ਾਂ ਨੇ ਨਾਲ ਵਾਹਿਗੁਰੂ ਜੀ ਦੇ ਜਸ ਗਾਉਣ ਰੂਪੀ ਧਨ ਨੂੰ ਪਾਉਣਾ ਕੀਤਾ, ਤਾਂ ਧੰਨ ਗੁਰੂ ਰਾਮਦਾਸ ਜੀ ਨੇ ਕ੍ਰਿਪਾ ਕਰਕੇ, ਦਾਸਨ ਦਾਸ ਦਾ (ਆਪੁ) ਅਹੰਕਾਰ ਮਿਟਾਇਆ, ਜਿਸ ਕਰਕੇ ਸਭੁ ’ਚ (ਪਾਰਬ੍ਰਹਮੁ) ਵਿਆਪਕ ਵਾਹਿਗੁਰੂ ਜੀ (ਨਦਰੀ) ਨਿਗ੍ਹਾ ’ਚ (ਆਇਆ) ਆ ਗਏ। ਯਥਾ:- ਦੀਦਨੇ ਦੀਦਾਰ ਸਾਹਿਬ; ਕਛੁ ਨਹੀ ਇਸ ਕਾ ਮੋਲੁ॥

੨੪੮.ਵਾਹਿਗੁਰੂ॥ (੧੨੯੯) ਕਾਨੜਾ ਮਹਲਾ ੫॥ ਬਿਸਰਿ ਗਈ; ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ; ਮੋਹਿ ਪਾਈ॥੧॥ ਰਹਾਉ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਕਾਨੜਾ ਰਾਗ ’ਚ, ਸਾਧ ਸੰਗਤਿ ਜੀ ਦੁਆਰਾ ਨਿਰਮਲ ਨਿਰਵੈਰਤਾ ਦੀ ਪ੍ਰਾਪਤੀ ਕਰਕੇ, ਸਾਧ ਸੰਗਤਿ ’ਚ ਨਾਮ ਜਪਣ ਦਾ ਅਧਿਕ ਪ੍ਰਤਾਪ ਜਣਾ ਰਹੇ ਹਨ:-ਹੇ ਪ੍ਰੇਮੀਓ!(ਜਬ) ਜਦੋਂ (ਤੇ) ਤੋਂ (ਮੋਹਿ) ਦਾਸਨ ਦਾਸ ਨੇ, ਸਤਿਗੁਰਾਂ ਦੀ ਕ੍ਰਿਪਾ ਦੁਆਰਾ, ਧੰਨ ਗੁਰੂ ਰਾਮਦਾਸ ਸਾਹਿਬ ਜੀ ਦੀ ਅਤੀ ਪਿਆਰੀ ਸਾਧਸੰਗਤਿ ਪਾਈ, ਤਦੋਂ ਤੋਂ ਦਾਸਨ ਦਾਸ ਨੂੰ, (ਪਰਾਈ) ਬਿਗਾਨੀ ਉਪਮਾ, ਮਹਿਮਾ, ਦੌਲਤ ਦੇਖ ਕੇ, ਖੋਹਣ ਦੀ ਜੋ (ਤਾਤਿ) ਖਾਹਸ਼, ਇੱਛਾ ਫ਼ੁਰਨੀ ਸੀ ਵਾ (ਤਾਤਿ) ਈਰਖਾ ਫ਼ੁਰਨੀ ਸੀ, ਬਈ ਇਸ ਦੀ ਨਾਸ ਹੋ ਕੇ ਮੈਨੂੰ ਮਿਲ ਜਾਵੇ ਇਸ ਸਭ, ਪਰਾਈ ਤਾਤਿ (ਬਿਸਰਿ) ਭੁੱਲ ਗਈ। ਇਸ ਪਰਾਈ ਤਾਤਿ ਕਰਕੇ ਜੀਵ ਦਾ ਕਦੇ ਵੀ ਭਲਾ ਨਹੀਂ ਹੋ ਸਕਦਾ। ਯਥਾ:- ਜਿਸੁ ਅੰਦਰਿ.ਤਾਤਿ ਪਰਾਈ ਹੋਵੈ; ਤਿਸ ਦਾ.ਕਦੇ ਨ ਹੋਵੀ ਭਲਾ॥ (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:- ਨਾ ਕੋ ਬੈਰੀ ਨਹੀ ਬਿਗਾਨਾ; ਸਗਲ ਸੰਗਿ ਹਮ ਕਉ ਬਨਿ ਆਈ॥੧॥ ਸਾਧਸੰਗਤ ਜੀ ਦੀ ਪ੍ਰਾਪਤੀ ਕਰਕੇ, ਪਰਾਈ ਤਾਤਿ ਐਸੀ ਭੁੱਲੀ, ਹੁਣ ਦਾਸਨ ਦੀ ਦ੍ਰਿਸਟੀ ’ਚ ਨਾ (ਕੋ) ਕੋਈ ਬੈਰੀ ਅਤੇ(ਬਿਗਾਨਾ) ਓਪਰਾ ਭੀ ਨਹੀ ਹੈ। (ਸਗਲ) ਸਾਰਿਆਂ ਸੰਗਿ(ਹਮ) ਦਾਸਨ ਦਾਸ (ਕਉ) ਨੂੰ ਪ੍ਰੀਤੀ ਕਰਨੀ ਹੀ ਬਨਿ ਆਈ ਹੈ। ਵਾਹਿਗੁਰੂ॥ ਸਤਿਗੁਰਾਂ ਦੇ ਵਰਤੇ ਕਉ ਅੱਖਰ ’ਚ ਗਹਿਰ ਗੰਭੀਰਤਾ ਹੈ, ਹਜ਼ੂਰ ਸਾਧਸੰਗਤ ਜੀ ਦੀ ਮਹਿਮਾ ਕਰਦੇ ਹਨ, ਜਦੋਂ ਤੋਂ ਦਾਸਨ ਦਾਸ ਨੇ ਸਾਧਸੰਗਤ ਜੀ ਪਾਈ, ਜਿਸ ’ਚ ਭਗਤ ਨਾਮਦੇਵ ਜੀ, ਸ੍ਰੀ ਸੈਣ ਜੀ, ਭਗਤ ਰਵਿਦਾਸ ਜੀ, ਬਾਬਾ ਘਨਈਆ ਜੀ, ਬਾਬਾ ਬੁੱਢਾ ਸਾਹਿਬ ਜੀ ਆਦਿ ਬ੍ਰਹਮਗਿਆਨੀ ਮਹਾਂਪੁਰਸ਼ ਹਨ। ਯਥਾ:- ਬੇਗਮਪੁਰਾ; ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ; ਤਿਹਿ ਠਾਉ॥ ਨਾਂ ਤਸਵੀਸ.ਖਿਰਾਜੁ ਨ ਮਾਲੁ॥ ਖਉਫੁ ਨ ਖਤਾ; ਨ ਤਰਸੁ ਜਵਾਲੁ॥੧॥ ਜਿਸ ਨੂੰ ਸ੍ਰੀ ਕਬੀਰ ਸਾਹਿਬ ਜੀ ਨੇ ਬੈਕੁੰਠ ਕਿਹਾ ਹੈ। ਯਥਾ:- ਕਹੁ ਕਬੀਰ; ਇਹ ਕਹੀਐ ਕਾਹਿ॥ ਸਾਧਸੰਗਤਿ; ਬੈਕੁੰਠੈ

ਆਹਿ॥ ਓਥੇ ਤਮਾਮ ਮਹਾਂਪੁਰਸ਼ਾਂ ਦੀ ਰੋਮ ੨ ਕਰਕੇ, ਸਿਮਰਨ ਨਿਰਮਲ ਨਿਰਵੈਰਤਾ 'ਚ ਲੀਣ, ਨਾ ਕੋ ਬੈਰੀ ਨਹੀ ਬਿਗਾਨਾ; ਸਗਲ ਸੰਗਿ ਹਮ ਕਉ ਬਨਿ ਆਈ॥੧॥ ਵਾਲੀ ਅਵਸਥਾ ਹੈ (ਹਮ) ਤਮਾਮ, ਸਗਲ ਮਹਾਂਪੁਰਸ਼ਾਂ (ਕਉ) ਨੂੰ ਇੱਕ ਦੂਜੇ ਸੰਗਿ ਪ੍ਰੀਤੀ ਕਰਨੀ ਹੀ ਬਨਿ ਆਈ ਹੈ, ਕਿਉਂਕਿ ਇੱਕ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ -ਕਮਲਾਂ 'ਚ ਲੀਣ ਹਨ।

ਜੋ ਪ੍ਰਭ ਕੀਨੋ ਸੋ ਭਲ ਮਾਨਿਓ; ਏਹ ਸੁਮਤਿ ਸਾਧੂ ਤੇ ਪਾਈ॥੨॥ (ਪ੍ਰਭ) ਸਮਰੱਥ ਵਾਹਿਗੁਰੂ ਜੀ ਨੇ ਜੋ ਕੁੱਝ ਭੀ(ਕੀਨੋ) ਕੀਤਾ ਹੈ, (ਸੋ) ਓਹੋ ਹੀ ਦਾਸਨ ਦਾਸ ਨੇ (ਭਲ) ਭਲਾ ਕਰਕੇ (ਮਾਨਿਓ) ਮੰਨਿਆਂ ਹੈ। ਏਹ (ਸੁਮਤਿ) ਸ੍ਰੇਸ਼ਟ ਮਤਿ (ਸਾਧੂ) ਸਤਿਗੁਰੂ ਰਾਮਦਾਸ ਸਾਹਿਬ ਜੀ (ਤੇ) ਤੋਂ ਪਾਈ ਹੈ।

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥੩॥੮॥ ਵਾਹਿਗੁਰੂ ਨਾਨਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ!(ਸਭ) ਸਾਰਿਆਂ (ਮਹਿ) 'ਚ ਏਕੈ(ਪ੍ਰਭੁ) ਅਦ੍ਵੈਤ ਸਰੂਪ ਬ੍ਰਹਮ ਜੀ (ਰਵਿ) ਮਿਲ (ਰਹਿਆ) ਰਹੇ ਹਨ। ਦਾਸਨ ਦਾਸ ਸ੍ਰਬ ਵਿਆਪੀ ਨੂੰ (ਪੇਖਿ) ਦੇਖ (ਪੇਖਿ) ਦੇਖ ਕੇ(ਬਿਗਸਾਈ) ਖਿੜਦਾ ਹੈ। ਸੰਤ ਦੋਖੀ ਦੁਸ਼ਟ ਅਹੰਕਾਰੀ ਮਹਾਨ ਪਾਪੀ ਜਹਾਂਗੀਰ, ਚੰਦੂ ਸੁਲਹੀ ਸੁਲੱਬੀ, ਪ੍ਰਿਥੀਏ ਆਦਿਕਾਂ ਨੇ ਭਾਵੇਂ ਸਤਿਗੁਰਾਂ ਨਾਲ ਸਿਰ ਵੱਢਵਾਂ ਵੈਰ ਕੀਤਾ ਪਰ ਫੇਰ ਵੀ ਸੱਚੇ ਸਤਿਗੁਰੂ ਸਾਹਿਬ ਜੀ ਇਸ ਅਵਸਥਾ 'ਚ ਲੀਣ ਰਹੇ। ਯਥਾ:- ਨਿਰਾਹਾਰ ਨਿਰਵੈਰ ਸੁਖਦਾਈ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥) ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਗੁਰਸਬਦ ਸਰੂਪ ਪਰਗਟ ਪ੍ਰਤੱਖ ਹਨ। ਜੋ ਬਚਨ ਕਮਾਏ, ਉਹ ਹੀ ਫ਼ੁਰਮਾਏ ਹਨ।

੨੪੯.ਵਾਹਿਗੁਰੂ॥ ੧ਓ ਸਤਿਗੁਰ ਪ੍ਰਸਾਦਿ॥ ਆਸਾ ਘਰੁ ੩ ਮਹਲਾ ੧॥ ਲਖ ਲਸਕਰ ਲਖ ਵਾਜੇ ਨੇਜੇ; ਲਖ ਉਠਿ ਕਰਹਿ ਸਲਾਮੁ॥ (੧ਓ) ਦ੍ਵੈਤ ਰਹਿਤ ਇੱਕ ਵਾਹਿਗੁਰੂ ਜੀ, ਸਭ ਜੀਅ ਜੰਤ ਅਸੰਖ ਬ੍ਰਹਮੰਡਾਂ ਦੇ ਪ੍ਰਕਾਸ਼ਕ ਹਨ। ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ.ਕਲ ਰਾਖੀ ਮੇਰੀ॥ ਅਨੁਸਾਰ(ਸਤਿਗੁਰ) (ਸਤਿ+ਗੁਰ) (ਗੁਰ) ਵੱਡੇ ਪੂਜਨੀਕ(ਸਤਿ) ਸੱਚੇ(ਗੁਰ) ਨਿਰੇ ਪ੍ਰਕਾਸ਼ ਹੀ ਪ੍ਰਕਾਸ਼(ਪ੍ਰਸਾਦਿ) ਅਨੰਦ ਸਰੂਪ (ਪ੍ਰਸਾਦਿ) ਕ੍ਰਿਪਾ ਸਰੂਪ ਭਾਵ ਗੁਰੂ ਪ੍ਰਮੇਸਰ ਜੀ ਅਗਮ ਅਪਾਰ ਨਿਰੇ ਕ੍ਰਿਪਾ ਹੀ ਕ੍ਰਿਪਾ ਪ੍ਰਕਾਸ਼ ਸਰੂਪ ਹਨ। (ਪ੍ਰ+ਸਾਦਿ) (ਪ੍ਰ) ਪਰੇ ਹਨ(ਸਾਦਿ) ਸੁਆਦ ਤੋਂ, ਭਾਵ ਇੰਦ੍ਰਿਆਂ ਦੇ ਸੁਆਦ ਤੋਂ ਰਹਿਤ ਹਨ। ਆਸਾ ਰਾਗ'ਚ (੧) ਪਹਿਲੇ (ਮਹਲਾ) ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ (੩) ਤੀਜੇ ਘਰੁ ਸੁਰਤਾਰ 'ਚ, ਇੱਜ਼ਤ ਇਖ਼ਲਾਕ ਬਖ਼ਸ਼ਣ ਵਾਲਾ ਮਹਾਂ ਵਿਸਮਾਦ ਅਮੋਲਕ ਗੁਰਸਬਦ ਫ਼ੁਰਮਾਉਂਦੇ ਹਨ:-ਲਖ ਲਸਕਰ ਲਖ ਵਾਜੇ ਨੇਜੇ; ਲਖ ਉਠਿ ਕਰਹਿ ਸਲਾਮੁ॥ ਹੇ ਜੀਵ!ਭਾਵੇਂ ਤੂੰ ਚੱਕ੍ਰਵਰਤੀ ਬਾਦਸ਼ਾਹ ਹੋਵੇਂ। ਜਿੱਧਰ ਜਾਵੇਂ ਤੇਰੇ ਸਤਿਕਾਰ ਲਈ (ਨੇਜੇ) ਨੇਜ਼ਿਆਂ ਵਾਲੀਆਂ (ਲਖ) ਲੱਖਾਂ (ਲਸਕਰ) ਫੌਜਾਂ, ਜਿੱਤ ਦੇ (ਲਖ) ਲੱਖਾਂ ਵਾਜੇ ਵਜਾ ਕੇ, (ਲਖ) ਲੱਖਾਂ ਹੀ ਫ਼ੌਜਾਂ ਉਠਿ ਕੇ ਤੈਨੂੰ (ਸਲਾਮੁ) ਨਮਸਕਾਰ (ਕਰਹਿ) ਕਰਨ ਭਾਵ ਸਲਾਮੀ ਲੈਣ। ਯਥਾ:-

ਸੁਲਤਾਨੁ ਹੋਵਾ, ਮੇਲਿ ਲਸਕਰ; ਤਖਤਿ ਰਾਖਾ ਪਾਉ॥ ਹੁਕਮੁ ਹਾਸਲੁ ਕਰੀ ਬੈਠਾ; ਨਾਨਕਾ ਸਭ ਵਾਉ॥)

ਲਖਾ ਉਪਰਿ.ਫੁਰਮਾਇਸਿ ਤੇਰੀ; ਲਖ ਉਠਿ ਰਾਖਹਿ ਮਾਨੁ॥ ਹੇ ਜੀਵ!ਭਾਵੇਂ ਲਖਾ ਮਹਾਰਾਜਿਆਂ ਉਪਰਿ ਤੇਰੀ(ਫੁਰਮਾਇਸਿ) ਹਕੂਮਤ ਹੋਵੇ, ਹੁਕਮ ਚਲਦਾ ਹੋਵੇ। (ਲਖ) ਲੱਖਾਂ ਹੀ ਮਹਾਰਾਜੇ ਉਠਿ ਕੇ ਤੇਰਾ ਮਾਨੁ ਸਤਿਕਾਰ (ਰਾਖਹਿ) ਰੱਖਣ ਭਾਵ ਕਰਨ। ਜਾਂ ਪਤਿ ਲੇਖੈ ਨਾ ਪਵੈ; ਤਾਂ ਸਭਿ ਨਿਰਾਫਲ ਕਾਮ॥੧॥ ਹੇ ਜੀਵ! (ਜਾਂ) ਜੇਕਰ ਤੇਰੀ (ਪਤਿ) ਇੱਜ਼ਤ (ਲੇਖੈ) ਪ੍ਰਵਾਨਗੀ 'ਚ ਨਾ ਪਵੈ, ਤਾਂ ਉਪ੍ਰੋਕਤ ਚੱਕ੍ਰਵਰਤੀ ਬਾਦਸਾਹ ਬਣ ਕੇ, ਲੱਖਾਂ ਰਾਜਿਆਂ ਨੇਜ਼ਿਆਂ ਵਾਲੀਆਂ ਫ਼ੌਜਾਂ ਤੋਂ ਸਲਾਮਾਂ ਕਰਾਉਣ ਦੇ ਸਭਿ (ਕਾਮ) ਕੰਮ, (ਨਿਰਾਫਲ) ਬਿਅਰਥ ਹਨ। ਯਥਾ:- ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥ ਹਰਿ ਕੇ ਨਾਮ ਬਿਨਾ ਜਗ ਧੰਧਾ॥ ਇੱਜ਼ਤ ਵਾਲੇ ਜੀਵਨ, ਹਰਿ ਜੀ(ਕੇ) ਦੇ ਨਾਮ ਦੀ ਪ੍ਰਾਪਤੀ ਤੋਂ ਬਿਨਾ, ਸਾਰਾ ਜਗ (ਧੰਧਾ) ਧਾ ਜਾਣ ਵਾਲਾ ਹੈ, ਭਾਵ ਚਲੇ ਜਾਣ ਵਾਲਾ ਨਾਸਵੰਤ, ਉਲਝਣ ਰੂਪ, ਮਾਇਕੀ ਧੰਧਾ ਹੈ। ਜੇ ਬਹੁਤਾ ਸਮਝਾਈਐ ਭੋਲਾ; ਭੀ ਸੋ ਅੰਧੋ ਅੰਧਾ॥੧॥ ਰਹਾਉ॥ (ਭੋਲਾ) ਸਾਊ ਗੁਰਮੁਖਿ ਉਪਦੇਸ਼ ਜੇ ਬਹੁਤਾ ਵੀ (ਸਮਝਾਈਐ) ਸਮਝਾਉਣਾ ਕਰੀਏ, ਫੇਰ ਭੀ (ਸੋ) ਉਹ ਬੇਪਤਿ ਜੀਵ (ਅੰਧੋ) ਅੰਧਾ ਹੀ ਅੰਧਾ ਹੈ। ਕਿਉਂ ਜੋ ਅੰਧਾ ਹੋ ਕੇ, ਵਿਸ਼ਿਆਂ 'ਚ ਲੱਗ ਕੇ, ਅੰਧਾ ਹੋ ਜਾਂਦਾ ਹੈ। ਯਥਾ:- ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ.ਤ੍ਰਿਸਨ ਨ ਬੂਝੀ॥ ਲਪਟਿ ਰਹੇ ਮਾਇਆ ਰੰਗ ਮਾਤੇ; ਲੋਚਨ.ਕਛੂ ਨ ਸੂਝੀ॥੧॥) (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਲਖ ਖਟੀਅਹਿ.ਲਖ ਸੰਜੀਅਹਿ ਖਾਜਹਿ; ਲਖ ਆਵਹਿ ਲਖ ਜਾਹਿ॥ ਹੇ ਜੀਵ!ਧਨੀ ਸ਼ਾਹੂਕਾਰ ਬਣ ਕੇ, ਭਾਵੇਂ ਤੂੰ ਨਿੱਤ ਦੇ (ਲਖ) ਲੱਖਾਂ ਰੁਪਈਏ (ਖਟੀਅਹਿ) ਕਮਾਵੇਂ, (ਲਖ) ਲੱਖਾਂ ਹੀ (ਸੰਜੀਅਹਿ) ਇਕੱਤ੍ਰ ਕਰੇਂ, ਨਸ਼ੇ ਮਾਸ ਮੰਦ ਕਰਮ ਕਰਕੇ, ਲੱਖਾਂ ਹੀ(ਖਾਜਹਿ) ਖਾ, ਖੁਆ ਦੇਵੇਂ। (ਲਖ) ਲੱਖਾਂ ਹੀ ਰੁਪਈਏ ਨਿੱਤ (ਆਵਹਿ) ਆਉਂਦੇ ਹੋਣ, (ਲਖ) ਲੱਖਾਂ ਹੀ (ਜਾਹਿ) ਜਾਂਦੇ ਹੋਣ। ਜਾਂ ਪਤਿ ਲੇਖੈ ਨਾ ਪਵੈ; ਤਾਂ ਜੀਅ ਕਿਥੈ ਫਿਰਿ ਪਾਹਿ॥੨॥ ਉਪ੍ਰੋਕਤ ਧਨ ਪਦਾਰਥ ਕੋਲ਼ੇ ਹੁੰਦਿਆਂ, (ਜਾਂ) ਜੇਕਰ ਤੇਰੀ (ਪਤਿ) ਇੱਜ਼ਤ, (ਲੇਖੈ) ਪ੍ਰਵਾਨਗੀ 'ਚ ਨਾ ਪਵੈ, ਤਾਂ ਫਿਰਿ ਜੀਅ ਲੋਕ ਪ੍ਰਲੋਕ 'ਚ (ਪਤਿ) ਇੱਜ਼ਤ ਕਿਥੈ, (ਪਾਹਿ) ਪਾਵੇਗਾ?ਨਰਕ 'ਚ ਹੀ ਪਾਇਆ ਜਾਵੇਗਾ।

ਲਖ ਸਾਸਤ ਸਮਝਾਵਣੀ; ਲਖ ਪੰਡਿਤ ਪੜਹਿ ਪੁਰਾਣ॥ ਹੇ ਜੀਵ!ਭਾਵੇਂ ਤੂੰ ਐਡਾ ਵੱਡਾ ਵਿੱਦਵਾਨ ਬਣ ਜਾਵੇਂ, (ਲਖ) ਲੱਖਾਂ (ਪੰਡਿਤ) ਵਿੱਦਵਾਨ ਤੇਰੇ ਪਾਸ, ਲੱਖਾਂ ਪੁਰਾਣ (ਪੜਹਿ) ਪੜ੍ਹਦੇ ਹੋਣ, ਉਨ੍ਹਾਂ ਨੂੰ (ਲਖ) ਲੱਖਾਂ (ਸਾਸਤ) ਸਾਸਤ੍ਰਾਂ ਦੀ ਵਿੱਦਿਆ(ਸਮਝਾਵਣੀ) ਸਮਝਾਉਣੀ ਪੜ੍ਹਾਉਣੀ ਕਰੇਂ, ਭਾਵੇਂ ਐਡਾ ਵੱਡਾ ਮੰਨਿਆਂ ਪ੍ਰਮੰਨਿਆਂ ਵਿੱਦਵਾਨ ਹੋਵੇਂ, ਪਰ ਜਾਂ ਪਤਿ ਲੇਖੈ ਨਾ ਪਵੈ; ਤਾਂ ਸਭੇ ਕੁਪਰਵਾਣ॥੩॥ ਲੱਖਾਂ ਪੰਡਿਤਾਂ ਨੂੰ ਲੱਖਾਂ ਪੁਰਾਣ ਸਾਸਤ੍ਰਪੜ੍ਹਾਉਣ ਵਾਲੇ ਵਿੱਦਵਾਨ ਦੀ, (ਜਾਂ)

ਜੇਕਰ (ਪਤਿ) ਇੱਜ਼ਤ (ਲੇਖੈ) ਪ੍ਰਵਾਨਗੀ 'ਚ ਨਾ ਪਵੈ, ਭਾਵ ਮੰਦਕਰਮੀ ਵਿਭਚਾਰੀ ਹੈ, ਤਾਂ ਸਭੇ ਪੁਰਾਣ ਸਾਸਤ੍ਰਪੜ੍ਹੇ ਪੜ੍ਹਾਏ(ਕੁਪਰਵਾਣ) ਅਪਰਵਾਨ ਹਨ ਭਾਵ ਪਰਵਾਨ ਨਹੀਂ। ਪ੍ਰੇਮੀਆਂ ਨੇ ਪੁੱਛਿਆ, "ਜੀ! ਇੱਜ਼ਤ ਕਿਵੇਂ ਪੈਦਾ ਹੋਵੇ?ਉੱਤ੍ਰ:-

ਸਚ ਨਾਮਿ ਪਤਿ ਊਪਜੈ; ਕਰਮਿ ਨਾਮੁ ਕਰਤਾਰੁ॥ ਕਰਤਾਰੁ ਦੀ ਕਰਮਿ ਬਖ਼ਸ਼ੀ ਕਰਕੇ, (ਸਚ) ਸੱਚਾ ਨਾਮਿ ਜਪਣੇ ਕਰਕੇ, ਨਾਮੁ ਜਪਣ ਜਪਾਉਣ ਵਾਲੀ (ਪਤਿ) ਇੱਜ਼ਤ (ਊਪਜੈ) ਪੈਦਾ ਹੁੰਦੀ ਹੈ।

ਅਹਿਨਿਸਿ ਹਿਰਦੈ ਜੇ ਵਸੈ; ਨਾਨਕ ਨਦਰੀ ਪਾਰੁ॥੪॥੧॥ ੩੧॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਇੱਜ਼ਤ ਇਖ਼ਲਾਕ ਬਖ਼ਸ਼ਣ ਵਾਲੇ ਅਮੋਲਕ ਸਬਦ ਦੀ ਸੰਪੂਰਨਤਾ ਕਰਦਿਆਂ ਫ਼ੁਰਮਾ ਰਹੇ ਹਨ:- ਸਤਿਸੰਗੀ ਨਿਸ਼ਕਾਮੀ ਗੁਰੂ ਪ੍ਰੇਮੀ ਭਗਤ, ਜਿਸ ਨੂੰ ਸੱਚਾ ਨਾਮ ਦੇ ਜਪਣ ਜਪਾਉਣੇ ਕਰਕੇ, ਇੱਜ਼ਤ ਦੀ ਪ੍ਰਾਪਤੀ ਹੋਈ ਹੈ, (ਅਹਿਨਿਸਿ) (ਅਹਿ+ਨਿਸਿ) (ਅਹਿ) ਦਿਨ (ਨਿਸਿ) ਰਾਤ, ਓਸ ਦੇ ਹਿਰਦੈ 'ਚ, ਜੇ ਪ੍ਰਮੇਸਰ ਜੀ ਆਪ(ਵਸੈ) ਵਸਣ ਤਾਂ ਉਹ ਵਾਹਿਗੁਰੂ ਸਾਹਿਬ ਜੀ ਦੀ(ਨਦਰੀ) ਕ੍ਰਿਪਾ ਦ੍ਰਿਸਟੀ ਨਾਲ, ਪਾਪੀ ਜੀਵ ਵੀ, ਪਾਪਾਂ ਵਿਕਾਰਾਂ ਕੁਕਰਮਾਂ ਔਗੁਣਾਂ ਜਮਾਂ ਜੂਨਾਂ ਤੋਂ ਪਾਰੁ ਉਤਰ ਜਾਂਦਾ ਹੈ।

੨੫੦.ਵਾਹਿਗੁਰੂ॥ ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਸ੍ਰਬੱਤ ਦਾ ਭਲਾ ਕਰਨ ਨੂੰ ਸਮਰੱਥ, ਹੇ ਵਾਹਿਗੁਰੂ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ! ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ; ਤੂ ਸਾਹਿਬ ਗੁਣੀ ਨਿਧਾਨਾ॥ ਤੁਮਰੀ ਮਹਿਮਾ ਬਰਨਿ ਨ ਸਾਕਉ; ਤੂੰ ਠਾਕੁਰ ਊਚ ਭਗਵਾਨਾ॥੧॥ ਆਪ ਜੀ ਦੀ ਪਰਮ-ਪਵਿੱਤ੍ਰ ਪਰਮ-ਪੂਜਨੀਕ ਵਿਆਪਕ ਨਿਰਗੁਨ ਜੋਤਿ ਨਾਲ, ਅਸੀਂ ਹਰ ਵਕਤ ਸੁਆਸ ਲੈਂਦੇ, ਦੇਖਦੇ ਬੋਲਦੇ ਸੁਣਦੇ, ਜਿਉਂਦੇ ਜਾਗਦੇ ਹਾਂ। ਅਸੰਖ ਖੰਡਾਂ ਬ੍ਰਹਮੰਡਾਂ ਨੂੰ ਆਪ ਜੀ ਨੇ ਸਾਜਿਆ ਹੈ ਅਤੇ ਇਨ੍ਹਾਂ 'ਚ ਵਿਆਪਕ ਪ੍ਰਕਾਸ਼ਕ ਅਤੇ ਇਨ੍ਹਾਂ ਦੇ ਪ੍ਰਤਿਪਾਲਕ ਵੀ ਆਪ ਜੀ ਹੀ ਹੋਂ ਜੀ। ਇਨ੍ਹਾਂ 'ਚ ਆਪ ਜੀ ਦੇ ਅਸੰਖ ਭਗਤ ਹਰ ਵਕਤ, ਆਪ ਜੀ ਦਾ ਪਰਮ-ਪਵਿੱਤ੍ਰ ਨਾਮ ਜਪ ਕੇ, ਨਾਨਕ ਨਦਰੀ; ਨਦਰਿ ਨਿਹਾਲ॥ ਨੂੰ ਪ੍ਰਾਪਤ ਹੋ ਰਹੇ ਹਨ। ਆਪ ਜੀ ਅਪਨੇ ਨਿਰਗੁਨ ਸਰੂਪ ਜੀ ਦੁਆਰਾ, ਹਰ ਵਕਤ ਬੇਅੰਤ ਸੂਰਜਾਂ ਚੰਦ੍ਰਮਿਆਂ, ਤਾਰਿਆਂ ਬਿਜਲੀਆਂ ਟਟਿਆਣਿਆਂ, ਅਗਨੀਆਂ ਬ੍ਰਹਮੰਡਾਂ ਨੂੰ ਪ੍ਰਕਾਸ਼ ਰਹੇ ਹੋਂ, ਆਪ (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੋਂ ਜੀ। ਐਸੇ, ੧ੴ ਸਤਿਨਾਮੁ ਕਰਤਾ ਪੁਰਖੁ ਦੇ ਅਵਤਾਰ ਅਤੇ ਬੇਅੰਤ ਖੰਡ ਬ੍ਰਹਮੰਡ ਦੇ ਉਧਾਰਨਹਾਰ ਹੁੰਦਿਆਂ, ਅਕਾਲ ਪੁਰਖ ਜੀਓ ਦੀ ਪ੍ਰੇਮਾ ਭਗਤੀ ਕਰਕੇ, ਐਸੀ ਜਮਾਲ ਭਰੀ ਕਮਾਲ ਕਰ ਦਿਖਲਾਈ ਹੈ। ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਧੰਨ ਹਨ, ਆਪ ਜੀ ਅਕਾਲ ਪੁਰਖ ਜੀ ਦੇ ਸਨਮੁਖ, ਅਤੀ ਘਣੀ ਬੇਸੁਮਾਰ ਅਗਮ ਅਪਾਰ, ਅੰਤ ਨ ਪਾਰਾਵਾਰ, ਨਿਮ੍ਰਤਾ ਸਹਿਤ ਫ਼ੁਰਮਾਉਂਦੇ ਹਨ:- ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਹੇ ਅਕਾਲ ਪੁਰਖ ਜੀ!ਨੀਚ ਕਰਮ ਕਰਨ ਵਾਲੇ ਕਲਿਜੁੱਗੀ (ਨੀਚਾ) ਨੀਚ ਜੀਆਂ ਦੇ ਅੰਦਰਿ, ਦਾਸਨ ਦਾਸ ਦੀ (ਨੀਚ) ਨੀਵੀਂ ਜਾਤਿ ਹੈ ਅਤੇ ਹੋਰ ਵੀ (ਨੀਚੀ) ਨੀਵੀਂ (ਹੂ) ਤੋਂ (ਅਤਿ) ਅਤਿਅੰਤ (ਨੀਚੁ) ਨੀਵੀਂ

ਹੈ। ਜਿਵੇਂ ਮਾਇਆ ਦੇ ਤਿਆਗੀ ਧੰਨ ਭਗਤ ਰਵਿਦਾਸ ਸਾਹਿਬ ਜੀ ਨੇ ਬੇਸੁਮਾਰ ਅਗਮ ਅਪਾਰ ਨਿਮ੍ਰਤਾ ਗ੍ਰੀਬੀ ਨਾਲ ਕਿਹਾ ਹੈ। ਯਥਾ:- ਜਾਤੀ ਓਛਾ ਪਾਤੀ ਓਛਾ; ਓਛਾ ਜਨਮੁ ਹਮਾਰਾ॥ ਰਾਜਾ ਰਾਮ ਕੀ.ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ॥੩॥ ੩॥) ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ; ਓਛਾ ਜਨਮੁ ਹਮਾਰਾ॥ ਤੁਮ ਸਰਨਾਗਤਿ ਰਾਜਾ ਰਾਮਚੰਦ; ਕਹਿ ਰਵਿਦਾਸ ਚਮਾਰਾ॥੫॥

ਨਾਨਕੁ ਤਿਨ ਕੈ ਸੰਗਿ ਸਾਥਿ; ਵਡਿਆ ਸਿਉ ਕਿਆ ਰੀਸ॥ ਸਤਿਗੁਰੂ ਨਾਨਕੁ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਕਰਤਾਰ ਸਾਹਿਬ ਜੀ !ਦਾਸਨ ਦਾਸ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਹੈ ਅਤੇ ਜੋ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਹਨ, (ਤਿਨ) ਤਿਨ੍ਹਾਂ (ਕੈ) ਦੇ ਸੰਗਿ ਸਾਥਿ ਰਹਿਣ ਵਾਲਾ ਹੈ। ਇਸ ਲਈ, ਸੋ ਵਡਾ ਜਿਨਿ ਰਾਮ ਲਿਵ ਲਾਈ॥੧॥ (੧੯੮) ਅਨੁਸਾਰ, (ਵਡਿਆ) ਰੱਬ ਦੀ ਉੱਚੀ ਜ਼ਾਤੀ ਵਾਲੇ ਵੱਡਿਆਂ ਬ੍ਰਹਮਗਿਆਨੀਆਂ ਨਾਮ ਰਸੀਆਂ (ਸਿਉ) ਸਾਥ ਦਾਸਨ ਦਾਸ ਔਗੁਣਾਂ ਕਰਕੇ ਨੀਚ ਦੀ (ਕਿਆ) ਕੀ (ਰੀਸ) ਬਰਾਬਰੀ ਹੈ?

ਜਿਥੈ ਨੀਚ ਸਮਾਲੀਅਨਿ; ਤਿਥੈ ਨਦਰਿ ਤੇਰੀ ਬਖਸੀਸ॥) ਜਿਥੈ ਤੇਰੀ ਨਦਰਿ ਬਖਸੀਸ ਹੁੰਦੀ ਹੈ, ਤਿਥੈ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥) ਨੀਚ (ਸਮਾਲੀਅਨਿ) ਸੰਭਾਲੇ ਜਾਂਦੇ ਹਨ। ਸੋ ਅਤੀ ਹੀ ਨਿਮ੍ਰਤਾ ਨਾਲ, ਵਾਹਿਗੁਰੂ ਜੀਓ ਦੇ ਸਨਮੁਖ ਬਚਨ ਕਹੇ ਹਨ, ਕਿ ਦਾਸਨ ਦਾਸ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਆਪ ਜੀ ਨਦਰ ਬਖਸੀਸ ਕਰਕੇ ਸੰਭਾਲ ਲਵੋ।

(੨) ਜਿਵੇਂ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਆਪਣੀ ਨਦਰ ਬਖਸੀਸ ਕਰਕੇ ਸੰਭਾਲੇ ਹਨ, ਉਹ ਸ਼ੁਭ ਵੀਚਾਰ ਆ ਰਿਹਾ ਹੈ। ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ ਜੀਵ ਜੇਹੇ ਕਰਮ (ਕਮਾਇ) ਕਮਾਉਂਦਾ ਹੈ, (ਸਾ) ਓਹੋ ਹੀ ਉਸ ਦੀ ਜਾਤਿ, (ਸਾ) ਓਹੋ ਹੀ(ਪਤਿ) ਇੱਜ਼ਤ ਹੈ। ਜਨਮ ਕਰਕੇ ਉੱਚੀ ਨੀਵੀਂ ਜ਼ਾਤੀ ਨਹੀਂ ਕਹੀਦੀ, ਜਿਹੜੇ ਨਾਮ ਨਹੀਂ ਜਪਦੇ ਉਹ ਨੀਚ ਜ਼ਾਤ ਹਨ। ਯਥਾ:- ਬਿਨੁ ਨਾਵੈ ਸਭ ਨੀਚ ਜਾਤਿ ਹੈ; ਬਿਸਟਾ ਕਾ ਕੀੜਾ ਹੋਇ॥੭॥) ਨਾਨਕ ਨਾਵੈ; ਬਾਝੁ ਸਨਾਤਿ॥ ਕੌਡਾ ਰਾਖਸ ਦੇਵਲੂਤ ਆਦਿ ਜੋ ਆਦਮੀਆਂ ਨੂੰ ਖਾਣ ਵਾਲੇ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਸਨ। ਨਾਨਕੁ ਤਿਨ ਕੈ ਸੰਗਿ ਸਾਥਿ; ਸਤਿਗੁਰੂ ਨਾਨਕੁ ਦੇਵ ਸਾਹਿਬ ਜੀ ਜਿਹੜੇ ਬਚਨ ਫ਼ੁਰਮਾਉਂਦੇ ਹਨ:-ਉਨ੍ਹਾਂ ਨੂੰ ਆਪ ਹੀ ਕਮਾ ਰਹੇ ਹਨ। ਆਪ ਜੀ ਨੇ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਜੋ ਜੀਅ ਸਨ, (ਤਿਨ) ਤਿਨ੍ਹਾਂ (ਕੈ) ਦੇ ਸੰਗਿ ਸਾਥਿ ਹੋ ਕੇ, ਉਨ੍ਹਾਂ ਦੇ ਸਹਾਇਕ ਬਣੇ, ਆਪਣੇ ਦਰਸ਼ਨ ਬਖ਼ਸ਼ੇ। ਆਪਣੇ ਪਰਮ-ਪੂਜਨੀਕ ਚਰਨ ਧੋ ਕੇ ਬਖ਼ਸ਼ੇ। ਕਥਾ ਕੀਰਤਨ ਦੁਆਰਾ, ਉਨ੍ਹਾਂ ਦੀ ਜ਼ਹਿਰ ਮੇਟ ਕੇ, ਅਪਣੇ ਸਰੂਪ 'ਚ ਅਭੇਦ ਕਰ ਲਏ। ਉਹ ਸਤਿਗੁਰੂ ਸਾਹਿਬ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਉਪਕਾਰੀ ਸੱਚੇ ਚਰਨ-ਕਮਲਾਂ ਦੇ ਕੀੜੇ ਬਣੇ।

ਸਤਿਗੁਰਾਂ ਦੇ ਚਰਨ ਚੱਟਣ ਪੂਜਣ ਲੱਗ ਗਏ। ਕਹਿੰਦੇ, "ਅਸੀਂ ਤਾਂ ਭਾਈ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਕੀੜੇ ਹਾਂ। ਯਥਾ:-ਹਰਿ ਹਰਿ ਮੇਲਿ ਮੇਲਿ ਜਨ ਸਾਧੂ; ਹਮ ਸਾਧ ਜਨਾ ਕਾ ਕੀੜਾ॥ ਅਸੀਂ ਤਾਂ ਕੁੱਝ ਵੀ ਨਹੀਂ ਹਾਂ ਸਾਡੀ, ; ਵਡਿਆ ਸਿਉ ਕਿਆ ਰੀਸ॥ (ਵਡਿਆ) ਬ੍ਰਹਮਗਿਆਨੀਆਂ (ਸਿਉ) ਨਾਲ (ਕਿਆ) ਕੀ ਰੀਸ ਹੈ?ਸਗੋਂ ਅਤੀ ਹੀ ਨਿਮ੍ਰਤਾ ਗ੍ਰੀਬੀ ਨਾਲ ਕਹਿੰਦੇ ਹਨ। ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥੩॥੧੨॥) ਜਿਥੈ ਨੀਚ ਸਮਾਲੀਅਨਿ; ਤਿਥੈ ਨਦਰਿ ਤੇਰੀ ਬਖਸੀਸ॥ ਹੇ ਗੁਰੂ ਨਾਨਕ ਦੇਵ ਸਾਹਿਬ ਜੀ!ਆਪ ਜੀ ਦੇ ਕਹੇ ਅਨੁਸਾਰ, ਆਪ ਜੀ ਦੀ ਨਦਰ ਬਖ਼ਸ਼ੀਸ਼ ਨਾਲ ਕੌੜੇ ਰੀਠੇ ਮਿੱਠੇ ਹੋ ਗਏ। ਨਿਗ੍ਹਾ ਪਾ ਕੇ ਅੱਕ ਦੀਆਂ ਕੁਕੜੀਆਂ ਮਿੱਠੀਆਂ ਕਰ ਦਿਤੀਆਂ। ਜਿਥੈ ਕੌਡਾ ਰਾਖਸ ਦੇਵਲੂਤ ਆਦਿ (ਨੀਚ) ਨੀਚਾਂ 'ਤੇ ਤੇਰੀ ਨਦਰਿ ਬਖਸੀਸ ਹੁੰਦੀ ਹੈ, ਤਿਥੈ ਸੰਤਾਂ ਭਗਤਾਂ, ਸਤਿਗੁਰਾਂ ਦੇ ਨਦਰ ਬਖ਼ਸ਼ੀਸ਼ ਦੇ ਦੇਸ਼ 'ਚ, ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ (ਸਮਾਲੀਅਨਿ) ਸੰਭਾਲੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਜੀ ਐਸੇ ਭੰਨਣ ਘੜਨ ਸਮਰੱਥ, ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਮਹਾਨ ਤੇਜ਼ ਪ੍ਰਤਾਪਵੰਤ ਮਹਾਨ ਪਰਉਪਕਾਰੀ ਹਨ। ਆਪਣੀ ਨਦਰ ਬਖ਼ਸ਼ੀਸ਼ ਦੁਆਰਾ ਬੇਅੰਤ ਜੀਆਂ ਨੂੰ ਤਾਰਿਆ, ਤਾਰ ਰਹੇ ਹਨ, ਤਾਰਨਗੇ। ਜਿਵੇਂ ਕਿਸੇ ਪ੍ਰੇਮੀ ਨੇ ਕਿਹਾ ਹੈ, "ਤਾਰੇ ਗਨੇ ਜਾਤ ਤੇਰੇ ਤਾਰੇ ਨ ਗਿਨਾਤ ਹੈ। "

੨੫੧.ਵਾਹਿਗੁਰੂ॥ ਸੂਹੀ ਮਹਲਾ ੫॥ ਹਰਿ ਕਾ ਸੰਤੁ, ਪਰਾਨ ਧਨ; ਤਿਸ ਕਾ ਪਨਿਹਾਰਾ॥ ਸੂਹੀ ਰਾਗਣੀ 'ਚ ਧੰਨ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ ਬ੍ਰਹਮ ਪ੍ਰਭ ਸਮਰੱਥ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥੬॥ ਅਤੀ ਹੀ ਨਿਮ੍ਰਤਾ ਹਲੀਮੀ, ਖਿਮਾ ਸ਼ਾਂਤੀ ਧੀਰਜ ਸਹਨਸ਼ੀਲਤਾ ਆਦਿ ਅਸੰਖ ਸ਼ੁਭ ਗੁਣਾਂ ਵਾਲਾ ਸਬਦ ਫ਼ੁਰਮਾਉਂਦੇ ਹਨ:-ਹੇ ਪ੍ਰੇਮੀਓ!ਹਰਿ ਜੀ(ਕਾ) ਦੇ(ਸੰਤੁ) ਸਤਿਗੁਰੂ ਰਾਮਦਾਸ ਸਾਹਿਬ ਜੀ ਅਥਵਾ ਸੰਤੁ, ਦਾਸਨ ਦਾਸ ਦੇ ਪਰਾਨ ਧਨ ਰੂਪ ਹਨ। ਦਾਸਨ ਦਾਸ (ਤਿਸ) ਤਿਨ੍ਹਾਂ (ਕਾ) ਦਾ (ਪਨਿਹਾਰਾ) ਪਾਣੀ ਭਰਨ ਵਾਲਾ ਗੋਲਾ ਹੈ। ਯਥਾ:- ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥) ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥) ਪੀਅਹਿ ਤ.ਪਾਣੀ ਆਣੀ ਮੀਰਾ; ਖਾਹਿ ਤ ਪੀਸਣ ਜਾਉ॥) ਜਲੁ ਢੋਵਉ ਇਹ ਸੀਸ ਕਰਿ; ਕਰ ਪਗ ਪਖਲਾਵਉ॥) ਪਾਣੀ ਪਖਾ ਪੀਸੁ.ਦਾਸ ਕੈ; ਤਬ ਹੋਹਿ ਨਿਹਾਲੁ॥ ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥੧॥

ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥੧॥ ਰਹਾਉ॥ ਹਰੀ ਦੇ ਸੰਤ ਧੰਨ ਗੁਰੂ ਰਾਮਦਾਸ ਸਾਹਿਬ ਜੀ ਵਾ ਸੰਤ, ਦਾਸਨ ਦਾਸ ਦੇ ਮੀਤ(ਸੁਤ) ਸਪੁੱਤ੍ਰ (ਸਗਲ) ਸਾਰਿਆਂ ਰਿਸ਼ਤਿਆਂ ਤੇ(ਜੀਅ) ਜਾਨ (ਤੇ) ਤੋਂ ਭੀ (ਹੂੰ) ਨਿਸਚੇ ਕਰਕੇ ਪਿਆਰਾ ਹੈ। ਯਥਾ:- ਗੋਸਾਈ.ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ.ਮਿਠੜਾ॥ ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ ਨਾਹੀ ਕੋਇ

ਜੀਉ॥੧॥) ਵਾ ਹਰਿ ਕਾ ਸੰਤੁ; ਪਰਾਨ ਧਨ ਤਿਸ ਕਾ ਪਨਿਹਾਰਾ॥ ਸਭ ਨੂੰ ਹਰਾ ਭਰਾ ਕਰਨ ਵਾਲੇ ਹਰਿ ਜੀ (ਕਾ) ਦਾ ਜੋ ਸੰਤ ਹੈ, ਜਿਸ ਨੇ ਹਰੀ ਨੂੰ (ਪਰਾਨ) ਪਛਾਣਿਆਂ ਹੈ, ਵਾ ਜੋ ਹਰੀ ਨੂੰ ਆਪਣੇ (ਪਰਾਨ) ਪਰਾਣ ਸਮਝਦਾ ਹੈ, ਜਿਸ ਨੂੰ ਹਰੀ ਆਪਣੇ ਪਰਾਨ ਸਮਝਦਾ ਹੈ। ਉਹ ਧਨ ਧੰਨ ਹੈ। ਤਿਸ ਹਰੀ ਜੀ ਦੇ ਸੰਤ (ਕਾ) ਦਾ ਜੋ (ਪਨਿਹਾਰਾ) ਪਾਣੀ ਭਰਨ ਵਾਲਾ ਹੈ, ਉਹ ਦਾਸਨ ਦਾਸ ਨੂੰ, ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥੧॥ ਭਾਈ (ਮੀਤ) ਮਿਤ੍ਰ (ਸੁਤ) ਸਪੁੱਤ੍ਰ (ਸਗਲ) ਸਾਰੇ ਸਬੰਧੀਆਂ (ਤੇ) ਅਤੇ (ਜੀਅ) ਜਾਨ (ਤੇ) ਤੋਂ (ਹੂੰ) ਨਿਸਚੇ ਕਰਕੇ ਪਿਆਰਾ ਹੈ। ਇਸ ’ਚ ਹੋਰ ਬਹੁਤੀ ਤੋਂ ਬਹੁਤੀ ਘਣੀ ਤੋਂ ਘਣੀ ਨਿਮ੍ਰਤਾ ਹੈ। ਕਿਉਂਕਿ ਪਹਿਲੇ ਅਰਥ ’ਚ ਹਰੀ ਦੇ ਸੰਤ ਚੌਥੇ ਪਾਤਿਸਾਹ ਜੀ ਨੂੰ ਪਰਾਣ ਧਨ ਕਹਿ ਕੇ, ਅਪਣੇ ਆਪ ਨੂੰ ਸਤਿਗੁਰਾਂ ਦਾ ਪਨਿਹਾਰਾ ਕਿਹਾ ਹੈ। ਦੂਜੇ ਅਰਥ ’ਚ ਹਰੀ ਦੇ ਸੰਤ ਦੇ ਪਨਿਹਾਰੇ ਨੂੰ, ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥੧॥ ਕਿਹਾ ਹੈ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:- ਕੇਸਾ ਕਾ ਕਰਿ ਬੀਜਨਾ; ਸੰਤ ਚੰਉਰੁ ਢੁਲਾਵਉ॥ ਸਤਿਗੁਰੂ ਸਾਹਿਬ ਜੀ ਹਰੀ ਦੇ ਸੰਤ ਧੰਨ ਗੁਰੂ ਰਾਮਦਾਸ ਸਾਹਿਬ ਜੀ ਵਾ ਸੰਤਾਂ ਤੋਂ ਕੁਰਬਾਨ ਬਲਿਹਾਰ ਜਾਂਦਿਆਂ ਅਪਣੇ ਪ੍ਰਾਨ ਅਤੇ ਧਨ ਸਮਝਦੇ ਹਨ। ਉਨ੍ਹਾਂ ਦੇ ਪਨਿਹਾਰਿਆਂ ਦੇ ਪਨਿਹਾਰੇ ਬਣ ਕੇ ਕਹਿੰਦੇ ਹਨ, ਕਿ ਦਾਸਨ ਦਾਸ ਨੂੰ ਹਰੀ ਜੀ ਦੇ ਸੰਤ ਸਤਿਗੁਰੂ (ਵਾ) ਸੰਤ, ਭਾਈ, ਮਿੱਤ੍ਰ ਪੁੱਤ, ਸਾਰੇ ਸਬੰਧੀ, ਜਾਨ ਨਾਲੋਂ ਭੀ ਪਿਆਰਾ ਹੈ। ਕਿੰਨਾਂ ਕੁ ਪਿਆਰਾ ਹੈ?ਹੋਰ ਸ਼ਰਧਾ, ਪਿਆਰ ਸਤਿਕਾਰ, ਪ੍ਰੇਮ ਸੇਵਾ, ਨਿਮ੍ਰਤਾ ਹਲੀਮੀ ਗ਼੍ਰੀਬੀ ਨਾਲ ਕਹਿੰਦੇ ਹਨ ਕਿ ਦਾਸਨ ਦਾਸ ਆਪਣੇ ਕੇਸਾ (ਕਾ) ਦਾ ਚੰਉਰੁ (ਬੀਜਨਾ) ਬੁਣ (ਕਰਿ) ਕਰਕੇ, (ਸੰਤ) ਧੰਨ ਗੁਰੂ ਰਾਮਦਾਸ ਸਾਹਿਬ ਜੀ (ਵਾ) ਮਹਾਂਪੁਰਸ਼ਾਂ ’ਤੇ (ਢੁਲਾਵਉ) ਢੁਲਾਉਂਦਾ ਹੈ। ਯਥਾ:- ਮੇਰੇ ਰਾਮ; ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ.ਮੁਖਿ ਲਾਈ॥

ਸੀਸੁ ਨਿਹਾਰਉ ਚਰਣ ਤਲਿ; ਧੂਰਿ ਮੁਖਿ ਲਾਵਉ॥੧॥ ਦਾਸਨ ਦਾਸ ਅਪਣੇ ਸੀਸੁ ਨੂੰ (ਨਿਹਾਰਉ) ਝੁਕਾ ਕੇ, ਸਤਿਗੁਰੂ ਚੌਥੇ ਪਾਤਿਸਾਹ ਜੀ (ਵਾ) ਸੰਤਾਂ ਦੇ ਚਰਨ-ਕਮਲਾਂ ’ਤੇ ਰੱਖਦਾ ਹੈ ਅਤੇ (ਚਰਣ) ਚਰਨਾਂ (ਤਲਿ) ਤਲੀਆਂ ਦੀ ਪਰਮ-ਪਵਿੱਤ੍ਰ ਧੂਰਿ (ਮੁਖਿ) ਮਸਤਕ ਨੂੰ (ਲਾਵਉ) ਲਾਉਂਦਾ ਹੈ।

ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਸਤਿਗੁਰਾਂ, ਸੰਤਾਂ ਦੇ ਚਰਨ-ਕਮਲਾਂ ’ਤੇ ਆਪਣਾ ਸਿਰ ਰੱਖ ਕੇ, ਚਰਨ-ਧੂੜ ਮੱਥੇ ਨੂੰ ਲਾ ਕੇ, ਦਾਸਨ ਦਾਸ (ਦੀਨ) ਗ਼੍ਰੀਬ (ਕੀ) ਦੀ (ਨਿਆਈ) ਵਾਂਗ, ਖ਼ੂਬ (ਮਿਸਟ) ਮਿੱਠੇ (ਬਚਨ) ਬਚਨਾਂ ਦੁਆਰਾ ਬੇਨਤੀ (ਕਰਉ) ਕਰਦਾ ਹੈ।

ਤਜਿ ਅਭਿਮਾਨੁ ਸਰਣੀ ਪਰਉ; ਹਰਿ ਗੁਣ ਨਿਧਿ ਪਾਈ॥੨॥ ਦਾਸਨ ਦਾਸ (ਗੁਣ) ਗੁਣਾਂ ਦੇ (ਨਿਧਿ) ਸਮੁੰਦ੍ਰ, ਹਰਿ ਸਰੂਪ ਪਰਉਪਕਾਰੀ ਸ਼ਾਂਤ ਆਤਮਾ ਸੰਤਾਂ (ਵਾ) ਸਤਿਗੁਰਾਂ ਨੂੰ (ਪਾਈ) ਪਾ ਕੇ (ਅਭਿਮਾਨੁ) ਅਹੰਕਾਰ (ਤਜਿ) ਛੱਡ ਕੇ, ਉਨ੍ਹਾਂ ਦੀ ਸਰਣੀ (ਪਰਉ) ਪੈਂਦਾ ਹੈ।

ਅਵਲੋਕਨ ਪੁਨਹ ਪੁਨਹ ਕਰਉ; ਜਨ ਕਾ ਦਰਸਾਰੁ॥ ਦਾਸਨ ਦਾਸ ਸਤਿਗੁਰਾਂ (ਵਾ) ਸੰਤ ਜਨ (ਕਾ) ਦਾ (ਦਰਸਾਰੁ) ਦਰਸਨ (ਪੁਨਹ) ਮੁੜ (ਪੁਨਹ) ਮੁੜ ਕੇ (ਅਵਲੋਕਨ) ਵੇਖਣਾ (ਕਰਉ) ਕਰਦਾ ਹੈ। ਯਥਾ:- ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥)

ਅੰਮ੍ਰਿਤ ਬਚਨ ਮਨ ਮਹਿ ਸਿੰਚਉ; ਬੰਦਉ ਬਾਰ ਬਾਰ॥੩॥ ਦਾਸਨ ਦਾਸ ਸਤਿਗੁਰੂ ਰਾਮਦਾਸ ਸਾਹਿਬ ਜੀ (ਵਾ) ਸੰਤਾਂ ਦੇ ਖ਼ੂਬ ਮਿੱਠੇ ਅੰਮ੍ਰਿਤ ਰੂਪ(ਬਚਨ) ਬਚਨਾ ਨੂੰ, ਮਨ(ਮਹਿ) 'ਚ(ਸਿੰਚਉ) ਸਿੰਜਦਾ ਹੈ,` (ਬਾਰ ਬਾਰ) ਮੁੜ ੨ ਕੇ(ਬੰਦਉ) ਬੰਦਨਾ ਕਰਦਾ ਹੈ। ਇਹ ਮਹਾਂ ਵਿਸਮਾਦ ਦੀਵਾਨੀ ਮਸਤਾਨੀ ਅਵਸਥਾ ਹੈ, ਜੋ ਬਾਰ ੨ ਬੰਦਨਾ ਕਰਨੀ ਹੈ। ਚਿਤਵਉ ਮਨਿ ਆਸਾ ਕਰਉ; ਜਨ ਕਾ ਸੰਗੁ ਮਾਗਉ॥ ਦਾਸਨ ਦਾਸ ਸਤਿਗੁਰਾਂ ਦੇ (ਵਾ) ਸੰਤਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਨ-ਕਮਲਾਂ ਨੂੰ ਚਿੱਤ ਅੰਦਰ (ਚਿਤਵਉ) ਚਿਤਵਦਾ ਹੈ। ਚਰਨ-ਕਮਲਾਂ 'ਚ ਲਿਵ ਲਾਉਣ ਦੀ ਮਨਿ ਅੰਦਰ ਆਸਾ (ਕਰਉ) ਕਰਦਾ ਹੈ। (ਜਨ) ਸਤਿਗੁਰਾਂ (ਵਾ) ਪਿਆਰਿਆਂ ਸੰਤਾਂ (ਕਾ) ਦਾ ਸੰਗੁ (ਮਾਗਉ) ਮੰਗਦਾ ਹੈ।

ਨਾਨਕ ਕਉ ਪ੍ਰਭ ਦਇਆ ਕਰਿ; ਦਾਸ ਚਰਣੀ ਲਾਗਉ॥੪॥੨॥ ੪੨॥ ਵਾਹਿਗੁਰੂ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਕਹਿੰਦੇ ਹਨ:-ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀ!ਦਾਸਨ ਦਾਸ 'ਤੇ ਦਇਆ ਕਰਿ, ਆਪ ਜੀ ਦੇ ਜੋ ਦਾਸ ਹਨ, ਉਨ੍ਹਾਂ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ (ਚਰਣੀ) ਚਰਨ-ਕਮਲਾਂ (ਕਉ) ਨੂੰ (ਲਾਗਉ) ਲੱਗਣਾ ਕਰੇ ਜੀ।

੨੫੨.ਵਾਹਿਗੁਰੂ॥ ਮਾਰੂ ਮਹਲਾ ੫॥ ਕਵਨ ਥਾਨ ਧੀਰਿਓ ਹੈ ਨਾਮਾ; ਕਵਨ ਬਸਤੁ ਅਹੰਕਾਰਾ॥

ਉਥਾਨਕਾ:-ਪਾਰਬ੍ਰਹਮ ਕੇ ਗੁਰ ਅਵਤਾਰ, ਕੋਟਿ ਬ੍ਰਹਮੰਡ ਦੇ ਰਚਨਹਾਰ, ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਅਠਸਠਿ ਘਾਟ 'ਤੇ ਸਜ ਕੇ, ਪੌੜ ਪੱਕੇ ਕਰਵਾ ਰਹੇ ਸਨ। ਬਹੁਤੇ ਪ੍ਰੇਮੀ ਗੁਰੂ ਚਰਨਾਂ 'ਚ ਲੀਣ ਹੋ ਕੇ ਸੇਵਾ ਕਰਦੇ ਸਨ। ਜਿਨ੍ਹਾਂ ਨੂੰ ਦਿਨ ਚੜ੍ਹਦੇ ਛਿਪਦੇ ਵੱਲ ਕੋਈ ਖ਼ਿਆਲ ਨਹੀਂ ਸੀ। ਇੱਕ ਕਮਟਾਲੂ ਕਾਮਿਆਂ ਨੂੰ ਬਜ਼ਾਰ ਲੈ ਜਾਂਦਾ। ਇੱਕ ਦਿਨ ਮੁਖੀ ਸੇਵਾਦਾਰ ਦੇ ਅੜਿਕੇ ਚੜ੍ਹ ਗਿਆ, ਉਸ ਨੇ ਖ਼ੂਬ ਤਾੜਿਆ, ਅੱਗੋਂ ਉਸ ਨੇ ਅਪਣੀ ਗ਼ਲਤੀ ਨਹੀਂ ਮੰਨੀ, ਸਗੋਂ ਸਤਿਗੁਰਾਂ ਪਾਸ, ਝੂਠੀ ਸ਼ਿਕਾਇਤ ਕੀਤੀ, "ਹੇ ਸਤਿਗੁਰੂ ਸਾਹਿਬ ਜੀ!ਮੇਰਾ ਨਾਉ ਲੈ ਕੇ ਇਸ ਨੇ ਮੈਨੂੰ ਗਾਲ਼ਾਂ ਕੱਢੀਆਂ ਹਨ, ਇਸ ਲਈ ਮੈਨੂੰ ਬਹੁਤ ਦੁੱਖ ਹੈ। " ਧੰਨ ਸਤਿਗੁਰੂ ਸਾਹਿਬ ਜੀ ਪਾਰਬ੍ਰਹਮ ਦੇ ਗੁਰ ਅਵਤਾਰ ਹੋਣੇ ਕਰਕੇ, ਗਾਲ਼ਾਂ ਜ਼ਰਨ ਦਾ ਉੱਤਮ ਉਪਦੇਸ਼ ਬਖ਼ਸ਼ਦੇ ਹਨ। ਜੋ ਹੋਰ ਕੋਈ ਵੀ ਬਖ਼ਸ਼ ਨਹੀਂ ਸਕਿਆ। ਐਸਾ ਅਮੋਲਕ ਪਰਮ-ਮਨੋਹਰ ਸਬਦ ਬਖ਼ਸ਼ਿਆ ਹੈ, ਜਿਸ ਨੂੰ ਪ੍ਰਾਪਤ ਕਰਕੇ, ਗਾਲ਼ ਕੱਢਣ ਦੀ ਭੈੜੀ ਆਦਤ ਹਟ ਜਾਵੇ। ਸ੍ਰਬ ਵਿਆਪੀ ਦੀ ਸਾਖਿਆਤਤਾ ਹੋ ਜਾਵੇ। ਹਜ਼ੂਰ ਵਿਸਰਾਮ ਦੀਆਂ ਤੁਕਾਂ 'ਚ ਪਰਮ-ਵੈਰਾਗਮਈ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ:- ਸੁਨਹੁ ਰੇ ਤੂ ਕਉਨੁ; ਕਹਾ ਤੇ ਆਇਓ॥ ਰਹਾਉ ਦੀਆਂ ਤੁਕਾਂ 'ਚ ਸਾਰੇ ਸਬਦ ਦਾ ਸਿਧਾਂਤ ਹੁੰਦਾ ਹੈ। (ਰੇ) ਹੇ ਕਮਟਾਲ਼ੂ!(ਸੁਨਹੁ) ਸੁਨਣਾ ਕਰ, (ਤੂ) ਆਪ ਜੀ ਕਉਨੁ ਹੋਂ?(ਕਹਾ) ਕਿੱਥੋਂ(ਤੇ) ਤੋਂ ਆਇਓ

ਹੈਂ?ਭਾਵ ਚਉਰਾਸੀ ਲੱਖ ਜੂਨ ਭੋਗ ਕੇ ਆਇਆ ਹੈਂ। ਇਸ ਲਈ ਅਪਣਾ ਮੂਲ ਪਛਾਣ ਕੇ, ਗਾਲ਼ਾਂ ਦਾ ਗੁੱਸਾ ਤਿਆਗ।

ਏਤੀ ਨ ਜਾਨਉ. ਕੇਤੀਕ ਮੁਦਤਿ; ਚਲਤੇ ਖਬਰਿ ਨ ਪਾਇਓ॥੧॥ ਰਹਾਉ॥ ਆਪ ਜੀ (ਏਤੀ) ਇਤਨੀ ਗੱਲ (ਨ) ਨਹੀਂ (ਜਾਨਉ) ਜਾਣਦੇ, ਜੋ ਇਸ ਸੰਸਾਰ 'ਚ (ਕੇਤੀਕ) ਕਿਤਨੀ ਕੁ (ਮੁਦਤਿ) ਦੇਰੀ ਰਹਿਣਾ ਹੈ?ਭਾਵ ਜ਼ਿਆਦਾ ਸਮਾਂ ਜੱਗ 'ਤੇ ਨਹੀਂ ਰਹਿਣਾ। ਯਥਾ:- ਹਮ ਆਦਮੀ ਹਾਂ ਇਕ ਦਮੀ; ਮੁਹਲਤਿ ਮੁਹਤੁ ਨ ਜਾਣਾ॥) ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥੧॥ (੧੨੫੩) ਇਸ ਜੱਗ ਤੋਂ (ਚਲਤੇ) ਚਲੇ ਜਾਣ ਦੀ ਖਬਰਿ ਨੂੰ ਆਪ ਜੀ ਨੇ (ਨ) ਨਹੀਂ (ਪਾਇਓ) ਪਾਇਆ। ਕਹਿੰਦਾ, "ਜੀ!ਨਾਮ ਲੈ ਕੇ ਗਾਲ਼ਾਂ ਕੱਢੀਆਂ ਹਨ। " ਉੱਤ੍ਰ:- ਮਾਰੂ ਮਹਲਾ ੫॥ ਕਵਨ ਥਾਨ ਧੀਰਿਓ ਹੈ ਨਾਮਾ; ਕਵਨ ਬਸਤੁ ਅਹੰਕਾਰਾ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ(ਮਹਲਾ) ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਾਰੂ ਰਾਗ 'ਚ ਉਪ੍ਰੋਕਤ ਪ੍ਰੇਮੀ ਨੂੰ ਗਾਲ਼ ਜ਼ਰਨ ਦਾ ਸ਼ੁਭ ਸੱਚਾ ਉਪਦੇਸ਼ ਫ਼ੁਰਮਾ ਰਹੇ ਹਨ:-ਇਸ ਦੇ ਸ੍ਰੀਰ ਦੇ ਇਕੱਲੇ ੨ ਅੰਗ ਨੂੰ, ਹੱਥ ਲਾ ਕੇ ਪੁੱਛਿਆ, ਕਵਨ ਥਾਨ ਧੀਰਿਓ ਹੈ ਨਾਮਾ; ਜੇ ਕਹਿੰਦੇ ਹੋਂ ਨਾਮ ਲੈ ਕੇ ਗਾਲ਼ਾਂ ਕੱਢੀਆਂ ਹਨ, ਤਾਂ ਆਪ ਜੀ ਦਾ(ਨਾਮਾ) ਨਾਮ (ਕਵਨ) ਕਿਸ(ਥਾਨ) ਜਗ੍ਹਾ ਭਾਵ ਅੰਗ 'ਤੇ(ਧੀਰਿਓ) ਟਿਕਿਆ ਹੈ। ਕਵਨ ਬਸਤੁ ਅਹੰਕਾਰਾ॥ (ਕਵਨ) ਕਿਸ ਅੰਗ 'ਚ (ਬਸਤੁ) ਵਸਦਾ ਹੈਂ ਨਾਮ, ਜਿਸ ਨੂੰ ਗਾਲ਼ਾਂ ਕੱਢੀਆਂ ਹਨ। ਜਿਸ ਨਾਮ ਦਾ ਤੂੰ (ਅਹੰਕਾਰਾ) ਹੰਕਾਰ ਕਰਦਾ ਹੈਂ।

ਕਵਨ ਚਿਹਨ ਸੁਨਿ ਊਪਰਿ ਛੋਹਿਓ; ਮੁਖ ਤੇ ਸੁਨਿ ਕਰਿ ਗਾਰਾ॥੧॥ ਹੇ ਭਾਈ!ਉਸ ਦੇ ਮੁਖ(ਤੇ) ਤੋਂ (ਗਾਰਾ) ਗਾਲ਼ਾਂ ਸੁਨਿ ਕਰਿ, ਆਪ ਜੀ ਦੇ ਸ੍ਰੀਰ ਊਪਰਿ(ਕਵਨ) ਕਿਹੜਾ (ਚਿਹਨ) ਨਿਸ਼ਾਨ ਫੱਟ (ਛੋਹਿਓ) ਲੱਗ ਗਿਆ ਹੈ?ਸਤਿਗੁਰੂ ਗ਼ੀਬ ਨਿਵਾਜ ਜੀ ਨੇ, ਉਸ ਦੇ ਸ੍ਰੀਰ 'ਤੇ ਹੱਥ ਫੇਰ ਕੇ, ਨਾਨਕ ਨਦਰੀ; ਨਦਰਿ ਨਿਹਾਲ॥ ਪੂਰਨ ਕ੍ਰਿਪਾ ਭਰੀ ਨਿਗ੍ਹਾ ਪਾ ਕੇ, ਨਿਹਾਲ ਕਰ ਦਿਤਾ। ਉਸ ਨੂੰ ਕਮਟਾਲ਼ੂ ਜਾਣ ਕੇ, ਸ਼ੁਭ ਸਿੱਖਿਆ ਬਖ਼ਸ਼ੀ। ਰਹਾਉ॥ ਬਿਸ੍ਰਾਮ ਦੇ ਕੇ ਫ਼ੁਰਮਾਉਂਦੇ ਹਨ:-

(ਨਿ-ਭਰਾਤੇ ਬੋਲੋ) ਸਹਨਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥ ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥੨॥ ਅਮੋਲਕ ਮਹਾਂ ਵਿਸਮਾਦ ਅਰਥ ਪੰਜ ਤੱਤਾਂ ਤੋਂ ਸ਼ੁਭ ਗੁਣ ਧਾਰਨ ਲਈ ਖਿਮਾ ਕਮਾਉਣੁ ਦਾ ਸ਼ੁਭ ਸੱਚਾ ਉਪਦੇਸ਼ ਹੈ:- ਹੇ ਸਤਿਗੁਰੂ ਸਾਹਿਬ ਜੀਓ!ਦਾਸਨ ਦਾਸ ਦਾ ਪੰਜ ਤੱਤਾਂ ਦਾ ਸ੍ਰੀਰ ਹੈ। ਅਕਾਸ਼ ਵਾਂਗ ਪਦਾਰਥ ਨਾਲ ਮੇਰਾ ਚਿੱਤ ਨਹੀਂ ਭਰਦਾ। ਜਿਵੇਂ ਹਵਾ ਕਰਕੇ ਅਫ਼ਰੇਵਾਂ ਹੋ ਜਾਂਦਾ ਹੈ ਤਿਵੇਂ ਦਾਸਨ ਦਾਸ ਅਹੰਕਾਰ ਕਰਕੇ ਫੁੱਲਿਆ ਹੈ। ਜਿਵੇਂ ਪਾਣੀ 'ਚੋਂ ਕਾਮ ਪੈਦਾ ਹੁੰਦਾ ਹੈ ਤਿਵੇਂ ਦਾਸਨ ਦਾਸ ਨੂੰ ਕਾਮ ਵਿਆਪਦਾ ਹੈ। ਜਿਵੇਂ ਧਰਤੀ ਜੜ੍ਹ ਹੈ ਤਿਵੇਂ ਦਾਸਨ ਦਾਸ ਗੁਰਬਾਣੀ ਅਰਥ ਸਮਝਣ, ਗੁਰੂ ਸੇਵਾ ਸਿਮਰਨ ਪ੍ਰਮਾ-ਭਗਤੀ ਕਰਨ ਵੱਲੋਂ ਜੜ੍ਹ ਹਾਂ। ਜਿਵੇਂ ਅਗਨੀ 'ਚੋਂ ਕ੍ਰੋਧ ਪੈਦਾ ਹੁੰਦਾ ਹੈ, ਤਿਵੇਂ ਦਾਸਨ ਦਾਸ ਦਾ ਸ੍ਰੀਰ ਪੰਜਾਂ

ਤੱਤਾਂ ਦਾ ਹੋਣੇ ਕਰਕੇ, ਬੇਸੰਭਾਲ ਕ੍ਰੋਧ ਆ ਜਾਂਦਾ ਹੈ। ਹਜ਼ੂਰ ਕਿਹਾ, "ਪੰਜਾਂ ਤੱਤਾਂ ਦਾ ਇਹ ਗੁਣ ਧਾਰਨ ਕਰੋ। (ਸਹਨਸੀਲ) ਜਿਵੇਂ ਅਕਾਸ਼ 'ਚ ਭਾਵੇਂ ਕਿਤਨੇ ਗੋਲ਼ੇ ਚਲਾਏ ਜਾਣ ਫੇਰ ਵੀ ਸਹਿਨਸ਼ੀਲਤਾ ਰੱਖਦਾ ਹੈ, ਇਸ ਤਰ੍ਹਾਂ ਜੇ ਕੋਈ ਮੰਦੇ ਬਚਨ ਕਹੇ, ਦੁੱਖ ਦੇਵੇ ਤਾਂ (ਸਹਨਸੀਲ) ਸਹਨਸ਼ੀਲਤਾ ਰੱਖੋ। ਯਥਾ:-ਸਹਣਸੀਲ ਸੰਤੰ; ਸਮ ਮਿਤ੍ਰਸੁ ਦੁਰਜਨਹ॥ (ਪਵਨ) ਹਵਾ ਸੁਆਸ ਰੂਪ ਹੋ ਕੇ ਅਮੀਰ ਗ੍ਰੀਬ ਨੂੰ ਇਕੋ ਜਿਹਾ ਸੁਖ ਦਿੰਦੀ ਹੈ। ਯਥਾ:-ਜੈਸੇ ਰਾਜ ਰੰਕ ਕਉ; ਲਾਗੈ ਤੁਲਿ ਪਵਾਨ॥ ਹਵਾ 'ਚ ਸਮਦ੍ਰਿਸਟੀ ਅਤੇ ਸਾਰਿਆਂ ਨੂੰ ਸੁਖ ਦੇਣ ਦਾ ਗੁਣ ਹੈ। ਇਸ ਤਰ੍ਹਾਂ ਹਵਾ ਤੋਂ, ਧੰਨ ਧੰਨ ਸਤਿਗੁਰੂ, ਨਾਨਕ ਨਾਮੁ ਚੜ੍ਹਦੀ ਕਲਾ॥ ਤੇਰੇ ਭਾਣੇ.ਸ੍ਰਬੱਤ ਦਾ ਭਲਾ॥ ਸਾਰਿਆਂ 'ਤੇ ਸਮਦ੍ਰਿਸਟੀ ਰੱਖ ਕੇ ਸਭ ਨੂੰ ਸੁਖ ਦੇਣ ਵਾਲਾ ਗੁਣ ਧਾਰਨ ਕਰੋ। (ਅਰੁ) ਅਤੇ ਪਾਣੀ ਸਾਰਿਆਂ ਦੀ ਪਿਆਸ ਬੁਝਾਉਂਦਾ ਹੈ, ਮੈਲ਼ ਧੋਂਦਾ ਹੈ ਪਰ ਫੇਰ ਭੀ ਨਿਰਮਲ ਦਾ ਨਿਰਮਲ ਹੀ ਰਹਿੰਦਾ ਹੈ। ਇਸ ਤਰ੍ਹਾਂ ਪਾਣੀ ਵਾਂਗ, ਗੁਰਬਾਣੀ ਕਥਾ ਕੀਰਤਨ ਦੁਆਰਾ ਆਪਣੀ, ਸਭ ਦੀ ਤ੍ਰਿਸਨਾ ਦੀ ਪਿਆਸ ਬੁਝਾਉ। ਸਭ ਦੀ ਮੈਲ਼ ਧੋ ਕੇ ਉੱਜਲ ਰਹੋ। ਪਾਣੀ ਸਾਰੀ ਬਨਾਸਪਤੀ ਨੂੰ ਹਰਾ ਭਰਾ ਕਰਦਾ ਹੈ, ਇਸ ਤਰ੍ਹਾਂ ਗੁਰਬਾਣੀ ਸੁਣਾ ਕੇ ਸਾਰੇ ਵਾਤਾਵਰਨ ਨੂੰ ਹਰਾ ਭਰਾ ਕਰੋ। ਬਸੁਧਾ ਖਿਮਾ ਨਿਭਰਾਤੇ॥ (ਬਸੁਧਾ) ਧਰਤੀ 'ਤੇ ਭਾਵੇਂ ਕੋਈ ਮੈਲ਼ ਤਿਆਗੇ, ਭਾਵੇਂ ਪੁੱਟੇ ਪਰ ਫੇਰ ਭੀ ਖਿਮਾ ਹੀ ਰੱਖਦੀ ਹੈ। ਬੇਅੰਤ ਬ੍ਰਿਛ ਸਮੁੰਦ੍ਰ ਪਹਾੜ ਜੀਵ, ਸਭ ਦਾ ਭਾਰ ਸਹਾਰਦੀ ਹੈ। ਇਸ ਤਰ੍ਹਾਂ ਧੀਰਜ ਖਿਮਾ ਦਾ ਸੁਭਾਅ ਧਾਰਨ ਕਰੋ। ਨਿਭਰਾਤੇ:-ਜਿਵੇਂ ਅੱਗ ਪ੍ਰਕਾਸ਼ ਕਰਕੇ ਅੰਧੇਰਾ ਚੁੱਕ ਕੇ, (ਨਿਭਰਾਤੇ) (ਨਿ+ਭਰਾਤੇ) (ਭਰਾਤੇ) ਭ੍ਰਮ ਭ੍ਰਾਂਤੀ ਤੋਂ (ਨਿ) ਰਹਿਤ ਕਰਦੀ ਹੈ। ਇਉਂ ਅੱਗ ਵਾਂਗ ਗੁਰਬਾਣੀ ਨਾਲ, ਦੂਜਿਆਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰਕੇ, ਅਗਿਆਨ ਦਾ ਹਨ੍ਹੇਰਾ ਦੂਰ ਕਰਕੇ, ਭਰਮ ਭ੍ਰਾਂਤੀ ਤੋਂ ਰਹਿਤ ਕਰੋ। ਜਿਵੇਂ ਅੱਗ ਪਾਲ਼ਾ ਦੂਰ ਕਰਦੀ ਹੈ। ਯਥਾ:- ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥ ਇਸ ਤਰ੍ਹਾਂ ਗੁਰਬਾਣੀ ਨਾਲ ਦੂਜਿਆਂ ਦਾ ਪਾਪਾਂ ਰੂਪੀ ਪਾਲ਼ਾ ਦੂਰ ਕਰੋ।

ਪੰਚ ਤਤ ਮਿਲਿ ਭਇਓ ਸੰਜੋਗਾ; ਇਨ ਮਹਿ ਕਵਨ ਦੁਰਾਤੇ॥੨॥ ਅਕਾਸ਼ ਪਉਣ ਪਾਣੀ ਧਰਤੀ ਅਗਨੀ, ਪੰਚ ਤਤ ਦਾ(ਸੰਜੋਗਾ) ਮੇਲਾ, ਮਿਲਿ ਕੇ ਸ੍ਰੀਰ(ਭਇਓ) ਹੋਇਆ ਹੈ। ਯਥਾ:-ਪਾਂਚ ਤਤ ਕੋ ਤਨ ਰਚਿਓ; ਜਾਨਹੁ ਚਤੁਰ ਸੁਜਾਨ॥ ਵਾ ਪੰਚ ਤਤ ਦੇ ਸ਼ੁਭ ਗੁਣਾਂ ਦੀ ਸ਼ੁਭ ਧਾਰਨਾ'ਚ ਮਿਲਿ ਕੇ, ਪ੍ਰੇਮੀਆਂ ਦਾ ਵਾਹਿਗੁਰੂ ਜੀ ਨਾਲ(ਸੰਜੋਗਾ) ਮੇਲਾ(ਭਇਓ) ਹੋਇਆ ਹੈ। ਇਨ ਬਚਨਾਂ (ਮਹਿ) 'ਚ ਦੱਸੋ(ਦੁਰਾਤੇ) ਦ੍ਵੈਤ, ਛੁਪਾ ਬਾਜ਼ੀ ਕਿਹੜੀ ਹੈ? ਇਨ੍ਹਾਂ ਪੰਜਾਂ ਤੱਤਾਂ ਦੇ ਉਪ੍ਰੋਕਤ ਸ਼ੁਭ ਗੁਣ ਧਾਰਨ ਕਰਕੇ, ਕਦੇ ਭੁੱਲ ਕੇ ਭੀ ਗਾਲ਼ ਨਹੀਂ ਕੱਢਣੀ ਚਾਹੀਦੀ। ਜੇ ਕੋਈ ਗਾਲ਼ ਕੱਢੇ ਤਾਂ ਅਕਾਸ਼ ਵਾਂਗ ਸਹਿਣਸੀਲਤਾ ਸਹਿਤ, ਨਿਰਖੋਭ ਰਹਿਣਾ, ਹਵਾ ਵਾਂਗ ਸਮਦ੍ਰਿਸਟੀ ਰੱਖ ਕੇ ਗਾਲ਼ ਜਰਨੀ। ਪਾਣੀ ਵਾਂਗ ਪਰਾਈ ਮੈਲ਼ ਲਾਹ ਕੇ, ਉੱਜਲਤਾ ਰੱਖਣੀ, ਭਾਵ ਗਾਲ਼ ਤੋਂ ਉੱਜਲ ਰਹਿਣਾ। ਗਾਲ਼ ਕੱਢਣ ਵਾਲੇ ਨੂੰ ਧਰਤੀ ਵਾਂਗ ਖਿਮਾ ਕਰ ਦੇਣੀ। ਅੱਗ ਵਾਂਗ ਗਾਲ਼ ਕੱਢਣ ਵਾਲੇ ਦਾ ਪਾਪਾਂ ਰੂਪੀ ਪਾਲ਼ਾ ਲਾਹ ਕੇ, ਉਸ ਦਾ ਅਗਿਆਨ ਦਾ ਹਨ੍ਹੇਰਾ ਮੇਟ ਕੇ, ਗਿਆਨ ਦਾ ਪ੍ਰਕਾਸ਼ ਬਖ਼ਸ਼ਣਾ।

ਭਾਵ ਅਰਥ:-ਪਰਮਪੂਜਨੀਕ ਪੰਜਵੇਂ ਪਾਤਿਸਾਹ ਜੀ, ਸਿੱਖ ਨੂੰ ਗਾਲ਼ ਜ਼ਰਨ ਦਾ ਪਰਮ ਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ:-ਹੇ ਪ੍ਰੇਮੀਓ!ਅਕਾਲ ਪੁਰਖ ਜੀ ਨੇ ਇਨ੍ਹਾਂ ਪੰਜਾਂ ਤੱਤਾਂ ਨੂੰ ਖਿਮਾ ਸਹਿਨਸ਼ੀਲਤਾ, ਨਿਰਖੋਭਪੁਣਾ ਸਮਦ੍ਰਿਸਟ ਸੁਭਾਅ ਬਖ਼ਸ਼ਿਆ ਹੈ। ਜਿਸ ਕਰਕੇ ਪੰਚ ਤੱਤ ਰਚਿਤ ਸ੍ਰੀਰ, ਪ੍ਰਫੁੱਲਤ ਹੁੰਦਾ ਹੈ। ਇਸ ਤਰ੍ਹਾਂ ਅਨੰਤ ਬ੍ਰਹਮੰਡ ਦੀ ਰਚਨਾ, ਪੰਜਾਂ ਤੱਤਾਂ ਕਰਕੇ ਰਚੀ ਹੈ। ਇਨ੍ਹਾਂ ਪੰਜਾਂ ਤੱਤਾਂ 'ਚ ਉਪ੍ਰੋਕਤ ਸ਼ੁਭ ਗੁਣ ਵਾਹਿਗੁਰੂ ਜੀ ਨੇ ਪਾਏ ਹਨ। ਜਿਸ ਕਰਕੇ ਸਾਰੀ ਰਚਨਾ ਨਿਯਮ 'ਚ ਪ੍ਰਪੱਕ ਬੱਝੀ ਹੋਈ ਹੈ। ਹੇ ਪ੍ਰੇਮੀ ਜਨੋ!ਧਰਤੀ ਨੂੰ ਭਾਵੇਂ ਕੋਈ ਪੁੱਟੇ, ਚਾਹੇ ਇਸ ਤੇ ਮੈਲ਼ ਤਿਆਗੇ, ਖਿਮਾ ਧੀਰਜ ਰੱਖਦੀ ਹੈ। ਬਨਾਸਪਤੀ ਧਰਤੀ ਤੋਂ ਪੈਦਾ ਹੁੰਦੀ ਹੈ। ਪਹਾੜ ਸਮੁੰਦ੍ਰ ਜੰਗਲ ਦਰਿਆ ਜੀਅ ਜੰਤ ਸਭ ਦਾ ਭਾਰ ਸਹਾਰਦੀ ਹੈ। ਅਕਾਸ਼ 'ਚ ਭਾਵੇਂ ਕਿਤਨੇ ਗੋਲ਼ੇ ਚਲਾਏ ਜਾਣ, ਨਿਰਖੋਭ ਰਹਿੰਦਾ ਹੈ, ਸਾਰਿਆਂ ਨੂੰ ਆਪਣੇ 'ਚ ਨਿਵਾਸ ਦਿੰਦਾ ਹੈ। ਸਾਰੀ ਰਚਨਾ 'ਚ ਅਕਾਸ਼ ਹੈ, ਇਸ ਤੋਂ ਬਿਨਾ ਸਭ ਮਰ ਜਾਣ। ਹਵਾ ਅਮੀਰ ਗ੍ਰੀਬ ਨੂੰ ਸੁਆਸ ਦੇਣ ਰੂਪ ਇੱਕੋ ਜਿਹਾ ਸੁਖ ਬਖ਼ਸ਼ਦੀ ਹੈ। ਪਾਣੀ ਪਿਆਸ ਬੁਝਾਉਂਦਾ ਹੈ, ਮੈਲ਼ ਧੋ ਕੇ ਆਪ ਉੱਜਲ ਦਾ ਉੱਜਲ ਰਹਿੰਦਾ ਹੈ। ਪਾਣੀ ਨਾਲ ਸਾਰੇ ਜੀਅ ਅਗਨੀ ਪ੍ਰਫੁੱਲਤ ਹੁੰਦੀ ਹੈ। ਅਗਨੀ ਖਾਣਾ ਹਜ਼ਮ ਕਰਦੀ ਹੈ, ਖਾਣਾ ਪਕਾਉਂਦੀ ਹੈ, ਬਨਾਸਪਤੀ, ਸਾਰੇ ਜੀਅ ਅਗਨੀ ਨਾਲ ਪ੍ਰਫੁਲਤ ਹੁੰਦੇ ਹਨ। ਠੰਢ 'ਚ ਭਾਵੇਂ ਕੋਈ ਅੱਗ ਬੁਝਾਉਣ ਜਾਵੇ ਤਾਂ ਭੀ ਉਸ ਦਾ ਪਾਲ਼ਾ ਦੂਰ ਕਰਦੀ ਹੈ। ਹੇ ਭਾਈ!ਪੰਜਾਂ ਤੱਤਾਂ 'ਤੋਂ ਉਪ੍ਰੋਕਤ ਗੁਣ ਧਾਰਨ ਕਰਕੇ ਖਿਮਾ ਕਮਾਉ।

ਜਿਨਿ ਰਚਿ ਰਚਿਆ ਪੁਰਖਿ ਬਿਧਾਤੈ; ਨਾਲੇ ਹਉਮੈ ਪਾਈ॥ ਜਿਨਿ ਬਹੁ ਵਚਨ ਸਤਿਕਾਰ ਲਈ ਕਿਹਾ ਹੈ(ਜਿਨਿ) ਜਿਨ੍ਹਾਂ(ਪੁਰਖਿ) ਪੂਰਨ(ਬਿਧਾਤੈ) ਵਾਹਿਗੁਰੂ ਜੀ ਨੇ, ਪੰਜ ਤੱਤ ਰਚਿ ਕੇ, ਰਚਨਾ ਨੂੰ ਰਚਿਆ ਹੈ, ਓਹ ਨਾਲੇ ਹੀ ਵਸਦੇ ਹਨ। ਹੇ ਮਹਾਰਾਜ ਸਾਹਿਬ ਜੀ!ਇਹ ਕਿਉਂ ਵਿਛੁੜ ਗਿਆ?ਉੱਤ੍ਰ:-ਹਉਮੈ ਪਾਈ॥ ਇਸ ਨੇ ਕਰਤਾ ਪੁਰਖ ਨੂੰ ਰਚਨਹਾਰ ਨਹੀਂ ਮੰਨਿਆਂ। ਰਚਨਹਾਰ ਦੇ ਮਹਾਂ ਮਹਾਨ ਪਰਉਪਕਾਰ ਭੁਲਾ ਕੇ ਅਕ੍ਰਿਤਘਣ ਬਣ ਗਿਆ, ਆਪਣੇ ਆਪ ਨੂੰ ਥਾਪ ਕੇ, ਆਪਣੇ ਦਿਲ 'ਚ ਹਉਮੈ ਪਾਈ ਹੈ। ਇਸ ਲਈ ਇਸ ਨੂੰ ਡੰਡ ਮਿਲਿਆ ਹੈ। ਜਨਮ ਮਰਣ ਉਸ ਹੀ ਕਉ ਹੈ ਰੇ; ਓਹਾ ਆਵੈ ਜਾਈ॥੩॥ ਜੋ ਨਾਸ਼ਵੰਤ ਪਸਾਰੇ 'ਚ ਰਚ ਕੇ, ਪਾਪ ਕਰਕੇ ਹਉਮੈ ਕਰਦਾ ਹੈ, (ਰੇ) ਹੇ ਭਾਈ! ਉਸ(ਕਉ) ਨੂੰ ਹੀ ਜਨਮ ਮਰਣ ਹੈ; (ਓਹਾ) ਉਹ ਜਨਮ ਧਾਰ ਕੇ (ਆਵੈ) ਆਵੇਗਾ, ਮਰ ਕੇ (ਜਾਈ) ਜਾਵੇਗਾ। ਬਰਨੁ ਚਿਹਨੁ ਨਾਹੀ ਕਿਛੁ ਰਚਨਾ; ਮਿਥਿਆ ਸਗਲ ਪਸਾਰਾ॥ ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥੪॥ ੪॥) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਨਿਮ੍ਰਤਾ ਦੇ ਸਾਗਰ, ਬ੍ਰਹਮ ਰਤਨਾਗਰ, ਸਮਰੱਥ ਸੁਆਮੀ ਵਾਹਿਗੁਰੂ(ਨਾਨਕੁ) ਸਤਿਗੁਰੂ ਅਰਜਨ ਦੇਵ ਸਾਹਿਬ ਅੰਤਰਜਾਮੀ ਸਮਰੱਥ ਸੁਆਮੀ ਜੀ(ਭਣਤਿ) ਕਥਨ ਕਰਦੇ ਹਨ, ਹੇ ਪ੍ਰੇਮੀ ਜੀ, ਗ਼ਾਲ਼ ਸੁਣ ਕੇ ਪਰੇਸ਼ਾਨ ਨ ਹੋਵੋ, ਅਕਾਲ ਜੀ ਦੇ ਮਹਾਂ ੩ ਵਿਸਮਾਦ ਕੌਤਕ ਸੁਣੋ:-ਅਨੰਤ ਬ੍ਰਹਮੰਡ ਖਾਣੀ ਬਾਣੀ ਦਾ(ਸਗਲ) ਸਾਰਾ (ਪਸਾਰਾ) ਵਿਸਥਾਰ(ਮਿਥਿਆ) ਨਸ਼ਵੰਤ, ਝੂਠਾ, ਅਣਹੋਇਆ ਹੈ,

ਰਚਨਾ ਦਾ(ਬਰਨੁ) ਰੰਗ (ਚਿਹਨੁ) ਨਿਸ਼ਾਨ ਅਕਾਰ ਕਿਛੁ ਭੀ ਸੱਚਾ ਨਾਹੀ, ਚਲਿਆ ਜਾਵੇਗਾ, ਅਕਾਲ ਜੀ (ਜਬ) ਜਦੋਂ ਅਪਣੇ ਅਨੰਤ ਬ੍ਰਹਮੰਡ ਦਾ ਖੇਲ, ਆਪਣੇ ਨਿਰਗੁਨ ਸਰੂਪ ਜੀ'ਚ(ਉਝਾਰੈ) ਲੀਣ ਕਰ ਲੈਣਗੇ। (ਤਬ) ਤਦੋਂ (ਏਕੰਕਾਰਾ) ਪ੍ਰਕਾਸ਼ ਸਰੂਪ ਬ੍ਰਹਮ (ਏਕੈ) ਇੱਕ ਨਿਰੰਕਾਰ ਜੀ ਹੀ ਰਹਿ ਜਾਣਗੇ। ਯਥਾ:-ਅਨੇਕ ਹੈਂ॥ ਫਿਰ ਏਕ ਹੈਂ॥) ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥) ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥) ਉਪ੍ਰੋਕਤ ਸਬਦ 'ਚ ਅੰਤਰਜਾਮੀ ਸੋ ਪ੍ਰਭੁ ਮੇਰਾ; ਸਰਬ ਰਹਿਆ ਭਰਪੂਰੇ॥ ਅਤੇ ਦੀਨ ਦਇਆਲ ਦਮੋਦਰ ਰਾਇਆ ਜੀਉ॥ ਦੇ ਅਵਤਾਰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ, ਕੋਟਿ ਬ੍ਰਹਮੰਡ ਦੇ ਪਸਾਰੇ ਨੂੰ ਨਾਸਵੰਤ ਦੱਸਿਆ ਹੈ। ਇਸ ਲਈ ਸ੍ਰੀਰ ਵੀ ਨਾਸਵੰਤ ਹੈ। ਪਹਿਲਾਂ ਤਾਂ ਉਪਦੇਸ਼ ਹੈ ਕਿ ਗਾਲ਼ ਨਹੀਂ ਕੱਢਣੀ, ਕਿਉਂਕਿ ਫਿੱਕਾ ਬੋਲਣ ਨਾਲ ਤਨ ਮਨ ਫਿੱਕਾ ਹੋ ਜਾਂਦਾ ਹੈ। ਯਥਾ:- ਨਾਨਕ.ਫਿਕੈ ਬੋਲਿਐ; ਤਨੁ ਮਨੁ ਫਿਕਾ ਹੋਇ॥ ਗੁਰਮੁਖਿ ਤਾਂ ਇਹ ਗੱਲ ਮੰਨ ਲੈਣਗੇ ਪਰ ਮਨਮੁਖ ਨਹੀਂ ਮੰਨਣਗੇ। ਜੇ ਮਨਮੁਖ ਗਾਲ਼ ਭੀ ਕੱਢੇ ਤਾਂ ਗੁਰਮੁਖਾਂ ਨੂੰ ਗਾਲ਼ ਜ਼ਰਨ ਦਾ ਉਪਦੇਸ਼ ਹੈ। ਬ੍ਰਹਮ ਜੀ ਸਦਾ ਨਿਰਲੇਪ ਹਨ ਇਨ੍ਹਾਂ ਨੂੰ ਕੋਈ ਗਾਲ਼ ਕੱਢ ਕੇ ਜਾਂ ਸ਼ਸ਼ਤ੍ਰਾਂ ਕਰਕੇ ਕੱਟ ਨਹੀਂ ਸਕਦਾ। ਸਤਿਗੁਰਾਂ ਨੇ ਗੁਰਬਾਣੀ ਦੁਆਰਾ, ਗੁਰਸੇਵਕ ਜੀ ਦੇ ਰਿਦੇ 'ਚ ਵਸ ਕੇ ਆਪ ਹੀ ਗਾਲ਼ ਜ਼ਰਨੀ ਹੈ। ਪ੍ਰੇਮੀ ਗੁਰਸੇਵਕ ਜੀ ਹਰ ਸਮੇਂ ਨਾਮ ਜਪ ਕੇ, ਵਿਆਪਕ 'ਚ ਲੀਣ ਰਹਿਣ।

ਸਿੱਖਿਆ ਰੂਪ ਸਾਖੀ:-ਸ਼ਹਿਨਸ਼ੀਲਤਾ ਵਾਲੇ ਪੂਰਨ ਮਹਾਤਮਾ ਨੂੰ ਕਿਸੇ ਗਾਲ਼ਾਂ ਕੱਢੀਆਂ ਉਨ੍ਹਾਂ ਨੇ ਹੱਸ ਕੇ ਜ਼ਰ ਲਈਆਂ। ਉਨ੍ਹਾਂ ਦੇ ਸੇਵਕ ਗੁੱਸੇ ਨਾਲ ਗਾਲ਼ਾਂ ਕੱਢਣ ਵਾਲੇ ਨੂੰ ਕੁੱਟਣ ਲਈ ਤਿਆਰ ਹੋ ਗਏ ਤਾਂ ਮਹਾਤਮਾ ਕਿਹਾ, "ਜੇ ਕੋਈ ਚੀਜ਼ ਦੇਵੇ ਨ ਲਵੋ, ਚੀਜ਼ ਉਸ ਦੇ ਪਾਸ ਹੀ ਰਹੇਗੀ। ਇਸ ਤਰ੍ਹਾਂ ਜੇਕਰ ਗਾਲ਼ਾਂ ਦਾ ਜਵਾਬ ਗਾਲ਼ਾਂ ਨਾ ਦੇਈਏ ਤਾਂ ਗਾਲ਼ਾਂ ਦੇਣ ਵਾਲੇ ਦੇ ਪਾਸ ਹੀ ਰਹਿੰਦੀਆਂ ਹਨ।

੨੫੩. (੧੦੧੭) ਮਾਰੂ ਮਹਲਾ ੫॥ ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ.ਨ ਕੀਨੋ ਰੋਸੁ॥ ਸੰਪੂਰਨ ਗੁਰਸਬਦ ਜੀ ਦੇ ਅਰਥ ਅਰੰਭ:-ਬ੍ਰਿਛ ਵਾਂਗ ਮਹਾਨ ਪਰਉਪਕਾਰੀ ਸੰਤਾਂ ਦੀ ਸਾਖੀ। ਰਹਾਉ ਦੀਆਂ ਤੁਕਾਂ:-ਮਨ ਮੇਰੇ; ਰਾਮ ਰਉ ਨਿਤ ਨੀਤਿ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ ਰਹਾਉ॥ ਹੇ ਮੇਰੇ ਮਨ!(ਕ੍ਰਿਪਾਲ) (ਕ੍ਰਿਪਾ+ਆਲ) ਕ੍ਰਿਪਾ ਦੇ(ਆਲ) ਘਰ(ਦਇਆਲ) ਦਇਆ ਦੇ ਘਰ(ਗੋਬਿੰਦ) (ਗੋ) ਇੰਦ੍ਰੀਆਂ ਦੇ(ਬਿੰਦ) ਪ੍ਰਕਾਸ਼ਕ (ਦੇਵ) ਪੂਜਨੀਕ, ਪਿਤਾ ਬ੍ਰਹਮ ਜੀ ਦੇ (ਸੰਤਨਾ) ਸੰਤਾਂ ਮਹਾਂਪੁਰਸ਼ਾਂ ਕੀ(ਰੀਤਿ) ਮਰਯਾਦਾ(ਸੁਨਿ) ਸੁਨਣਾ ਕਰ। ਜਿਵੇਂ ਉਹ ਸੁਆਸ ੨ ਨਾਮ ਜਪਦੇ ਜਪਾਉਂਦੇ ਹਨ, ਤਿਵੇਂ ਹੇ ਮੇਰੇ ਮਨ! (ਨਿਤ ਨੀਤਿ) ਨਿੱਤ ੨ (ਰਾਮ) ਵਿਆਪਕ ਬ੍ਰਹਮ ਜੀ ਨੂੰ(ਰਉ) ਉਚਾਰਨਾ ਕਰ। ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਦੇ ਅਵਤਾਰ ਬ੍ਰਹਮ ਪ੍ਰਭ ਸਮਰੱਥ, ਹੇ ਸਤਿਗੁਰੂ ਅਰਜਨ

ਦੇਵ ਸਾਹਿਬ ਜੀਓ !ਆਪ ਜੀ ਸ਼ੁਭ ਗੁਣਾਂ ਦੇ ਮਾਲਕ ਹੋਂ, ਆਪਣੇ ਸ਼ੁਭ ਉਪਦੇਸ਼ ਦੁਆਰਾ, ਪਸ਼ੂ ਪ੍ਰੇਤ ਰਾਖਸ਼ ਬੁੱਧੀ ਵਾਲੇ ਜੀਵਾਂ ਨੂੰ ਸੰਤ ਬਨਾਉਣ ਵਾਲੇ ਹੋਂ। ਧੰਨ ਸਤਿਗੁਰੂ ਸਾਹਿਬ ਜੀ, ਬ੍ਰਿਛ ਜ਼ਹਾਜ਼ ਧਰਤੀ, ਅਕਾਸ਼ ਸੂਰਜ ਹਵਾ ਅਗਨੀ ਇਨ੍ਹਾਂ ਸੱਤਾਂ ਦੇ ਸ਼ੁਭ ਗੁਣਾਂ ਦੇ ਦ੍ਰਿਸਟਾਂਤ ਦੁਆਰਾ, ਸੰਤਾਂ ਮਹਾਂਪੁਰਸ਼ਾਂ ਦੇ ਸ਼ੁਭ ਗੁਣ ਦੱਸਦੇ ਹਨ। ਬ੍ਰਿੱਛ ਦਾ ਦ੍ਰਿਸਟਾਂਤ:-ਇੱਕ ਜਿਮੀਂਦਾਰ ਗਰਮੀ ਨਾਲ ਵਿਆਕੁਲ ਹੋ ਕੇ, ਹਲ਼ ਛੱਡ ਕੇ, ਅੰਬ ਹੇਠਾਂ ਸੌਂ ਗਿਆ। ਉਸ ਨੇ ਉੱਠ ਕੇ ਅੰਬ ਚੂਪੇ, ਫੇਰ ਇੱਕ ਸੁੱਕਾ ਟਾਹਣਾ ਵੱਢ ਲਿਆ, ਪਰ ਬ੍ਰਿਛ ਨੇ ਗੁੱਸਾ ਨਹੀਂ ਕੀਤਾ। ਗੁੱਸਾ ਤਾਂ ਕੀ ਕਰਨਾ ਸੀ?ਲੋੜੀਂਦੀਆਂ ਚੀਜ਼ਾਂ ਬਨਾਉਣ ਦਾ ਉਸ ਦਾ ਕੰਮ ਭੀ ਸਵਾਰ ਦਿਤਾ। ਇਸ ਤਰ੍ਹਾਂ ਸੰਤਾਂ 'ਚ ਬ੍ਰਿਛ ਵਾਂਗ ਪਰਉਪਕਾਰੀ ਗੁਣ ਹਨ।

ਸੰਤਾਂ ਦੀ ਸਾਖੀ:-ਹਰਖ ਸੋਗ.ਜਾ ਕੈ ਨਹੀ; ਬੈਰੀ ਮੀਤ ਸਮਾਨ॥ ਵਾਲੀ ਉੱਚੀ ਅਵਸਥਾ ਵਾਲੇ, ਇੱਕ ਭਜਨਾਨੰਦੀ ਮਹਾਤਮਾ ਸਨ, ਜਿਨ੍ਹਾਂ ਦੀ ਉਮਰ ਸੌ ਵਰ੍ਹੇ ਤੋਂ ਉੱਪਰ ਸੀ। ਉਨ੍ਹਾਂ ਕੋਲ਼ ਇੱਕ ਲਾਲਚੀ ਬੰਦੇ ਦਾ ਲੜਕਾ ਪੜ੍ਹਦਾ ਸੀ। ਗੁਰਮੁਖਿ ਮਹਾਂਪੁਰਸ਼ਾਂ ਦੀ ਸੁਸੰਗਤ ਕਰਕੇ, ਪੂਰਨ ਗੁਰਮੁਖਿ ਬਣ ਗਿਆ। ਮਹਾਂ ਪਾਪੀ ਲਾਲਚੀ ਨੂੰ ਕਿਸੇ ਨੀਚ ਨੇ ਕਿਹਾ, "ਤੇਰਾ ਬੱਚਾ ਤਾਂ ਸਾਧ ਜੋਗਾ ਹੀ ਰਹਿ ਗਿਆ ਹੈ, ਤੂੰ ਇਸ ਨੂੰ ਆਖ, ਸੰਤਾਂ ਤੋਂ ਇੱਕ ਲਾਲ ਮੰਗ ਕੇ ਲਿਆਵੇ। " ਬੱਚੇ ਨੇ ਸੰਤਾਂ ਨੂੰ ਕਿਹਾ, "ਬਾਬਾ ਜੀ !ਮੇਰਾ ਪਿਤਾ ਲਾਲਚ ਦੇ ਵੱਸ ਹੋ ਕੇ, ਦਾਸਨ ਦਾਸ ਨੂੰ ਆਪ ਜੀ ਪਾਸ ਆਉਣ ਤੋਂ ਰੋਕਦਾ ਹੈ। ਜੇਕਰ ਇੱਕ ਲਾਲ ਬਖ਼ਸ਼ ਦੇਵੋ ਤਾਂ ਚੁੱਪ ਕਰ ਜਾਵੇਗਾ। "ਪੂਰਨ ਸੱਚੇ ਮਹਾਤਮਾ ਜੀ ਨੇ ਵਿਚਾਰਿਆ, ਇਹ ਬੱਚਾ ਨਿਸ਼ਕਪਟ ਹੈ, ਇਸ ਨੂੰ ਬ੍ਰਹਮ ਵਿਦਿਆ ਪੜ੍ਹਾਂ ਦੇਵਾਂ, ਜਿਸ ਕਰਕੇ ਇਹ ਦੁਨੀਆਂ ਤੇ ਸੂਰਜ ਵਾਂਗ ਚਮਕੇ ਸ੍ਰਬੱਤ ਦਾ ਭਲਾ ਕਰੇ। ਦਇਆਲ ਦੇਵ ਕ੍ਰਿਪਾਲ ਗੋਬਿੰਦ; ਦੇ ਰੂਪ ਸੰਤਾਂ ਨੇ ਇੱਕ ਲਾਲ ਦੀ ਬਜਾਏ, ਝੱਟਪੱਟ ਲਾਲਾਂ ਦੀ ਮੱਘੀ ਕੱਢ ਕੇ ਲਿਆਂਦੀ 'ਤੇ ਕਿਹਾ, "ਲੈ ਬੱਚਾ ਤੇਰੇ ਭਾਗ ਚੰਗੇ ਹਨ, ਇਹ ਸਾਰੀ ਹੀ ਲੈ ਜਾ। "ਉਸ ਨੇ ਲਿਜਾ ਕੇ ਅਪਣੇ ਹਲ਼ਕੇ ਪਿਤਾ ਨੂੰ ਦੇ ਦਿੱਤੀ। ਓਸੇ ਸੰਤ ਦੋਖੀ ਨੇ ਫੇਰ ਲਾਲਚੀ ਨੂੰ ਖੋਟੀ ਪ੍ਰੇਰਨਾ ਦਿਤੀ, "ਹੁਣ ਤਾਂ ਤੇਰਾ ਬੱਚਾ ਸਾਧ ਨੇ ਮੁੱਲ ਹੀ ਖ਼ਰੀਦ ਲਿਆ ਹੈ। " ਇਹ ਸੁਣ ਕੇ ਲਾਲਚੀ ਸੋਚੀਂ ਪੈ ਗਿਆ, ਪੁੱਛਿਆ "ਕੀ ਕਰਾਂ?ਸੰਤ ਦੋਖੀ ਨੇ ਕਿਹਾ, "ਸੰਤਾਂ ਨੂੰ ਰੋਟੀ ਛਕਾਉਣ ਦੇ ਬਹਾਨੇ ਘਰੇ ਬੁਲਾ ਕੇ ਵੱਢ ਦੇ, ਸੰਤਾਂ ਦਾ ਡੇਰਾ ਤੇਰੇ ਬੱਚੇ ਨੇ ਹੀ ਸੰਭਾਲ਼ ਲੈਣਾ ਹੈ। "ਮੂਰਖੁ ਹੋਵੈ.ਸੋ ਸੁਣੈ; ਮੂਰਖ ਕਾ ਕਹਣਾ॥ ਅਨੁਸਾਰ ਲਾਲਚੀ ਨੇ ਸੰਤਾਂ ਨੂੰ ਵੱਢ ਕੇ, ਮਾਸ ਕਸਾਈ ਨੂੰ ਵੇਚ ਦਿਤਾ। ਇੱਕ ਸਿਪਾਹੀ ਨੇ, ਕਸਾਈ ਤੋਂ ਇੱਕ ਸੇਰ ਮਾਸ ਮੰਗਿਆ, ਤਾਂ ਕਸਾਈ ਨੇ ਕਿਹਾ, "ਇੱਕ ਪਾਈਆ ਹੈ। "ਵਿਸਮਾਦ ਅਗੰਮੀ ਅਵਾਜ਼ 'ਚ ਸੰਤ ਜੀ ਬੋਲੇ, "ਸੰਤ ਪਾਈਆ ਨਹੀਂ ਸੇਰ ਹੁੰਦੇ ਹਨ। " ਸਿਪਾਹੀ ਨੇ ਪੁੱਛਿਆ, "ਬਾਬਾ ਜੀ ਆਪ ਜੀ ਜਿਉਂਦੇ ਹੋ ਸਕਦੇ ਹੋਂ?"ਤਾਂ ਸੰਤਾਂ ਨੇ ਕਿਹਾ, "ਹਾਂ ਭਾਈ !ਦਾਸਨ ਦਾਸ ਦੇ ਮਾਸ 'ਤੇ ਚਾਦਰਾ ਪਾ ਕੇ, ਵਾਹਿਗੁਰੂ ਮੰਤ੍ਰ ਦਾ ਜਾਪ ਕਰੋ। " ਇਸੇ ਤਰ੍ਹਾਂ ਹੀ ਕੀਤਾ ਤਾਂ ਸੰਤ ਮਹਾਂਪੁਰਸ਼ ਵਾਹਿਗੁਰੂ ਵਾਹਿਗੁਰੂ ਜਪਦੇ ਉਠੇ। ਸੰਤਾਂ ਨੂੰ ਪੁੱਛਿਆ, "ਮਹਾਂਪੁਰਸ਼ੋ ਆਪ ਜੀ ਨੂੰ ਕਿਸ ਪਾਪੀ ਨੇ ਵੱਢਿਆ ਸੀ। "ਤਾਂ ਸੰਤਾਂ ਨੇ ਕਿਹਾ, "ਭਾਈ ਸਤਿ ਕਰਤਾਰ ਦਾ ਜਾਪ ਕਰੋ, ਰਜ਼ਾ ਮੰਨੋ

ਸੂਬੱਤ ਦਾ ਭਲਾ ਹੋਵੇ। " ਕਸਾਈ ਨੂੰ ਕੁੱਟਿਆ ਤਾਂ ਉਸ ਨੇ ਪਾਪੀ ਲਾਲਚੀ ਦਾ ਨਾਮ ਦੱਸ ਦਿਤਾ। ਝੱਟਪੱਟ ਸੰਤ ਦੋਖੀ ਹਤਿਆਰੇ ਲਾਲਚੀ ਨੂੰ ਫੜ ਕੇ, ਸੰਤਾਂ ਮਹਾਂਪੁਰਸ਼ਾਂ ਦੇ ਪਾਸ ਲਿਆ ਕੇ ਪੁੱਛਿਆ, ਬਾਬਾ ਜੀ!ਇਸ ਨੂੰ ਕੀ ਡੰਡ ਦੇਈਏ?ਇਸ ਨੇ ਵੱਡਾ ਭਾਰੀ ਗੁਨਾਹ ਕੀਤਾ ਹੈ। ਸੰਤਾਂ ਨੇ ਕਿਹਾ, "ਹੇ ਰਾਜਨ!ਇਸ ਨੂੰ ਦੋ ਪਿੰਡ ਅਤੇ ਮਾਇਆ ਦੇ ਦਿਉ, ਇਸ ਲਾਲਚ ਕਰਕੇ ਦਾਸਨ ਦਾਸ ਨੂੰ ਵੱਢਿਆ ਸੀ। " ਰਾਜੇ ਨੇ ਹੈਰਾਨ ਹੋ ਕੇ ਪੁੱਛਿਆ, "ਜੀ! ਇਹ ਕੀ ਕਾਰਨ ਹੈ?ਮਹਾਂਪੁਰਸ਼ਾਂ ਨੇ ਕਿਹਾ, "ਭਾਈ!ਮੇਰੇ ਦਿਲ 'ਚ ਕਿਸੇ ਨਾਲ ਵੈਰ ਨਹੀਂ ਫੁਰਦਾ। ਦਾਸਨ ਦਾਸ ਦਾ ਤਾਂ ਇਹ ਖ਼ਿਆਲ ਸੀ, ਕਿ ਇਸ ਦਾ ਬੱਚਾ ਬ੍ਰਹਮਵਿਦਿਆ ਪੜ੍ਹ ਕੇ, ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਕੇ ਦੁਨੀਆਂ ਨੂੰ ਨਿਹਾਲ ਕਰੇ। ਇਸ ਕਰਕੇ ਦਾਸਨ ਦਾਸ ਨੇ, ਲਾਲਾਂ ਦੀ ਮੱਘੀ ਦੇ ਦਿਤੀ, ਪਰ ਫੇਰ ਭੀ ਇਸ ਦੀ ਤ੍ਰਿਪਤੀ ਨ ਹੋਈ। " ਯਥਾ:-ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਇਸ ਤਰ੍ਹਾਂ ਸੰਤਾਂ ਨੇ ਕਹਿ ਕੇ, ਦੋ ਪਿੰਡ 'ਤੇ ਮਾਇਆ ਦੁਆ ਦਿਤੀ। ਲਾਲਚੀ ਨੇ ਪਰਉਪਕਾਰੀ ਸੰਤਾਂ ਦੇ ਚਰਨ-ਕਮਲ ਫੜ ਲਏ, ਪੱਥਰ ਚਿੱਤ ਢਲ਼ ਕੇ ਮੋਮ ਬਣ ਗਿਆ। ਸੰਤਾਂ ਦੀ ਸੰਗਤ ਕਰਕੇ ਨਿਹਾਲ ਹੋਇਆ। ਮਾਰੂ ਮਹਲਾ ੫॥ ਮਾਰੂ ਰਾਗ 'ਚ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਹਲਾ) ਸਰੂਪ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਬ੍ਰਿੱਛ ਦੇ ਦ੍ਰਿਸਟਾਂਤ ਦੁਆਰਾ, ਉਪ੍ਰੋਕਤ ਪਰਉਪਕਾਰੀ ਸੰਤਾਂ ਦੇ ਸ਼ੁਭ ਗੁਣ ਫ਼ੁਰਮਾਉਂਦੇ ਹਨ।

ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ.ਨ ਕੀਨੋ ਰੋਸੁ॥ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ ਸੰਤਾਂ ਮਹਾਂਪੁਰਸ਼ਾਂ ਨੂੰ ਲਾਲਚੀ ਨੇ ਅਪਣੇ ਘਰੇ ਬੁਲਾ ਕੇ (ਤੀਖਣਿ) ਤਿੱਖੇ ਸਸਤ੍ਰਿ ਨਾਲ ਕਾਟਿ ਕੇ (ਡਾਰਿਓ) ਸੁੱਟ ਦਿਤਾ, ਪਰ ਉਨ੍ਹਾਂ ਨੇ ਅਪਣੇ ਮਨਿ ਅੰਦਰ, ਮਹਾਨ ਪਾਪੀ 'ਤੇ(ਰੋਸੁ) ਗੁੱਸਾ(ਨ) ਨਹੀਂ(ਕੀਨੋ) ਕੀਤਾ। ਕਾਜ ਉਆ ਕੋ.ਲੇ ਸਵਾਰਿਓ; ਤਿਲੁ ਨ ਦੀਨੋ ਦੋਸੁ॥) ਸੰਤਾਂ ਮਹਾਂਪੁਰਸ਼ਾਂ ਨੇ ਆਪਣੇ ਆਪ 'ਤੇ ਕਸ਼ਟ (ਲੇ) ਲੈ ਕੇ(ਉਆ) ਉਸ ਪਾਪੀ ਦੇ (ਕਾਜ) ਕੰਮ(ਕੋ) ਨੂੰ(ਸਵਾਰਿਓ) ਸਵਾਰ ਦਿਤਾ। ਪਹਿਲਾਂ ਉਸ ਨੂੰ ਲਾਲਾਂ ਦੀ ਮੱਘੀ ਦਿਤੀ, ਫੇਰ ਉਸ ਨੂੰ ਪੁਲੀਸ ਦੇ ਤਸ਼ੱਦਦ ਅਤੇ ਫਾਂਸੀ ਤੋਂ ਬਚਾਅ ਕੇ, ਦੋ ਪਿੰਡ ਮਾਇਆ ਦੁਆ ਦਿਤੀ। ਉਸ ਦੇ ਬੱਚੇ ਨੂੰ ਬ੍ਰਹਮ-ਵਿਦਿਆ ਪੜ੍ਹਾ ਕੇ, ਅਪਣਾ ਸਰੂਪ ਹੀ ਬਣਾ ਲਿਆ। ਮਗਰੋਂ ਉਸ ਨੂੰ ਸਤਿਸੰਗਤ ਜੀ ਨਾਲ ਜੋੜ ਕੇ, ਭਜਨ ਬੰਦਗੀ ਪੁੰਨ ਦਾਨ 'ਚ ਲਾ ਕੇ ਤਾਰ ਦਿਤਾ। ਇਉਂ ਉਸ ਦੇ ਸਾਰੇ ਕੰਮ ਹੀ ਸਵਾਰ ਦਿੱਤੇ। ਉਸ ਨੂੰ (ਤਿਲੁ) ਥੋੜੇ ਮਾਤ੍ਰ ਭੀ ਦੋਸੁ(ਨ) ਨਹੀਂ(ਦੀਨੋ) ਦਿਤਾ। ਉਪ੍ਰੋਕਤ ਸ਼ੁਭ ਗੁਣਾਂ ਦੇ ਦਾਤੇ ਸਤਿਗੁਰਾਂ ਨੇ ਆਪ ਕਮਾ ਕੇ, ਹੋਰਨਾਂ ਨੂੰ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਕੇ, ਸੂਬੱਤ ਦਾ ਭਲਾ ਕੀਤਾ ਹੈ। ਮਹਾਨ ਪਾਪੀ ਜਹਾਂਗੀਰ ਨੇ ਭਾਵੇਂ ਆਪ ਜੀ ਨੂੰ ਉੱਬਲਦੀ ਦੇਗ਼ ਅੰਦਰ ਬਿਠਾਇਆ, ਪਰ ਫੇਰ ਭੀ ਆਪ ਜੀ ਨੇ ਸੰਸਾਰ ਨੂੰ, ਸ੍ਰੀ ਹਰਿਮੰਦਰ ਸਾਹਿਬ ਜੀ, ਅੰਮ੍ਰਿਤ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਬਖ਼ਸ਼ੇ। ਸਤਿਗੁਰਾਂ ਨੇ ਬ੍ਰਿਛ ਦੀ ਜਰੈਂਦ ਦੁਆਰਾ, ਜਿਵੇਂ ਮਹਾਤਮਾ ਦੇ

ਸ਼ੁਭ ਗੁਣ ਕਹੇ ਹਨ, ਤਿਵੇਂ ਬਾਬੇ ਫ਼ਰੀਦ ਸਾਹਿਬ ਜੀ ਨੇ ਭੀ ਫ਼ੁਰਮਾਇਆ ਹੈ:-ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥ ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥) ਮਨ ਮੇਰੇ ਰਾਮ ਰਉ ਨਿਤ ਨੀਤਿ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ ਰਹਾਉ॥ ਅਰਥ ਅਰੰਭ 'ਚ ਹਨ। (ਰਹਾਉ) ਬਿਸ੍ਰਾਮ ਦੇ ਕੇ ਜ਼ਹਾਜ਼ ਦੇ ਦੂਜੇ ਦ੍ਰਿਸਟਾਂਤ ਦੁਆਰਾ, ਸੰਤਾਂ ਸਤਿਗੁਰਾਂ ਦੇ ਸ਼ੁਭ ਗੁਣ ਦੱਸਦੇ ਹਨ।

ਚਰਣ ਤਲੈ ਉਗਾਹਿ ਬੈਸਿਓ; ਸ੍ਰਮੁ ਨ ਰਹਿਓ ਸਰੀਰਿ॥ ਜਿਵੇਂ ਸਮੁੰਦ੍ਰ ਨੂੰ ਪਾਰ ਕਰਨ ਵਾਲਾ ਜ਼ਹਾਜ਼ 'ਤੇ ਚੜ੍ਹ ਕੇ, ਡੁੱਬਣ ਦੇ ਭੈ ਤੋਂ ਬਿਨਾ, ਬਿਨਾ ਕਿਸੇ ਥਕਾਵਟ ਪਾਰ ਉਤ੍ਰ ਜਾਂਦਾ ਹੈ। ਤਿਵੇਂ ਜਿਹੜਾ ਪ੍ਰੇਮੀ, ਸਤਿਗੁਰਾਂ ਵਾ ਸੰਤਾਂ ਦੇ ਸੰਗ ਰੂਪੀ ਜ਼ਹਾਜ਼ 'ਚ ਇਕਾਗ੍ਰ ਹੋ ਕੇ, ਸਮਾਧੀ 'ਚ ਬੈਠਦਾ ਹੈ। ਉਹ ਸੰਸਾਰ ਰੂਪੀ ਸਮੁੰਦ੍ਰ ਨੂੰ, ਆਪਣੇ (ਚਰਣ) ਚਰਨਾਂ ਦੇ(ਤਲੈ) ਥੱਲੇ(ਉਗਾਹਿ) (ਉ) ਵਿਸ਼ੇਸ਼ ਕਰਕੇ (ਗਾਹਿ) ਦਬਾ ਕੇ(ਬੈਸਿਓ) ਬੈਠਦਾ ਹੈ। ਉਸ ਦੇ ਸਰੀਰਿ ਨੂੰ ਜੰਮਣ ਮਰਨ ਦੀ(ਸ੍ਰਮੁ) ਥਕਾਵਟ(ਨ) ਨਹੀਂ(ਰਹਿਓ) ਰਹਿੰਦੀ।

ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥੨॥ (ਮਹਾ) ਵੱਡਾ ਭਾਰੀ ਜੋ ਸੰਸਾਰ ਰੂਪੀ (ਸਾਗਰੁ) ਸਮੁੰਦ੍ਰ ਹੈ, ਇਸ ਦੇ ਵਿਸ਼ੇ ਰੂਪੀ ਜਲ 'ਚ ਡੁੱਬਣ ਦਾ ਡਰ, ਉਸ ਨੂੰ (ਖਿਨਹਿ) ਖਿਨ ਮਾਤ੍ਰ ਭੀ ਨਹ (ਵਿਆਪੈ) ਲੱਗਦਾ। ਮੁਕਤੀ ਰੂਪੀ (ਤੀਰਿ) ਕਿਨਾਰੇ ਤੇ ਪਾਰ (ਉਤਰਿਓ) ਉਤਰ ਜਾਂਦਾ ਹੈ। ਯਥਾ:- ਸਾਗਰੁ ਤਰਿਓ ਬਾਛਰ ਖੋਜ॥ ਹੇ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ !ਆਪ ਜੀ ਉੱਬਲਦੀ ਦੇਗ ਅੰਦਰ ਬੈਠੇ। ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਜ਼ਹਾਜ਼ ਰੂਪ ਰਚ ਕੇ, ਜ਼ਹਾਜ਼ ਕਹਾਏ। ਯਥਾ:- ਕਲਜੁਗਿ ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ. ਬਿਤਰਹੁ॥) ਸੱਚੇ ਸਤਿਗੁਰੂ ਸਾਹਿਬ ਜੀ ਹੁਣ ਧਰਤੀ ਦੇ ਤੀਜੇ ਦ੍ਰਿਸਟਾਂਤ ਦੁਆਚਾ, ਸੰਤਾਂ ਸਤਿਗੁਰਾਂ ਦੇ ਸ਼ੁਭ ਗੁਣ ਦੱਸਦੇ ਹਨ।

ਚੰਦਨ ਅਗਰ ਕਪੂਰ ਲੇਪਨ; ਤਿਸੁ ਸੰਗੇ ਨਹੀ ਪ੍ਰੀਤਿ॥ ਜਿਵੇਂ ਕੋਈ ਧਰਤੀ 'ਤੇ ਚੰਦਨ ਕਪੂਰ ਘਸਾ, ਮਿਲਾ ਕੇ ਧਰਤੀ 'ਤੇ ਲੇਪਨ ਕਰੇ ਤਾਂ ਤਿਸ ਨਾਲ ਸ੍ਰੇਸ਼ਟ ਪ੍ਰੀਤੀ ਨਹੀਂ ਕਰਦੀ, ਭਾਵੇਂ ਇਸ ਨੂੰ ਕੋਈ ਭੋਰਾ ੨ ਕਰਕੇ ਪੁੱਟੇ ਅਤੇ ਬਿਸਟਾ ਮੂਤ ਕਰੇ, ਫੇਰ ਭੀ ਖਿਮਾ ਹੀ ਕਰਦੀ ਹੈ। ਤਿਵੇਂ ਕੋਈ ਖ਼ਾਸ ਪ੍ਰੇਮੀ ਚੰਦਨ(ਅਗਰ) ਤੋਇ ਦੀ ਲੱਕੜੀ ਅਤੇ ਕਪੂਰ ਆਦਿਕ ਨੂੰ ਘਸਾ ਕੇ, ਸੰਤਾਂ ਮਹਾਂਪੁਰਖਾਂ ਨੇ ਅੰਗਾਂ ਨੂੰ ਲੇਪਨ ਕਰੇ ਭਾਵ ਮਲ਼ੇ ਤਾਂ ਤਿਸੁ(ਸੰਗੇ) ਨਾਲ ਪ੍ਰੀਤਿ ਨਹੀ ਕਰਦੇ।

ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥੩॥ ਇਸ ਤਰ੍ਹਾਂ ਧਰਤੀ 'ਤੇ ਬਿਸਟਾ ਮੂਤ੍ਰ ਕਰਨ ਵਾਂਗ, ਭਾਵੇਂ ਕੋਈ ਸੰਤਾਂ ਦੀ ਨਿੰਦਾ ਕਰੇ, (ਤਿਲ ਤਿਲ) ਥੋੜੀ ੨ ਕਰਕੇ (ਖੋਦਿ) ਪੁੱਟਣ ਵਾਂਗ, ਸੰਤਾਂ ਨੂੰ ਅਤੀ ਹੀ ਦੁੱਖ ਦੇਵੇ, ਪਰ ਫੇਰ ਭੀ ਦਿਤੇ ਦੁੱਖ ਅਤੇ ਕੀਤੀ ਨਿੰਦਾ ਤੋਂ, ਸੰਤਾਂ ਦੇ ਮਨਿ ਨੇ(ਬਿਪਰੀਤਿ) ਉਲਟੀ(ਨ) ਨਹੀਂ (ਮਨੀ) ਮੰਨੀ ਭਾਵ ਸਰਾਪ ਨਹੀਂ ਦਿੰਦੇ।

ਜਿਵੇਂ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ 'ਤੇ ਧੀਰ ਮੱਲ ਦੇ ਮਸੰਦ ਸੀਂਹੇਂ ਨੇ ਦੋ ਵਾਰ ਗੋਲ਼ੀ ਚਲਾਈ ਤਾਂ ਹਜ਼ੂਰ ਨੇ ਕਿਹਾ, "ਭਲੇ ਧੀਰ ਮੱਲਾ ਭਲੇ ਧੀਰ ਮੱਲਾ। "ਭਾਵ ਹੇ ਧੀਰ ਮੱਲਾ!ਤੇਰਾ ਭਲਾ ਹੋਵੇ। ਇਸ ਤਰ੍ਹਾਂ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਉੱਬਲਦੀ ਦੇਗ਼ ਅੰਦਰ ਬੈਠਣ ਅਤੇ ਤੱਤਾ ਰੇਤਾ ਸੀਸ 'ਤੇ ਪੈਣ ਸਮੇਂ, ਸੜਦੀ ਬਲਦੀ ਮੱਚਦੀ ਲੋਹ 'ਤੇ ਬੈਠਣ ਸਮੇਂ, ਪੰਜ ਦਿਨ ਭੁੱਖ ਉਨੀਂਦਰਾ ਤ੍ਰੇਹ ਸਹਾਰਦਿਆਂ, ਧਰਤੀ ਵਾਂਗ ਧੀਰਜ ਰੱਖਿਆ। ਧੰਨ ਸੱਚੇ ਸਤਿਗੁਰੂ ਸਾਹਿਬ ਜੀ ਕੋਟਾਨ ਕੋਟ ਧਰਤੀਆਂ ਨੂੰ ਸਾਜਣ ਅਤੇ ਧੀਰਜ ਦੇਣ ਵਾਲੇ ਹਨ। ਹੁਣ ਸੱਚੇ ਸਤਿਗੁਰੂ ਸਾਹਿਬ ਜੀ ਸੰਤਾਂ ਦੇ ਸ਼ੁਭ ਗੁਣਾਂ ਨੂੰ ਅਕਾਸ਼ ਦੇ ਚੌਥੇ ਦ੍ਰਿਸਟਾਂਤ ਦੁਆਰਾ ਕਥਨ ਕਰਦੇ ਹਨ।

ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥ ਜਿਵੇਂ ਅਕਾਸ਼ ਉੱਚੇ ਨੀਵੇਂ ਸਭ ਨਾਲ ਲੱਗ ਕੇ ਸਭ ਨੂੰ ਸੁਖ ਦਿੰਦਾ ਹੈ ਅਤੇ ਸਭ 'ਤੇ ਛਤ੍ਰ ਵਾਂਗ ਸਜ ਰਿਹਾ ਹੈ। ਜਿਸ ਨੂੰ ਸੂਰਜ ਚੰਦ ਤਾਰੇ ਸੋਹਣੇ ਛੱਬਿਆਂ ਵਾਂਗ ਲੱਗੇ ਹੋਏ ਹਨ, ਖ਼ੂਬ ਸਜ ਰਹੇ ਹਨ। ਇਸ ਤਰ੍ਹਾਂ ਸੰਤ ਮਹਾਂਪੁਰਖ, ਅਕਾਸ਼ ਵਾਂਗ ਸ੍ਰੇਸ਼ਟ ਕ੍ਰਿਤ ਕਰਨ ਵਾਲੇ ਊਚ, ਮਹਾਂ ਪਾਪ ਕਰਨ ਬਿਕਾਰ ਭੋਗਣ ਵਾਲੇ ਨੀਚ, ਸਭ ਨੂੰ ਸੁਖ ਦੇਣ ਵਾਲੇ ਹੋ ਕੇ, ਸਭ ਦੇ ਉੱਪਰ ਛਤ੍ਰ ਵਾਂਗ (ਸੰਲਗਨ) (ਸੰ) ਭਲੀ ਪ੍ਰਕਾਰ(ਲਗਨ) ਲੱਗੇ ਹੋਏ ਸਜਦੇ ਹਨ। ਸੰਤਾਂ ਅੰਦਰ ਸਤਿ ਸੰਤੋਖ ਗ਼ਰੀਬੀ ਆਦਿ ਸ਼ੁਭ ਗੁਣਾਂ ਰੂਪੀ ਸੂਰਜ, ਚੰਦ ਤਾਰੇ ਮੰਡਲ, ਸੋਹਣੇ ਸਜ ਰਹੇ ਹਨ।

ਮਿਤ੍ਰ ਸਤ੍ਰੁ ਨ ਕਛੂ ਜਾਨੈ; ਸਰਬ ਜੀਅ ਸਮਤ॥੪॥ ਜਿਵੇਂ ਅਕਾਸ਼ ਉੱਚਿਆਂ ਨੂੰ ਮਿੱਤ੍ਰ, ਨੀਵਿਆਂ ਨੂੰ ਦੁਸ਼ਮਣ ਨਹੀਂ ਜਾਣਦਾ, ਸਭ ਨਾਲ ਸਮਦ੍ਰਿਸ਼ਟੀ ਰੱਖਦਾ ਹੈ। ਤਿਵੇਂ ਸੰਤ ਜਨ, ਸੁਕ੍ਰਿਤ ਕਰਨ ਵਾਲੇ ਨੂੰ ਮਿਤ੍ਰ, ਵਿਕਾਰੀ ਨੀਚਾਂ ਨੂੰ ਆਪਣੇ(ਸਤ੍ਰੁ) ਦੁਸ਼ਮਣ (ਕਛੂ) ਥੋੜੇ ਮਾਤ੍ਰ ਵੀ(ਨ) ਨਹੀਂ(ਜਾਨੈ) ਜਾਣਦੇ। ਮਿਤ੍ਰ ਸਤ੍ਰ ਸੁਭਾਅ ਦੀ ਦ੍ਰਿਸਟੀ ਤਿਆਗ ਕੇ, ( ਸਰਬ) ਸਾਰਿਆਂ(ਜੀਅ) ਜੀਆਂ ਨੂੰ(ਸਮਤ) ਸਮਦ੍ਰਿਸਟੀ ਨਾਲ ਦੇਖਦੇ ਹਨ।

ਸੂਰਜ ਦੇ ਪੰਜਵੇਂ ਦ੍ਰਿਸਟਾਂਤ ਦੁਆਰਾ, ਸੰਤਾਂ ਮਹਾਂਪੁਰਸ਼ਾਂ ਦੇ ਪਰਉਪਕਾਰ ਦੱਸਦੇ ਹਨ:-

ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ; ਅੰਧਕਾਰ ਬਿਨਾਸ॥ ਜਿਵੇਂ ਸੂਰਜ ਪ੍ਰਗਟ ਹੋ ਕੇ, ਆਪਣਾ ਤਿੱਖਾ ਪ੍ਰਕਾਸ਼ ਕਰਕੇ ਹਨੇਰੇ ਨੂੰ ਨਾਸ ਕਰ ਦਿੰਦਾ ਹੈ। ਤਿਵੇਂ ਸੰਤ ਮਹਾਂਪੁਰਖ ਬ੍ਰਹਮਗਿਆਨ ਦੇ ਸੂਰਜ ਬਣ ਕੇ, ਪ੍ਰਗਟ ਹੁੰਦੇ ਹਨ। ਬ੍ਰਹਮਗਿਆਨ ਰੂਪੀ(ਪ੍ਰਚੰਡ) ਤਿੱਖਾ(ਪ੍ਰਗਾਸੁ) ਚਾਨਣ(ਪ੍ਰਗਟਿਓ) ਪ੍ਰਗਟ(ਕਰਿ) ਕਰਕੇ, ਘੋਰ ਪਾਪਾਂ ਔਗੁਣਾਂ ਵਿਕਾਰਾਂ ਰੂਪੀ(ਅੰਧਕਾਰ) ਅੰਧੇਰੇ ਨੂੰ(ਬਿਨਾਸ) ਨਾਸ ਕਰ ਦਿੰਦੇ ਹਨ।

ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥੫॥ ਜਿਵੇਂ ਸੂਰਜ ਦੀਆਂ ਕਿਰਨਾਂ ਅਪਵਿੱਤ੍ਰ ਜਗ੍ਹਾ 'ਤੇ ਲੱਗ ਕੇ, ਉਸ ਨੂੰ ਸੁਕਾ ਕੇ, ਬਦਬੋ ਚੁੱਕ ਕੇ, ਪਵਿੱਤ੍ਰ ਕਰਦੀਆਂ ਹਨ, ਸੂਰਜ ਨੂੰ ਦੁੱਖ ਨਹੀਂ ਹੁੰਦਾ, ਤਿਵੇਂ ਸੂਰਜ ਰੂਪ ਪਰਉਪਕਾਰੀ ਸੰਤਾਂ ਦੀਆਂ ਸ਼ੁਭ ਗੁਣਾਂ ਰੂਪੀ(ਕਿਰਣ) ਕਿਰਨਾਂ, (ਅਪਵਿਤ੍ਰਹ) ਪਾਪੀਆਂ ਤੇ(ਲਾਗੇ) ਲੱਗ ਕੇ ਪਵਿਤ੍ਰ ਕਰਦੀਆਂ ਹਨ। ਉਨ੍ਹਾਂ ਦੇ ਮਨਿ 'ਚ(ਬਿਖਾਦੁ) ਦੁੱਖ(ਨ) ਨਹੀਂ (ਭਇਓ) ਹੁੰਦਾ, ਆਪ ਨਿਰਲੇਪ ਰਹਿੰਦੇ ਹਨ।

ਸੁਗੰਧੀ ਵਾਲੀ ਠੰਢੀ ਹਵਾ ਦੇ ਛੇਵੇਂ ਦ੍ਰਿਸਟਾਂਤ ਦੁਆਰਾ, ਪਰਉਪਕਾਰੀ ਸੰਤਾਂ ਮਹਾਂਪੁਰਖਾਂ ਜੀ ਦੀ ਮਹਾਂ ਵਿਸਮਾਦ ਮਹਿਮਾ ਫ਼ੁਰਮਾਉਂਦੇ ਹਨ:-ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥ ਜਿਵੇਂ ਖ਼ੁਸ਼ਬੋ ਵਾਲੀ ਠੰਢੀ ਹਵਾ ਵਗਣੇ ਕਰਕੇ, ਭੈੜੀ ਬਦਬੋ ਚੁੱਕੀ ਜਾਂਦੀ ਹੈ, ਸਾਰੀਆਂ ਥਾਵਾਂ 'ਚ ਰਾਜੇ ਗ੍ਰੀਬ, ਚੋਰ ਸਾਧ ਸਭ ਨੂੰ ਸਮਦ੍ਰਿਸਟੀ ਨਾਲ ਸੁਗੰਧਤ ਸੁਖਦਾਇਕ ਲੱਗਦੀ ਹੈ। ਸੁਗੰਧੀ ਵਾਲੀ ਹਵਾ ਨਾਲ ਸੁਆਸ ਲੈਣੇ ਕਰਕੇ, ਬਹੁਤ ਸਾਰੀਆਂ ਬਿਮਾਰੀਆਂ ਚੁੱਕੀਆਂ ਜਾਂਦੀਆਂ ਹਨ। ਇਸ ਤਰ੍ਹਾਂ ਸੁਗੰਧੀ ਵਾਲੀ ਠੰਢੀ ਸੁਖਦਾਇਕ ਹਵਾ ਵਾਂਗ ਪਰਉਪਕਾਰੀ ਸੰਤ ਮਹਾਂਪੁਰਸ਼, ਪ੍ਰੇਮਾ-ਭਗਤੀ ਰੂਪੀ ਸੁਗੰਧੀ, ਸ਼ਾਂਤੀ ਰੂਪੀ ਠੰਢ ਸਹਿਤ ਹਨ। (ਸਰਬ) ਸਾਰਿਆਂ(ਥਾਨ) ਥਾਵਾਂ 'ਤੇ, ਰਾਜੇ ਰੰਕ 'ਤੇ(ਸਮਾਨ) ਸਮਦ੍ਰਿਸਟੀ ਰੱਖ ਕੇ, ਪਰਉਪਕਾਰ ਕਰਦੇ ਹਨ। ਸਾਰਿਆਂ ਜੀਆਂ ਨੂੰ ਪ੍ਰੇਮਾ-ਭਗਤੀ ਦੀ(ਸੁਗੰਧ) ਸੁਗੰਧੀ ਵਾਲੇ ਸੁਆਸ, ਸ਼ਾਂਤੀ ਰੂਪੀ(ਸੀਤ) ਠੰਢ ਬਖ਼ਸ਼ਦੇ ਹਨ। ਜਿਸ ਕਰਕੇ ਈਰਖਾ ਦੀ ਤਪਸ ਮਿਟਦੀ ਹੈ, ਅਤੇ ਮੰਦ ਵਾਸ਼ਨਾ(ਚਲਿਓ) ਚਲੀਆਂ ਜਾਂਦੀਆਂ ਹਨ। ਜਿਵੇਂ ਸੁਗੰਧ ਵਾਲੀ ਠੰਢੀ ਹਵਾ ਰੋਗ ਚੁੱਕਦੀ ਹੈ, ਤਿਵੇਂ ਪਰਉਪਕਾਰੀ ਸੰਤ ਪ੍ਰੇਮਾ-ਭਗਤੀ ਰੂਪੀ ਸੁਗੰਧ ਨਾਲ ਹਉਮੈ ਦਾ ਰੋਗ ਚੁੱਕ ਦਿੰਦੇ ਹਨ।

ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥੬॥ ਜਿਵੇਂ ਜਿਥੇ ਬਦਬੋ ਹੋਵੇ ਓਥੇ ਸੀਤਲ ਸੁਗੰਧਤ ਹਵਾ ਲੱਗ ਕੇ ਬਦਬੋ ਚੁੱਕ ਦਿੰਦੀ ਹੈ। ਮੰਦੀ ਬਦਬੋ ਤੋਂ ਤਿਲ ਮਾਤ੍ਰ ਭੀ ਸ਼ੰਕਾ ਨਹੀਂ ਮੰਨਦੀ। ਤਿਵੇਂ ਪਰਉਪਕਾਰੀ ਮਹਾਂਪੁਰਸ਼ਾਂ ਨੂੰ (ਜਹਾ) ਜਿੱਥੇ(ਕਿਛੁ) ਤੁੱਛ ਮਾਤ੍ਰ ਕੁਕਰਮੀ ਮੰਦ ਵਾਸ਼ਨਾ ਵਾਲੇ ਮਿਲਦੇ ਹਨ, (ਤਹਾ) ਤਿੱਥੇ ਉਨ੍ਹਾਂ ਨਾਲ(ਲਾਗਿਓ) ਲੱਗ ਕੇ ਭਾਵ ਕ੍ਰਿਪਾ ਕਰਕੇ, ਉਨ੍ਹਾਂ ਨੂੰ ਕਥਾ ਕੀਰਤਨ ਸੁਣਾ ਕੇ, ਗੁਰੂ ਸੇਵਾ ਭਗਤੀ 'ਚ ਲਾ ਕੇ, ਉਨ੍ਹਾਂ ਦਾ ਵਿਸ਼ੇ ਵਾਸ਼ਨਾ ਰੂਪੀ ਗੰਦ ਚੁੱਕ ਕੇ, ਉਨ੍ਹਾਂ 'ਚ ਪ੍ਰੇਮਾ ਭਗਤੀ ਰੂਪੀ ਸੁਗੰਧੀ ਭਰਦੇ ਹਨ। (ਸਾ) ਉਨ੍ਹਾਂ ਮੰਦ ਪੁਰਸ਼ਾਂ ਤੋਂ ਤਿਲੁ ਮਾਤ੍ਰ ਭਾਵ ਥੋੜੇ ਮਾਤ੍ਰ ਭੀ ਸੰਕਾ(ਨ) ਨਹੀਂ(ਮਾਨ) ਮੰਨਦੇ। ਅੱਗ ਦੇ ਸੱਤਵੇਂ ਦ੍ਰਿਸਟਾਂਤ ਦੁਆਰਾ ਸੰਤਾਂ ਅਤੇ ਸਤਿਗੁਰਾਂ ਦੇ ਸ਼ੁਭ ਗੁਣ ਕਥਨ ਕਰਦੇ ਹਨ:-

ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥ ਦ੍ਰਿਸਟਾਂਤ:-ਭਾਵੇਂ ਕੋਈ ਸੁਗੰਧੀ ਲੈ ਕੇ, ਅੱਗ ਦਾ ਪੂਜਨ ਕਰਨ ਲਈ, ਭਾਵਨਾ ਨਾਲ ਅੱਗ ਦੇ ਪਾਸ ਜਾਵੇ ਅਤੇ ਭਾਵੇਂ ਕੋਈ ਬੁਝਾਉਣ ਜਾਵੇ, ਉਸ ਦਾ ਪਾਲ਼ਾ ਚਲਿਆ ਜਾਂਦਾ ਹੈ। ਇਸ ਤਰ੍ਹਾਂ ਸੰਤਾਂ ਮਹਾਂਪੁਰਸ਼ਾਂ ਦੇ(ਨਿਕਟਿ) ਪਾਸ ਭਾਵੇਂ ਜੁ ਕੋਈ (ਸੁਭਾਇ) ਸ੍ਰੇਸਟ ਭਾਵਨਾ ਨਾਲ, ਚੰਦਨ ਕੇਸਰ ਨਾਲ ਪੂਜਨ ਕਰਨ ਆਵੈ, ਭਾਵੇਂ(ਅਭਾਇ) ਖੋਟੀ ਭਾਵਨਾ ਨਾਲ ਮਾਰਨ ਆਵੈ, ( ਤਾ) ਤਿਸ(ਕਾ) ਦਾ ਪਾਪਾਂ ਰੂਪੀ(ਸੀਤੁ) ਪਾਲ਼ਾ(ਜਾਇ) ਚਲਿਆ ਜਾਂਦਾ ਹੈ। ਜਿਵੇਂ ਪਹਿਲੇ ਪਾਤਿਸਾਹ ਜੀ ਨੂੰ ਦੇਵਲੂਤ ਰਾਖਸ਼ ਖਾਣਾ ਚਾਹੁੰਦਾ ਸੀ, ਦੋ ਵਾਰੀ ਰਾਖਸ਼ ਭੇਜੇ, ਸੀਤਲ ਹੋ ਕੇ ਚਲੇ ਗਏ। ਤੀਜੀ ਵਾਰੀ ਵਜ਼ੀਰ ਭੇਜਿਆ, ਅਖੀਰ ਗੁੱਸੇ ਨਾਲ ਆਪ ਆਇਆ, ਦਰਸ਼ਨ ਕਰਕੇ ਸ਼ਾਂਤ ਹੋ ਕੇ ਚਰਨ ਫੜੇ, ਮੁਰੀਦ ਬਣ ਗਿਆ। ਇਉਂ ਪਾਪਾਂ ਰੂਪੀ ਪਾਲ਼ਾ ਚਲਿਆ ਗਿਆ।

ਆਪ ਪਰ ਕਾ ਕਛੁ ਨ ਜਾਣੈ; ਸਦਾ ਸਹਜਿ ਸੁਭਾਇ॥੭॥ ਜਿਵੇਂ ਅੱਗ ਆਪਣੇ ਪਰਾਏ ਦਾ ਵਿਚਾਰ ਨਹੀਂ ਕਰਦੀ, ਸਭ ਦਾ ਹਨ੍ਹੇਰਾ ਦੂਰ ਕਰਕੇ ਚਾਨਣ ਕਰ ਦਿੰਦੀ ਹੈ। ਇਸੇ ਤਰ੍ਹਾਂ ਪਰਉਪਕਾਰੀ ਸੰਤ ਮਹਾਂਪੁਰਖ(ਆਪ) ਆਪਣੇ(ਪਰ) ਪਰਾਏ(ਕਾ) ਦਾ ਵਿਚਾਰ(ਕਛੁ) ਥੋੜੇ ਮਾਤ੍ਰ ਭੀ(ਨ) ਨਹੀਂ(ਜਾਣੈ) ਜਾਣਦੇ। ਸਦਾ(ਸੁਭਾਇ) ਸੁਭਾਵਕ (ਸਹਜਿ) ਨਿਰਯਤਨ ਹੀ ਅੱਗ ਵਾਂਗ ਸੱਚੇ ਗਿਆਨ ਦਾ ਪ੍ਰਕਾਸ਼ ਕਰਕੇ, ਅਗਿਆਨ ਦਾ ਹਨ੍ਹੇਰਾ ਚੁੱਕ ਦਿੰਦੇ ਹਨ। ਜਿਵੇਂ ਅੱਗ ਚਾਨਣ ਕਰਕੇ ਸ਼ੇਰ ਆਦਿ ਦਾ ਡਰ ਚੁੱਕਦੀ ਹੈ, ਤਿਵੇਂ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਸੱਚ ਦਾ ਚਾਨਣ ਕਰਕੇ, ਕਾਲ਼ ਰੂਪੀ ਸ਼ੇਰ, ਕਾਮ ਕ੍ਰੋਧ ਆਦਿ ਬਘਿਆੜਾਂ ਰੂਪੀ ਵਿਰੋਧੀ ਪਸ਼ੂਆਂ ਦਾ ਡਰ ਚੁੱਕ ਦਿੰਦੇ ਹਨ।

ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥ (ਲਾਲ) ਪਿਆਰੇ ਵਾਹਿਗੁਰੂ ਜੀ ਦੇ(ਰੰਗਿ) ਪ੍ਰੇਮ, ਰੰਗ 'ਚ(ਰਾਤੇ) ਰੰਗੇ ਹੋਏ, ਉਪ੍ਰੋਕਤ ਗੁਣਾ ਵਾਲੇ, ਸੰਤਾਂ ਦੀ ਚਰਣ ਸਰਣ 'ਚ ਦਾਸਨ ਦਾਸ ਨੇ ਆਪਣਾ ਮਨੁ ਜੋ ਰੱਖਿਆ ਹੈ, ਇਹੁ ਹੀ ਮੇਰੀ(ਸਨਾਥ) ਕਲਿਆਣ ਹੈ। ਇਸ 'ਚ ਬੜਾ ਭਾਰੀ ਅਨੰਦ ਹੈ। ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਨਿਮ੍ਰਤਾ।

ਗੋਪਾਲ ਗੁਣ ਨਿਤ ਗਾਉ ਨਾਨਕ; ਭਏ ਪ੍ਰਭ ਕਿਰਪਾਲ॥੮॥੩॥ ਸ਼ਹੀਦਾਂ ਦੇ ਸਿਰਤਾਜ ਗ੍ਰੀਬ ਨਿਵਾਜ ਵਾਹਿਗੁਰੂ (ਨਾਨਕ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਅਤਿਅੰਤ ਹੀ ਨਿਮ੍ਰਤਾ ਨਾਲ ਫ਼ੁਰਮਾ ਰਹੇ ਹਨ:- ਦਾਸਨ ਦਾਸ 'ਤੇ(ਪ੍ਰਭ) ਸਮਰੱਥ ਵਾਹਿਗੁਰੂ ਜੀ ਕਿਰਪਾਲ(ਭਏ) ਹੋਏ ਹਨ, ਇਸ ਲਈ ਦਾਸਨ ਦਾਸ ਉਪ੍ਰੋਕਤ ਗੁਣਾਂ ਵਾਲੇ ਸੰਤਾਂ ਦੀ ਸਰਨ ਪੈ ਕੇ, (ਗੋਪਾਲ) (ਗੋ+ਪਾਲ) (ਗੋ) ਪ੍ਰਿਥਵੀ ਦੇ(ਪਾਲ) ਪਾਲਕ ਸੱਚੇ ਵਾਹਿਗੁਰੂ ਜੀ ਦੇ ਗੁਣ ਨਿਤ ੨(ਗਾਉ) ਗਾਉਂਦਾ ਹੈ।

੨੫੪.ਵਾਹਿਗੁਰੂ॥ ਗੋਂਡ॥ ਜੇ ਓਹੁ; ਅਠਸਠਿ ਤੀਰਥ ਨ੍ਹਾਵੈ॥ ਧੰਨ ਪੂਰਨ ਮਹਾਂਪੁਰਸ਼ ਸੱਚੇ ਭਗਤ ਸ੍ਰੀ ਰਵਿਦਾਸ ਸਾਹਿਬ ਜੀ ਸੱਚੇ ਪ੍ਰਮਾਤਮਾ ਜੀ ਦੇ ਪੂਰਨ ਅਵਤਾਰ ਹਨ। ਹਰ ਵੇਲੇ ਕ੍ਰੋੜਾਂ ਬ੍ਰਹਮੰਡਾਂ ਨੂੰ ਰਚਦੇ ਅਤੇ ਲੀਣ ਕਰਦੇ ਰਹਿੰਦੇ ਹਨ। ਭਗਤ ਜੀ ਦੀ ਪਰਮ-ਪਵਿੱਤ੍ਰ ਚੇਤਨ ਸੱਤਾ ਨਾਲ ਅਸੀਂ ਦੇਖਦੇ ਸੁਣਦੇ, ਬੋਲਦੇ ਚੱਲਦੇ ਸੁਣਦੇ ਜਿਉਂਦੇ ਜਾਗਦੇ ਹਾਂ। ਆਪ ਜੀ ਨੇ ਨਿੰਦਾ 'ਚ ਸੜਦੇ ਬਲਦੇ ਸੰਸਾਰ ਨੂੰ ਠਾਰਨ ਲਈ, ਕਿਸੇ ਸਾਧ ਦੇ ਨਿੰਦਕ ਨੂੰ ਉਪਦੇਸ਼ ਦਿੰਦਿਆਂ ਇਹ ਸਬਦ ਉਚਾਰਿਆ। ਕਲਿਜੁੱਗ 'ਚ ਅੱਵਲ ਤਾਂ ਪੁੰਨ ਦਾਨ ਹੁੰਦਾ ਹੀ ਨਹੀਂ, ਜੇ ਕੋਈ ਕਰ ਵੀ ਲਵੇ, ਤਾਂ ਨਿੰਦਿਆ ਕਰਨੇ ਕਰਕੇ, ਸਭ ਕੁੱਝ ਹੀ ਰੁੜ ਜਾਂਦਾ ਹੈ। ਨਿੰਦਾ ਤੋਂ ਬਚ ਕੇ, ਮਨ ਦੀ ਸ਼ਾਂਤੀ ਇਕਾਗ੍ਰਤਾ ਲਈ, ਪ੍ਰਮੇਸਰ ਦੀ ਪ੍ਰਾਪਤੀ, ਕੀਤੇ ਦਾਨ ਦੀ ਹੰਗਤਾ ਦੀ ਨਿਵਿਰਤੀ ਲਈ, ਇਸ ਪਰਮ-ਪਵਿੱਤ੍ਰ ਗੁਰਸਬਦ ਜੀ ਦਾ ਨਿੱਤ ਵੱਧ ਤੋਂ ਵੱਧ ਅਭਿਆਸ ਕਰਨਾ ਚਾਹੀਦਾ ਹੈ। ਧੰਨ ਭਗਤ ਰਵਿਦਾਸ ਸਾਹਿਬ ਜੀ!ਆਪ ਜੀ ਨੂੰ ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਪ੍ਰਵਾਨ ਹੋਵੇ ਜੀ। ਵਾਹਿਗੁਰੂ॥ ਗੋਂਡ॥ ਜੇ ਓਹੁ; ਅਠਸਠਿ ਤੀਰਥ ਨ੍ਹਾਵੈ॥ ਗੋਂਡ ਰਾਗ 'ਚ ਰੱਬ ਰੂਪ ਭਗਤ ਰਵਿਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਆਪਣੇ ਆਪ ਨੂੰ ਭਲਾ ਜਨਾਉਣ, ਧਨ ਵੋਟਾਂ

ਵਿਆਹ ਆਦਿ ਕਾਰਜਾਂ ਦੀ ਸਿੱਧੀ ਲਈ, ਸਾਊ ਗੁਰਮੁਖਿ ਦੇ ਸ਼ੁਭ ਗੁਣਾਂ ਨੂੰ ਔਗੁਣ ਕਹਿਣਾ ਨਿੰਦਾ ਹੈ, ਨਿੰਦਾ ਕਰਨ ਵਾਲਾ ਜੋ ਹੈ, ਜੇ ਓਹੁ, ਗੰਗਾ ਕਾਂਸੀ ਆਦਿ(ਅਠਸਠਿ) ਅਠਾਹਟ ਤੀਰਥ ਨ੍ਹਾਵੈ॥ ਜੇ ਓਹੁ; ਦੁਆਦਸ ਸਿਲਾ ਪੂਜਾਵੈ॥ ਜੇ ਓਹੁ ਭਾਵ ਨਿੰਦਕ, ਦਸ ਪਾਰਖਦ, ਲੱਛਮੀ, ਨਰਾਇਣ (ਦੁਆਦਸ) ਬਾਰਾਂ ਸਿਲਾ ਨੂੰ ਆਪ ਪੂਜੇ, ਹੋਰਨਾਂ ਤੋਂ ਪੂਜਾਵੈ।

ਜੇ ਓਹੁ; ਕੂਪ ਤਟਾ ਦੇਵਾਵੈ॥ ਜੇ ਓਹੁ ਨਿੰਦਕ, ਪਾਣੀ ਪੀਣ ਨ੍ਹਾਉਣ ਲਈ(ਤਟਾ) ਤਲਾਬ, (ਕੂਪ) ਖ਼ੂਹ ਲੁਆ(ਦੇਵਾਵੈ) ਦੇਵੇ। ਕਰੈ ਨਿੰਦ; ਸਭ ਬਿਰਥਾ ਜਾਵੈ॥੧॥ ਉਪ੍ਰੋਕਤ ਕਰਮ ਕਰਕੇ, ਜੇਕਰ ਨਿੰਦ ਕਰੈ ਤਾਂ ਸਭ ਬਿਰਥਾ ਨਿਸਫਲ ਹੀ (ਜਾਵੈ) ਜਾਂਦਾ ਹੈ। ਸਾਧ ਕਾ ਨਿੰਦਕੁ; ਕੈਸੇ ਤਰੈ॥ ਸਾਧ (ਕਾ) ਦਾ ਨਿੰਦਕੁ, (ਕੈਸੇ) ਕਿਸ ਤਰ੍ਹਾਂ (ਤਰੈ) ਤਰ ਸਕਦਾ ਹੈ?ਭਾਵ ਨਿਸਚੇ ਕਰਕੇ ਡੁੱਬਦਾ ਹੀ ਹੈ। ਸਰਪਰ ਜਾਨਹੁ; ਨਰਕ ਹੀ ਪਰੈ॥੧॥ ਰਹਾਉ॥ (ਜਾਨਹੁ) ਜਾਨਣਾ ਕਰੋ, ਸਾਧ ਦਾ ਨਿੰਦਕ (ਸਰਪਰ) ਜ਼ਰੂਰ ਬਰ ਜ਼ਰੂਰ ਨਰਕ 'ਚ ਹੀ (ਪਰੈ) ਪੈਂਦਾ ਹੈ। (ਰਹਾਉ॥) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-ਜੇ ਓਹੁ; ਗ੍ਰਹਨ ਕਰੈ ਕੁਲਖੇਤਿ॥ ਜੇ ਓਹੁ ਭਾਵ ਨਿੰਦਕ (ਕੁਲਖੇਤਿ) ਕੁਰਛੇਤ੍ਰ 'ਤੇ ਜਾ ਕੇ, ਸੂਰਜ (ਗ੍ਰਹਨ) ਗ੍ਰਹਿਣ ਵੇਲੇ ਇਸਨਾਨ ਬੇਅੰਤ ਦਾਨ ਕਰੈ। ਅਰਪੈ ਨਾਰਿ; ਸੀਗਾਰ ਸਮੇਤਿ॥ ਅਪਣੀ (ਨਾਰਿ) ਇਸਤ੍ਰੀ ਨੂੰ ਗਹਿਣਿਆਂ ਸਮੇਤਿ ਸੀਗਾਰ ਕੇ, ਲੋਭੀ ਪੰਡਿਆਂ ਨੂੰ (ਅਰਪੈ) ਭੇਟਾ ਕਰੇ, ॥ ਕੋਈ ਭੀ ਇਸਤ੍ਰੀ ਅਰਪਣੀ, ਬਹੁਤ ਭਾਰੀ ਬੱਜਰ ਪਾਪ ਹੈ। ਇਸ ਮਹਾਂ ਪਾਪ ਨੂੰ ਰੋਕੋ ਜੀ। ਸਗਲੀ ਸਿੰਮ੍ਰਿਤਿ; ਸ੍ਰਵਨੀ ਸੁਨੈ॥ ਭਾਵੇਂ ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ ਕੂੜਾਂ ਸਿੰਮ੍ਰਿਤੀਆਂ ਜੋ ਹਨ, ਭਾਵੇਂ ਇਨ੍ਹਾਂ (ਸਗਲੀ) ਸਾਰੀਆਂ(ਸਿੰਮ੍ਰਿਤਿ) ਸਿੰਮ੍ਰਤੀਆਂ ਨੂੰ ਅਪਣੇ(ਸ੍ਰਵਨੀ) ਕੰਨਾਂ ਨਾਲ ਸੁਨੈ। ਕਰੈ ਨਿੰਦ; ਕਵਨੈ ਨਹੀ ਗੁਨੈ॥੨॥ ਜੇਕਰ ਨਿੰਦ ਕਰੈ ਤਾਂ ਕੁਰਛੇਤ੍ਰ 'ਤੇ ਗ੍ਰਹਿਣ ਵੇਲੇ ਨਹਾ ਕੇ ਸ਼ਿੰਗਾਰ ਕੇ ਇਸਤ੍ਰੀ ਅਰਪੀ, ਸਿਮ੍ਰਤੀਆਂ ਸੁਨੀਆਂ (ਕਵਨੈ) ਕਿਸੇ ਵੀ (ਗੁਨੈ) ਲੇਖੇ 'ਚ ਨਹੀ ਭਾਵ ਬਿਅਰਥ ਹਨ, ਜਮ ਡੰਡ ਮਿਲੇਗਾ। ਜੇ ਓਹੁ; ਅਨਿਕ ਪ੍ਰਸਾਦ ਕਰਾਵੈ॥ ਜੇ ਓਹੁ ਭਾਵ ਨਿੰਦਕ ਅਨਿਕ ਪ੍ਰਕਾਰ ਦੇ ਭਾਵ ਤਰ੍ਹਾਂ ੨ ਦੇ (ਪ੍ਰਸਾਦ) ਭੋਜਨ ਜੱਗ ਕਰਾਵੈ।

ਭੂਮਿ ਦਾਨ; ਸੋਭਾ ਮੰਡਪਿ ਪਾਵੈ॥ (ਭੂਮਿ) ਧਰਤੀ ਅਤੇ ਸੋਭਾ ਵਾਲੇ (ਮੰਡਪਿ) ਮੰਦਰ ਗ੍ਰੀਬਾਂ ਨੂੰ ਦਾਨ ਦੇ ਕੇ, ਬੜੀ ਭਾਰੀ ਸੋਭਾ ਪਾਵੈ। ਅਪਨਾ ਬਿਗਾਰਿ; ਬਿਰਾਨਾ ਸਾਂਢੈ॥ ਅਪਨਾ ਕੰਮ ਬਿਗਾਰਿ ਕੇ, (ਬਿਰਾਨਾ) ਬਿਗਾਨਾ ਕੰਮ(ਸਾਂਢੈ) ਸਵਾਰ ਦੇਵੇ। ਕਰੈ ਨਿੰਦ; ਬਹੁ ਜੋਨੀ ਹਾਂਢੈ॥੩॥ ਨਿੰਦਕ ਅਨੇਕਾਂ ਪ੍ਰਸਾਦ ਕਰਾਵੇ, ਧਰਤੀ ਅਤੇ ਸੋਭਾ ਵਾਲੇ ਮੰਦਰ ਗ੍ਰੀਬਾਂ ਨੂੰ ਦਾਨ ਦੇ ਕੇ ਭਾਰੀ ਸੋਭਾ ਪਾਵੇ ਭਾਵੇਂ ਅਪਣੇ ਕਾਰਜ ਵਿਗਾੜ ਕੇ, ਬਿਗਾਨਾ ਸਵਾਰ ਦੇਵੇ, ਪਰ ਜੇਕਰ (ਨਿੰਦ) ਨਿੰਦਾ ਕਰੈ ਤਾਂ (ਬਹੁ) ਬਹੁਤੀਆਂ (ਜੋਨੀ) ਜੂਨਾਂ 'ਚ (ਹਾਂਢੈ) ਕਸ਼ਟ ਭੋਗਦਾ ਹੈ। ਨਿੰਦਾ; ਕਹਾ ਕਰਹੁ ਸੰਸਾਰਾ॥ ਨਿੰਦਕ ਕਾ; ਪਰਗਟਿ ਪਾਹਾਰਾ॥ ਹੇ ਭਾਈ ਆਪ ਜੀ (ਸੰਸਾਰਾ) ਸੰਸਾਰ ਦੀ ਨਿੰਦਾ, (ਕਹਾ) ਕਿਸ ਲਈ (ਕਰਹੁ) ਕਰਦੇ ਹੋ?ਨਿੰਦਕ (ਕਾ) ਦਾ ਜੋ ਬੁਰਾ ਹਾਲ ਹੁੰਦਾ ਹੈ, ਉਹ ਖੰਡਾਂ ਬ੍ਰਹਮੰਡਾਂ ਦਾ ਜੋ

(ਪਾਹਾਰਾ) ਪਸਾਰਾ ਹੈ, ਇਸ 'ਚ ਪ੍ਰਗਟ ਹੈ। ਯਥਾ:-ਨਿੰਦਕ ਕਾ ਮਾਥਾ; ਈਹਾਂ ਊਹਾ ਕਾਲਾ॥) ਨਿੰਦਕ ਕੀ ਗਤਿ ਕਤਹੂ ਨਾਹਿ॥) ਸੰਤ ਕਾ ਨਿੰਦਕੁ; ਪਰਮੇਸੁਰਿ ਮਾਰਾ॥ ਜਿਵੇਂ ਚੰਦੂ ਸੁੱਚਾ ਨੰਦ ਗੰਗੂ ਆਦਿ।

ਨਿੰਦਕੁ; ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ; ਪਾਪੀ.ਨਰਕਿ ਸਿਧਾਰਿਆ॥੪॥ ਜੋੜ॥ ਕਰਨ ਕਰਾਵਨ ਸਮਰੱਥ ਸੱਚੇ ਬ੍ਰਹਮ ਦੇ ਅਵਤਾਰ, ਭਗਤ ਰਵਿਦਾਸ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:-ਹੇ ਭਾਈ!ਦਾਸਨ ਦਾਸ ਨੇ (ਸੋਧਿ) ਵੀਚਾਰ (ਸਾਧਿ) ਵੀਚਾਰ ਕੇ ਬੀਚਾਰਿਆ ਤਾਂ ਇਹ ਤੱਤ ਕੱਢਿਆ, ਜੋ ਪਾਪੀ ਨਿੰਦਕੁ ਹੈ, ਉਹ ਨਿੰਦਾ ਕਰਕੇ ਨਰਕਿ ਨੂੰ (ਸਿਧਾਰਿਆ) ਚਲਿਆ ਗਿਆ। ਗੁਰਮੁਖੀ ਅੱਖਰਾਂ 'ਚ ਲਿਖੇ ਜੋੜ ਨੂੰ ਪੜ੍ਹਨਾ, ਗਿਣਤੀ ਦੇ ਅੰਕ ਨਹੀਂ ਪੜ੍ਹਨੇ। ਸਬਦਾਂ ਦਾ ਜੋੜ ੪੯ ਹੈ।

੨੫੫.ਵਾਹਿਗੁਰੂ॥ ਗਉੜੀ॥ ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ॥ ਉਥਾਨਕਾ:-ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਵਾਹਿਗੁਰੂ ਜੀ ਨੇ ਆਪ ਧੰਨ ਭਗਤ ਕਬੀਰ ਸਾਹਿਬ ਜੀ ਦਾ ਪਰਮ-ਪਵਿੱਤ੍ਰ ਅਵਤਾਰ ਧਾਰਿਆ। ਬਹੁ ਗਿਣਤੀ 'ਚ ਹਿੰਦੂ ਤੁਰਕ ਪੱਥਰ ਪੂਜਾ ਅਤੇ ਨ੍ਹਾਨ੍ਹਾ ਉਪਾਸ਼ਨਾ 'ਚ ਲੱਗੇ ਸਨ। ਦੁਨੀਆਂ ਨੂੰ ਪ੍ਰਮਾਤਮਾ ਨਾਲੋਂ ਵਿਛੋੜ ਕੇ, ਗ਼ਲਤ ਪਾਸੇ ਲਾ ਰਹੇ ਸਨ। ਪ੍ਰਮਾਤਮਾ ਜੀ ਦੇ ਨਾਮ 'ਤੇ ਵੱਡੀਆਂ ੨ ਠੱਗੀਆਂ ਵੱਜ ਰਹੀਆਂ ਸਨ। ਆਪ ਜੀ ਨੇ ਠੱਗਾਂ, ਸ਼ਰ੍ਹਾ ਸੁੰਨਤ ਤੋਂ ਬਚਾਉਣ ਲਈ, ਗੁਰਬਾਣੀ ਕਥਾ ਕੀਰਤਨ ਜੀ ਬਖ਼ਸ਼ੇ। ਜਿਸ ਤੋਂ ਗੁੱਸੇ ਹੋ ਕੇ ਠੱਗ ਈਰਖਾਲੂ ਪਖੰਡੀ ਬਹੁ ਗਿਣਤੀ 'ਚ ਸ੍ਰੀ ਭਗਤ ਜੀ ਦੀ ਨਿੰਦਾ ਕਰਨ ਲੱਗੇ। ਇਸ ਤਰ੍ਹਾਂ ਆਪ ਜੀ ਇੱਕ ਵਾਰੀ ਬਿੰਦ੍ਰਾਬਨ 'ਚ ਗਏ, ਅੰਮ੍ਰਿਤ ਵੇਲੇ ਬਹੁਤ ਸਾਰੇ ਲੋਕ ਇਕੱਤ੍ਰ ਹੋ ਕੇ, ਨੰਦ ਕੋ ਨੰਦਨੁ; ਜਪਣ ਲੱਗੇ। ਉਨ੍ਹਾਂ ਨੂੰ ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥ (੩੩੯) ਅਨੁਸਾਰ ਆਪ ਜੀ ਨੇ, ਇੱਕ ਅਕਾਲ ਪੁਰਖ ਜੀ ਦੀ ਪ੍ਰੇਮਾ-ਭਗਤੀ ਕਰਨ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ। ਜਿਨ੍ਹਾਂ ਦੇ ਭਾਗ ਵੱਡੇ ਸਨ, ਉਨ੍ਹਾਂ ਨੇ ਭਗਤ ਜੀ ਦੇ ਪਰਮ-ਪਵਿੱਤ੍ਰ ਚਰਨ ਫੜ ਲਏ। ਜਿਹੜੇ ਜ਼ਾਤੀ ਨਫ਼ਰਤ ਕਰਨ ਵਾਲੇ ਸੰਤ ਨਿੰਦਕ ਸਨ, ਉਹ ਸ੍ਰੀ ਭਗਤ ਜੀ ਦੀ ਨਿੰਦਾ ਕਰਨ ਲੱਗੇ। ਧੀਰਜਧਾਰੀ ਮਹਾਨ ਪਰਉਪਕਾਰੀ ਸ੍ਰਬ ਸਧਾਰੀ, ਸ੍ਰੀ ਭਗਤ ਜੀ ਨਿੰਦਾ ਸੁਣ ਕੇ ਘਬਰਾਏ ਨਹੀਂ। ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥ ਵਾਲੀ ਮਹਾਂ ਵਿਸਮਾਦ ਅਵਸਥਾ 'ਚ ਵੇਪਰਵਾਰ ਰਹੇ। ਧੰਨ ਪ੍ਰਮੇਸਰ ਧੰਨ ਮਹਾਂਪੁਰਖ। ਜੇਕਰ ਉਨ੍ਹਾਂ ਦੀ ਨਿੰਦਾ ਹੋਈ ਤਾਂ ਆਪ ਕਮਾ ਕੇ, ਹਰੇਕ ਪ੍ਰਾਣੀ ਨੂੰ ਨਿੰਦਾ ਜ਼ਰਨ ਦਾ ਉਪਦੇਸ਼ ਬਖ਼ਸ਼ ਕੇ, ਸਦਾ ਲਈ ਸ੍ਰਬੱਤ ਦਾ ਭਲਾ ਕੀਤਾ ਹੈ। ਹਰੇਕ ਪ੍ਰੇਮੀ ਇਸ ਸਬਦ ਦਾ ਵੱਧ ਤੋਂ ਵੱਧ ਅਭਿਆਸ ਕਰੇ। ਨਿੰਦਾ ਹੋਣ ਤੋਂ ਘਬਰਾਉਣ ਦੀ ਬਜਾਏ, ਵਾਹਿਗੁਰੂ ਜੀ 'ਚ ਅਭੇਦ ਹੋ ਜਾਵੇ।

ਵਾਹਿਗੁਰੂ॥ ਗਉੜੀ॥ ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ॥ ਗਉੜੀ ਰਾਗ 'ਚ ਭਗਤ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਨਿੰਦਕ(ਲੋਗੁ) ਲੋਗੋ, (ਮੋਕਉ) ਦਾਸਨ ਦਾਸ ਨੂੰ ਨਿੰਦਉ ਨਿੰਦਉ, (ਨਿੰਦਉ) ਨਿੰਦ ੨ ਕੇ ਚਾਅ ਲਾਹ ਲਵੋ। ਜੇ ਦਾਸਨ ਦਾਸ ਦੀ ਨਿੰਦਾ ਕਰਦੇ ਹੋਂ ਤਾਂ ਨਿੰਦਾ

ਜਨ ਕਉ; ਖਰੀ ਪਿਆਰੀ॥ ਵਾਹਿਗੁਰੂ ਜੀ ਦੇ (ਜਨ) ਦਾਸਨ ਦਾਸ (ਕਉ) ਨੂੰ, ਨਿੰਦਾ (ਖਰੀ) ਬਹੁਤੀ ਹੀ ਪਿਆਰੀ ਹੈ, ਖਰੀ ਪਿਆਰੀ ਦੇ ਅਰਥ ਦੱਸਦੇ ਹਨ:-ਨਿੰਦਾ ਬਾਪੁ; ਨਿੰਦਾ ਮਹਤਾਰੀ॥੧॥ ਰਹਾਉ॥ ਐਨੀ ਖਰੀ ਪਿਆਰੀ ਹੈ ਕਿ ਨਿੰਦਾ ਹੀ ਬਾਪੁ ਹੈ ਨਿੰਦਾ ਹੀ ਮੇਰੀ (ਮਹਤਾਰੀ) ਮਾਂ ਹੈ। ਜਿਵੇਂ ਮਾਂ ਬਾਪ ਸਿੱਖਿਆ ਦਿੰਦੇ ਹਨ, ਇਸ ਤਰ੍ਹਾਂ ਨਿੰਦਿਆ ਹੀ ਦਾਸਨ ਦਾਸ ਨੂੰ ਸ਼ੁਭ ਸਿੱਖਿਆ ਦਿੰਦੀ ਹੈ। ਨਿੰਦਾ ਖ਼ਰੀ ਪਿਆਰੀ ਬਾਪ ਮਹਤਾਰੀ, ਇਸ ਲਈ ਕਿਹਾ ਹੈ ਕਿ ਜੇ ਕੋਈ ਦਾਸਨ ਦਾਸ ਨੂੰ, ਚੋਰ ਪਖੰਡੀ, ਪਾਪੀ, ਅਹੰਕਾਰੀ ਲੋਭੀ ਵਿਕਾਰੀ ਕਹਿੰਦਾ ਹੈ ਤਾਂ ਦਾਸਨ ਦਾਸ ਅਕਾਲ ਪੁਰਖ ਜੀ ਦੇ ਸਨਮੁਖ ਅਰਦਾਸ ਕਰਦਾ ਹੈ, "ਹੇ ਵਾਹਿਗੁਰੂ !ਦਾਸਨ ਦਾਸ ਨੂੰ ਉਪ੍ਰੋਕਤ ਔਗੁਣਾਂ ਤੋਂ ਬਚਾਅ ਕੇ ਰੱਖੋ। ਇਉਂ ਨਿੰਦਕ ਦੇ ਨਿੰਦਾ ਕਰਨ ਤੋਂ ਮਨ ਵਾਹਿਗੁਰੂ ਜੀ ਦੇ ਸਨਮੁਖ ਅਰਦਾਸ ਕਰਦਾ ਹੈ। ਇਸ ਤਰ੍ਹਾਂ ਨਿੰਦਕ ਚੰਗਾ ਅਭਿਆਸ ਕਰਾਉਂਦਾ ਹੈ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-ਨਿੰਦਾ ਹੋਇ; ਤ ਬੈਕੁੰਠਿ ਜਾਈਐ॥ ਹੇ ਭਾਈ !ਜੇਕਰ ਪ੍ਰੇਮਾ-ਭਗਤੀ ਪਰਉਪਕਾਰ ਸੱਚੇ ਮਾਰਗ ਚੱਲਦਿਆਂ ਨਿੰਦਾ (ਹੋਇ) ਹੋਵੇ ਤ (ਬੈਕੁੰਠਿ) ਅਕਾਲ ਘਰ ਸੱਚਖੰਡ 'ਚ (ਜਾਈਐ) ਜਾਈਦਾ ਹੈ।

ਨਾਮੁ ਪਦਾਰਥੁ; ਮਨਹਿ ਬਸਾਈਐ॥ ਹੇ ਭਾਈ !ਜੇਕਰ ਨਿੰਦਾ ਹੋਵੇ ਤਾਂ ਉਸ ਤੋਂ ਕ੍ਰੋਧ 'ਚ ਨਹੀਂ ਸੜਨਾ, ਨਿੰਦਾ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਜਿਵੇਂ ਜੇ ਕੋਈ ਕਹੇ, ਬਈ ਇਹ ਲੋਭੀ ਹੈ ਤਾਂ ਲੋਭ ਦਾ ਤਿਆਗ ਕਰਨਾ ਚਾਹੀਦਾ ਹੈ। ਇਉਂ ਜਿਹੜਾ ਵੀ ਅਉਗਣ ਕਹੇ, ਉਸ ਨੂੰ ਤਿਆਗ ਦੇਣਾ ਚਾਹੀਦਾ ਹੈ। ਆਤਮਾ ਨੂੰ ਕੋਈ ਨਿੰਦ ਨਹੀਂ ਸਕਦਾ। ਇਉਂ ਕਿਸੇ ਦੀ ਕੀਤੀ ਨਿੰਦਾ ਨੂੰ ਅਪਣੇ ਮਨ 'ਚ ਨਹੀਂ ਵਸਾਉਣਾ, ਬਲਕਿ ਨਾਮੁ ਰੂਪੀ ਪਦਾਰਥੁ ਨੂੰ ਅਪਣੇ (ਮਨਹਿ) ਮਨ 'ਚ (ਬਸਾਈਐ) ਵਸਾਉਣਾ ਕਰੀਏ।

ਰਿਦੈ ਸੁਧ; ਜਉ ਨਿੰਦਾ ਹੋਇ॥ ਹਮਰੇ ਕਪਰੇ; ਨਿੰਦਕੁ ਧੋਇ॥੧॥) ਦੇਹ ਸਿਵਾ.ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥ ਅਨੁਸਾਰ ਧੰਨ ਵਾਹਿਗੁਰੂ ਸਰੂਪ ਭਗਤ ਸ੍ਰੀ ਕਬੀਰ ਸਾਹਿਬ ਜੀ ਨੇ ਕੈਸੀ ਕਮਾਲ ਭਰੀ ਕ੍ਰਿਪਾ ਕੀਤੀ ਹੈ ਕਿ ਨਿੰਦਾ ਤੋਂ ਡਰ ਕੇ, ਸ਼ੁਭ ਪਰਉਪਕਾਰ ਤੋਂ ਪਿੱਛੇ ਨਹੀਂ ਹਟਣਾ ਚਾਹੀਦਾ। ਭਗਤ ਜੀ ਪ੍ਰਪੱਕ ਨਿਸਚੇ ਪੂਰਨ ਦ੍ਰਿੜਤਾ ਨਾਲ ਕਹਿ ਰਹੇ ਹਨ:-(ਜਉ) ਜੇਕਰ ਅਪਣਾ (ਰਿਦੈ) ਰਿਦਾ (ਸੁਧ) ਪਾਕ ਪਵਿੱਤ੍ਰ ਹੋਵੇ ਤੇ ਨਿੰਦਾ (ਹੋਇ) ਹੋਵੇ ਤਾਂ (ਹਮਰੇ) ਦਾਸਨ ਦਾਸ ਦੇ ਪਾਪਾਂ ਰੂਪੀ (ਕਪਰੇ) ਬਸਤ੍ਰ, ਨਿੰਦਕੁ (ਧੋਇ) ਧੋ ਰਿਹਾ ਹੈ। ਨਿੰਦਾ ਕਰੈ; ਸੁ ਹਮਰਾ ਮੀਤੁ॥ ਦਾਸਨ ਦਾਸ ਦੀ ਜਿਹੜਾ ਨਿੰਦਾ (ਕਰੈ) ਕਰਦਾ ਹੈ, (ਸੁ) ਉਹ ਹੀ (ਹਮਰਾ) ਦਾਸਨ ਦਾਸ ਦਾ ਪਿਆਰਾ ਮੀਤੁ ਹੈ। ਨਿੰਦਕ ਮਾਹਿ; ਹਮਾਰਾ ਚੀਤੁ॥ (ਹਮਾਰਾ) ਦਾਸਨ ਦਾਸ ਦਾ ਚੀਤੁ ਨਿੰਦਕ(ਮਾਹਿ) 'ਚ ਹੈ, ਬਈ ਜਿਹੜੀ ਅਸੀਂ ਗ਼ਲਤੀ ਕਰਾਂਗੇ, ਨਿੰਦਕ ਨਿੰਦਾ ਕਰੇਗਾ। ਇਸ ਲਈ ਨਿੰਦਕ 'ਚ ਚਿੱਤ ਰੱਖ ਕੇ, ਗ਼ਲਤੀ ਤੋਂ ਪੂਰਾ ੨ ਸੰਕੋਚ ਰੱਖਦਾ ਹੈ।

ਨਿੰਦਕੁ ਸੋ; ਜੋ ਨਿੰਦਾ ਹੋਰੈ॥ ਹੇ ਭਾਈ !ਨਿੰਦਕੁ (ਸੋ) ਉਹ ਹੈ ਜੋ (ਹੋਰੈ) ਹੋਰਨਾਂ ਦੀ ਅਣਹੋਈ

ਨਿੰਦਾ ਕਰਦਾ ਹੈ, (ਹੋਰੈ) ਹੋਰ ਹੋਰ ਨਿੰਦਾ ਕਰਦਾ ਹੈ। (ਹੋਰੈ) ਹੋਰਨਾ ਨੂੰ ਨਿੰਦਕ ਬਣਾਉਂਦਾ ਹੈ।

ਹਮਰਾ ਜੀਵਨੁ; ਨਿੰਦਕੁ ਲੋਰੈ॥੨॥ (ਹਮਰਾ) ਦਾਸਨ ਦਾਸ ਦੇ ਜੀਵਨੁ ਨੂੰ, ਨਿੰਦਕੁ ਸਵਾਰਨਾ (ਲੋਰੈ) ਚਾਹੁੰਦਾ ਹੈ, ਜਿਹੜੀ ਗ਼ਲਤੀ ਕਰਾਂਗੇ, ਨਿੰਦਕ ਨਿੰਦਾ ਕਰੇਗਾ। ਇਸ ਲਈ, ਗ਼ਲਤੀ ਤੋਂ ਪੂਰਾ ੨ ਸੰਕੋਚ ਰੱਖਦਾ ਹੈ। ਨਿੰਦਾ ਹਮਰੀ; ਪ੍ਰੇਮ ਪਿਆਰੁ॥ (ਹਮਰੀ) ਦਾਸਨ ਦਾਸ ਦੀ ਜੋ ਨਿੰਦਾ ਹੋ ਰਹੀ ਹੈ, ਇਹੋ ਹੀ ਦਾਸਨ ਦਾਸ ਦਾ, ਵਾਹਿਗੁਰੂ ਜੀ ਨਾਲ ਪ੍ਰੇਮ ਪਿਆਰੁ ਲਾਉਣ ਵਾਲੀ ਹੈ।

ਨਿੰਦਾ ਹਮਰਾ; ਕਰੈ ਉਧਾਰੁ॥ ਦਾਸਨ ਦਾਸ ਦੀ ਜੋ ਨਿੰਦਾ ਹੋ ਰਹੀ ਹੈ, ਇਹ (ਹਮਰਾ) ਦਾਸਨ ਦਾਸ ਦਾ, ਵਾਹਿਗੁਰੂ ਜੀ ਨਾਲ ਪ੍ਰੇਮ ਪਿਆਰ ਲਾ ਕੇ, ਮੋਹ ਹੰਕਾਰ ਵਿਕਾਰ ਨਿੰਦਾ ਚੁਗ਼ਲੀ ਚੋਰੀ ਵੈਰ ਔਗੁਣਾਂ ਦੋਸ਼ਾਂ ਨਸ਼ਿਆਂ ਵਿਸ਼ਿਆਂ ਤੋਂ ਬਚਾਉਣ ਰੂਪ ਉਧਾਰੁ (ਕਰੈ) ਕਰਦੀ ਹੈ।

ਜਨ ਕਬੀਰ ਕਉ; ਨਿੰਦਾ ਸਾਰੁ॥ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਨ) ਦਾਸਨ ਦਾਸ ਦੀ ਜੋ ਨਿੰਦਾ ਹੁੰਦੀ ਹੈ, ਦਾਸਨ ਦਾਸ ਇਸ ਤੋਂ ਗੁਣ ਗ੍ਰਹਿਣ ਕਰਦਾ ਹੈ, ਇਸ ਲਈ ਦਾਸਨ ਦਾਸ (ਕਉ) ਨੂੰ ਨਿੰਦਕਾਂ ਦੀ ਕੀਤੀ ਨਿੰਦਾ (ਸਾਰੁ) ਸ੍ਰੇਸ਼ਟ ਹੈ। ਨਿੰਦਕੁ ਡੂਬਾ; ਹਮ ਉਤਰੇ ਪਾਰਿ॥ ਦਾਸਨ ਦਾਸ ਦੀ ਨਿੰਦਾ ਕਰਨ ਵਾਲਾ ਨਿੰਦਕੁ, ਪਾਪਾਂ ਰੂਪੀ ਜਲ ਸਹਿਤ, ਜੋ ਨਿੰਦਾ ਰੂਪੀ ਸਮੁੰਦ੍ਰ ਹੈ ਇਸ 'ਚ (ਡੂਬਾ) ਡੁੱਬ ਗਿਆ। (ਹਮ) ਦਾਸਨ ਦਾਸ ਨਿੰਦਾ ਦਾ ਤਿਆਗ ਕਰਕੇ, ਨਿੰਦਾ ਰੂਪੀ ਸਮੁੰਦ੍ਰ ਤੋਂ ਗਿਆਨ ਰੂਪੀ ਕਿਨਾਰੇ 'ਤੇ ਪਾਰਿ (ਉਤਰੇ) ਉਤਰ ਗਿਆ ਹੈ।

ਸ਼ੁਭ ਸਿੱਖਿਆ:-ਜੇ ਕੋਈ ਨਿੰਦਾ ਕਰੇ ਉਸ ਦੀ ਨਿੰਦਾ ਨਹੀਂ ਕਰਨੀ। ਅਪਣੀ ਨਿੰਦਾ ਹੋਣ ਤੋਂ, ਕ੍ਰੋਧ ਕਰਕੇ ਲੜਾਈ ਝਗੜਾ ਨਹੀਂ ਕਰਨਾ। ਨਿੰਦਾ ਹੋਣ ਤੋਂ, ਉਲਟ ਕੇ ਨਿੰਦਕ ਦੀ, ਨਿੰਦਾ ਨਹੀਂ ਕਰਨੀ। ਜੇ ਨਿੰਦਾ ਕਰਾਂਗੇ ਤਾਂ ਦਿਲ 'ਚ ਨਾਮ ਨਹੀਂ ਵਸਣਾ। ਜੇ ਕੋਈ ਨੇਕ ਪੁਰਖ, ਸ੍ਰੀ ਗੁਰਦੁਆਰੇ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਦਾ ਹੋਵੇ। ਕੋਈ ਲਾਲਚੀ, ਸਤਿਗੁਰਾਂ ਦੀ ਗ਼ੋਲਕ ਖੋਹਣ ਲਈ, ਉਸ ਦੀ ਨਿੰਦਾ ਕਰੇ, ਸੇਵਾ ਕਰਨ ਵਾਲਾ ਨਿੰਦਾ ਸੁਣ ਕੇ ਘਬਰਾਏ ਨਾ। ਜੇ ਨਿੰਦਾ ਹੋਣ ਤੋਂ ਗੁੱਸੇ 'ਚ ਆ ਕੇ, ਚਾਬੀਆਂ ਚਲਾ ਕੇ ਮਾਰੇ ਤਾਂ ਨਿੰਦਕ ਪੂਰਨ ਗੁਰੂ ਜੀ ਦੀ ਗੋਲਕ ਖਾ ਜਾਵੇਗਾ। ਜੇਕਰ ਕੋਈ ਪ੍ਰੇਮੀ ਪੂਰੀ ਇਮਾਨਦਾਰੀ ਨਾਲ ਸ਼ੁਭ ਸੱਚੀ ਗੁਰੂ ਸੇਵਾ ਨਿਭਾਵੇ, ਨਿੰਦਾ ਹੋਣ ਤੋਂ ਸੁਮੇਰ ਪਰਬਤ ਵਾਂਗ ਅਚੱਲ ਰਹੇ, ਤਾਂ ਸਤਿਗੁਰਾਂ ਦੀਆਂ ਲੱਖਾਂ ਖੁਸ਼ੀਆਂ ਦੀਆਂ ਪਾਤਿਸ਼ਾਹੀਆਂ ਨਦਰ ਪ੍ਰਾਪਤ ਕਰਕੇ ਨਿਹਾਲ ਹੋ ਜਾਵੇ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਧੰਨ ਭਗਤ ਸ੍ਰੀ ਕਬੀਰ ਸਾਹਿਬ ਜੀ, ਜਿਨ੍ਹਾਂ ਨੂੰ ਅਪਣੀ ਨਿੰਦਾ ਸੁਣ ਕੇ, ਸ੍ਰਬੱਤ ਦੇ ਭਲੇ ਲਈ ਗੁਰਬਾਣੀ ਸਫ਼ੁਰਨ ਹੋਈ। ਇਸ ਲਈ ਭਗਤ ਜੀ ਅਤੇ ਬ੍ਰਹਮ 'ਚ ਕੋਈ ਵੀ ਫ਼ਰਕ ਨਹੀਂ ਹੈ।

੨੫੬.ਧਨਾਸਰੀ ਮਹਲਾ ੧॥ ਚੋਰੁ ਸਲਾਹੇ; ਚੀਤੁ ਨ ਭੀਜੈ॥ ਉਥਾਨਕਾ:-ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਦੇ ਅਵਤਾਰ ਸ੍ਰਬੱਤ ਦਾ ਭਲਾ ਕਰਨ ਨੂੰ ਸਮਰੱਥ, ਸਤਿਗੁਰੂ ਨਾਨਕ ਦੇਵ

ਸਾਹਿਬ ਜੀ, ਦੁਨੀਆਂ ਨੂੰ ਤਾਰਦੇ ੨ ਭੂਮੀਏ ਚੋਰ ਦੇ ਇਲਾਕੇ 'ਚ ਗਏ। ਇਸ ਨੂੰ ਸਤਿਸੰਗੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ 'ਚ ਲਿਆਏ, ਤਾਂ ਗੁਰੂ ਸਾਹਿਬ ਜੀ ਨੇ ਕਿਹਾ, "ਪਹਿਲਾਂ ਚੋਰੀ ਦਾ ਮਾਲ ਵਾਪਸ ਕਰ, ਫੇਰ ਚੋਰੀ ਛੱਡ, ਫੇਰ ਸਿੱਖ ਬਣਾਵਾਂਗਾ। " ਭੂਮੀਏ ਹੱਥ ਜੋੜ ਕਿਹਾ, "ਮਹਾਰਾਜ ਸਾਹਿਬ ਜੀ!ਚੋਰੀ ਦੀ ਆਦਤ ਤਾਂ ਪੱਕੀ ਹੈ। " ਸਤਿਗੁਰੂ ਸਾਹਿਬ ਜੀ ਕਿਹਾ, "ਸੱਚ ਬੋਲਿਆ ਕਰ, ਅਪਣੇ ਲਈ ਚੋਰੀ ਨ ਕਰੀਂ, ਗ਼ੀਬ ਮਾਰ ਨ ਕਰੀ, ਲੂਣ ਖਾ ਕੇ ਹਰਾਮ ਨ ਕਰੀਂ। "

ਗ਼ੀਬ ਨੇ ਭੂਮੀਏ ਨੂੰ ਕਿਹਾ, "ਮੇਰੀ ਲੜਕੀ ਦੀ ਸ਼ਾਦੀ ਲਈ ਪੰਜ ਸੌ ਰੁਪਏ ਦੀ ਲੋੜ ਹੈ। " ਤਾਂ ਭੂਮੀਆਂ ਸ਼ਾਹੀ ਲਿਬਾਸ ਪਾ ਕੇ, ਰਾਜੇ ਦੇ ਮਹਿਲਾਂ ਨੂੰ ਤੁਰ ਪਿਆ, ਪਹਿਰੇਦਾਰ ਨੇ ਪੁੱਛਿਆ, "ਤੂੰ ਕੌਣ ਹੈਂ?ਖੜ੍ਹ ਕੇ ਕਹਿੰਦਾ, ਦਾਸਨ ਦਾਸ ਚੋਰ ਹੈ", ਰੋਹਬ ਪੈ ਗਿਆ, ਉਸ ਨੇ ਸੋਚਿਆ ਬਾਦਸ਼ਾਹ ਦਾ ਰਿਸ਼ਤੇਦਾਰ ਹੋਵੇਗਾ, ਲੰਘਣ ਦੇ ਦਿਤਾ। ਭੂਮੀਏ ਨੇ ਮਹਿਲਾਂ 'ਚ ਜਾ ਕੇ, ਹੀਰੇ ਜਵਾਹਰ ਆਦਿ ਦੀ ਪੰਡ ਬੰਨ੍ਹ ਲਈ। ਭੁੱਖ ਨੇ ਸਤਾਇਆ ਤਾਂ ਲੂਣ ਮੂੰਹ 'ਚ ਪੈ ਗਿਆ, ਪੰਡ ਬੰਨ੍ਹੀ ਬੰਨ੍ਹਾਈ ਛੱਡ ਆਇਆ। ਗ਼ੀਬਾਂ ਦੇ ਕੁੱਟ ਪੈਂਦੀ ਵੇਖ ਕੇ ਇਹ ਪੇਸ਼ ਹੋ ਗਿਆ। ਰਾਜੇ ਨੇ ਸੱਚਾ ਪੁਰਖ ਸਮਝ ਕੇ, ਵਜ਼ੀਰ ਬਣਾ ਲਿਆ। ਸਤਿਗੁਰੂ ਜੀ ਨੇ ਇਸ ਸਬਦ ਦੁਆਰਾ ਭੂਮੀਏ ਦੀ ਚੋਰੀ ਛੁਡਾ ਕੇ ਉਸ ਦੀ ਕਲਿਆਣ ਕੀਤੀ।

ਧਨਾਸਰੀ ਮਹਲਾ ੧॥ ਚੋਰੁ ਸਲਾਹੇ; ਚੀਤੁ ਨ ਭੀਜੈ॥ ਵਾਹਿਗੁਰੂ ਜੀ ਦੇ(੧) ਪਹਿਲੇ(ਮਹਲਾ) ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧਨਾਸਰੀ ਰਾਗ 'ਚ ਫ਼ੁਰਮਾਉਂਦੇ ਹਨ:- ਹੇ ਭਾਈ!ਜੇਕਰ ਜਿਸ ਦੀ ਚੋਰੀ ਕਰਨੀ ਹੋਵੇ, ਓਸ ਪਾਸ ਜਾ ਕੇ, ਚੋਰੁ ਅਪਣੇ ਆਪ ਨੂੰ ਸਲਾਹੇ ਤਾਂ ਚੋਰ ਦਾ ਚੀਤੁ ਪ੍ਰੇਮ 'ਚ (ਨ) ਨਹੀਂ (ਭੀਜੈ) ਭਿੱਜਦਾ, ਸਮਝੋ ਰਾਤ ਨੂੰ ਚੋਰੀ ਕਰਕੇ ਭੱਜ ਜਾਵੇਗਾ। ਵਾ ਚੋਰ ਸੱਥ 'ਚ ਬੈਠ ਕੇ, ਅਪਣੀਆਂ ਕੀਤੀਆਂ ਚੋਰੀਆਂ ਦੀਆਂ ਦਿਲਚਸਪ ਕਹਾਣੀਆਂ ਸੁਣਾ ਕੇ, ਅਪਣੇ ਆਪ ਨੂੰ ਸਲਾਹੁੰਦਾ ਹੈ। ਨਾ ਤਾਂ ਚੋਰ ਅਤੇ ਨ ਹੀ ਸੁਨਣ ਵਾਲੇ ਦਾ ਚਿੱਤ ਪ੍ਰੇਮ 'ਚ ਭਿੱਜਦਾ ਹੈ, ਸੁਨਣ ਵਾਲਾ ਵੀ ਚੋਰ ਹੀ ਬਣਦਾ ਹੈ। ਇਸ ਲਈ ਚੋਰ ਕੋਲ਼ੇ ਜਾਣ ਦਾ ਡੰਡ ਮਿਲਦਾ ਹੈ। ਯਥਾ:- ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥੨॥ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਉਪਦੇਸ਼, ਬਈ ਚੋਰ ਕੋਲ਼ੇ ਨ ਜਾਵੋ। ਉਸ ਨੂੰ ਕਾਲ਼ਾ ਬਰਤਨ ਸਮਝ ਕੇ ਦੂਰ ਹੀ ਰਹੋ। ਯਥਾ:- ਬਾਸਨੁ ਕਾਰੋ ਪਰਸੀਐ; ਤਉ ਕਛੁ ਲਾਗੈ ਦਾਗੁ॥ ਵਾ ਚੋਰ ਨੂੰ ਸਲਾਹੁਣ ਵਾਲੇ ਦਾ ਵੀ ਚਿੱਤ ਨਹੀਂ ਭਿੱਜਦਾ। ਵਾ ਚੋਰ ਨੇ ਜਿਸ ਦੀ ਚੋਰੀ ਕੀਤੀ ਹੋਵੇ, ਉਸ ਨੂੰ ਸਲਾਹੇ ਤਾਂ ਉਸ ਦਾ ਚੋਰ 'ਤੇ ਚਿੱਤ ਨਹੀਂ ਭਿੱਜਦਾ।

ਅੰਤ੍ਰੀਵ:-ਜਿਹੜਾ ਦੰਭੀ ਨਾਮ ਨਹੀਂ ਜਪਦਾ ਉਹ ਰੱਬ ਦਾ ਚੋਰ ਹੈ। ਯਥਾ:- ਨਾਮੁ ਦੁਰਾਇ ਚਲੈ; ਸੋ ਚੋਰੁ॥੩॥ ਜਿਹੜਾ ਦੁਖੀ ਜੀਵ ਅਪਣੇ ਦੁੱਖ ਦੀ ਨਿਵਿਰਤੀ ਲਈ ਉਸ ਕੋਲ਼ ਜਾਂਦਾ ਹੈ, ਓਸ ਦੁਖੀ ਜੀਵ ਕੋਲ਼ੇ ਦੰਭੀ ਅਪਣੇ ਆਪ ਨੂੰ ਸਲਾਹੁੰਦਾ ਹੈ। ਪਰ ਉਸ ਦਾ ਚਿੱਤ ਉਸ ਤੋਂ ਧਨ ਛਲਣ 'ਚ ਹੁੰਦਾ ਹੈ। ਵਾਹਿਗੁਰੂ ਜੀ ਦੇ ਪ੍ਰੇਮ 'ਚ ਭਿੱਜਿਆ ਨਹੀਂ ਹੁੰਦਾ, ਐਸੇ ਪਖੰਡੀ ਤੋਂ ਦੂਰ ਹੀ

ਰਹੋ। ਵਾ ਜਿਹੜਾ ਦੰਭੀ ਗੁਰੂ ਆਪਣੇ ਆਪ ਨੂੰ ਅਪਣੇ ਚੇਲਿਆਂ ਕੋਲ਼ ਸਲਾਹੁੰਦਾ ਹੈ, ਜਾਂ ਅਪਣੇ ਚੇਲਿਆਂ ਨੂੰ ਸਲਾਹੁੰਦਾ ਹੈ। ਉਸ ਦਾ ਅਤੇ ਚੇਲਿਆਂ ਦਾ ਚਿੱਤ ਵਾਹਿਗੁਰੂ ਜੀ 'ਚ ਨਹੀਂ ਭਿੱਜਦਾ, ਵਾ ਆਪੋ ਵਿੱਚੀਂ ਚਿੱਤ ਨਹੀਂ ਭਿੱਜਦਾ। ਉਹ ਵੀ ਦੰਭੀ ਬਣ ਜਾਂਦੇ ਹਨ। ਇਸ ਲਈ ਦੰਭੀ ਗੁਰੂ, ਚੇਲਿਆਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਵਾ ਜਿਹੜਾ ਬੰਦਾ (ਚੋਰੁ) ਦੰਭੀ ਗੁਰੂ ਨੂੰ ਸਲਾਹੇ ਉਸ ਦਾ ਚਿੱਤ ਨਹੀਂ ਭਿੱਜਦਾ। ਵਾ (ਚੋਰੁ) ਦੰਭੀ ਗੁਰੂ, ਜਿਸ ਦਾ ਉਸ ਨੇ ਧਨ ਠੱਗਿਆ ਹੈ, ਉਸ ਨੂੰ ਸਲਾਹੇ ਤਾਂ ਉਸ ਦਾ ਦੰਭੀ 'ਤੇ ਚਿੱਤ ਨਹੀਂ ਭਿੱਜਦਾ।

ਜੇ ਬਦੀ ਕਰੇ; ਤਾ ਤਸੂ ਨ ਛੀਜੈ॥ ਆਪਣੇ ਆਪ ਦੀ ਝੂਠੀ ਸਿਫ਼ਤ ਕਰਨ ਵਾਲਾ ਜੇ(ਬਦੀ) ਭੈੜੀ ਕਰਤੂਤ ਕਰੇ ਤਾ (ਤਸੂ) ਗਜ਼ ਦਾ ਚੌਵੀਵਾਂ ਹਿੱਸਾ ਭਾਵ ਥੋੜੇ ਤੋਂ ਥੋੜੇ ਮਾਤ੍ਰ ਵੀ ਉਸ ਦੀ ਬਦੀ (ਛੀਜੈ) ਨਾਸ (ਨ) ਨਹੀਂ ਹੁੰਦੀ, ਕਿਉਂਕਿ ਉਹ ਬਦੀਆਂ ਲਈ ਅਪਣੀ ਸਿਫ਼ਤ ਕਰ ਰਿਹਾ ਹੈ। ਧੰਨ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਇਹ ਸਿੱਖਿਆ ਹੈ ਕਿ ਹੇ ਜੀਵ!ਬਦੀਆਂ ਲਈ ਅਪਣੀ ਸਿਫ਼ਤ ਨ ਕਰ।

ਬਿਨੈ:-ਟੀਕੇ 'ਚ ਲਿਖਿਆ ਹੈ ਕਿ ਜੇਕਰ ਚੋਰ ਰਾਜੇ ਦੀ (ਬਦੀ) ਚੋਰੀ ਕਰੇ ਤਾਂ ਰਾਜੇ ਦਾ (ਤਸੂ) ਥੋੜੇ ਮਾਤ੍ਰ ਵੀ ਨੁਕਸਾਨ ਨਹੀਂ ਹੁੰਦਾ, ਇਹ ਠੀਕ ਨਹੀਂ, ਰਾਜੇ ਦੀ ਹੱਤਕ ਹੈ। ਜਿਹੜਾ ਮਾਲ ਹੈ ਸਾਰਾ ਚੋਰੀ ਹੋ ਸਕਦਾ ਹੈ, ਰਾਜ 'ਚ ਬਹੁਤੇ ਚੋਰ ਰਾਜੇ ਨੂੰ ਖਾ ਜਾਣਗੇ। ਸੋ ਉਪ੍ਰੋਕਤ ਅਰਥ ਸਹੀ ਹੈ।

ਚੋਰ ਕੀ ਹਾਮਾ; ਭਰੇ ਨ ਕੋਇ॥ ਚੋਰ (ਕੀ) ਦੀ ਦੇਵੀ-ਦੇਵਤਾ, ਪੀਰ-ਪੈਗੰਬਰ ਅਵਤਾਰ ਅਤੇ ਹੋਰ (ਕੋਇ) ਕੋਈ ਭੀ, (ਹਾਮਾ) ਹਮਾਇਤ (ਨ) ਨਹੀਂ (ਭਰੇ) ਭਰਦਾ ਬਈ ਚੋਰ ਚੰਗਾ ਹੈ।

ਚੋਰੁ ਕੀਆ; ਚੰਗਾ ਕਿਉ ਹੋਇ॥੧॥ ਚੋਰੁ ਦਾ (ਕੀਆ) ਕੀਤਾ ਕੰਮ ਚੋਰੀ ਡਾਕਾ ਚੰਗਾ (ਕਿਉ) ਕਿਵੇਂ (ਹੋਇ) ਹੋਵੇ?ਭਾਵ ਚੰਗਾ ਨਹੀਂ ਹੁੰਦਾ, ਕਿਉਂਕਿ ਜਿਨ੍ਹਾਂ ੨ ਦੀਆਂ ਚੋਰੀਆਂ ਕਰਦਾ ਹੈ ਅਤੇ ਜਿਨ੍ਹਾਂ ਨੂੰ ਮਾਰਦਾ ਵੱਢਦਾ ਹੈ, ਉਨ੍ਹਾਂ ਨੂੰ ਬੜਾ ਭਾਰੀ ਕਸ਼ਟ ਹੁੰਦਾ ਹੈ। ਦੂਜਾ ਅਰਥ:- (ਚੋਰ) ਪਖੰਡੀ ਗੁਰੂ ਦੀ ਕੋਇ ਭੀ(ਹਾਮਾ) ਹਮਾਇਤ (ਨ) ਨਹੀਂ (ਭਰੇ) ਭਰਦਾ। (ਚੋਰੁ) ਦੇਹਧਾਰੀ ਗੁਰੂ ਦਾ (ਕੀਆ) ਕੀਤਾ ਕੰਮ, ਜੋ ਉਸ ਨੇ ਠੱਗੀਆਂ ਮਾਰੀਆਂ ਹਨ, ਚੰਗਾ (ਕਿਉ) ਕਿਵੇਂ ਹੋਇ ਸਕਦਾ ਹੈ, ਭਾਵ ਚੰਗਾ ਨਹੀਂ ਹੁੰਦਾ।

ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਲਾਲਚ ਲਈ ਚੋਰੀ ਕਰਨ ਵਾਲੇ ਲੋਭੀ ਕੁੱਤੇ ਵਾ ਲੋਭੀ ਕੁੱਤੇ ਵਾਂਗ ਖਾਣ ਦੇ ਲਾਲਚ ਕਰਕੇ, ਦਰ ੨ ਦੇ ਮੰਗਤੇ, ਯਥਾ:- ਦੁਆਰਹਿ ਦੁਆਰਿ.ਸੁਆਨ ਜਿਉ ਡੋਲਤ; ਨਹ ਸੁਧ.ਰਾਮ ਭਜਨ ਕੀ॥) ਕੁੱਤੇ ਦੇ ਮੁਰਦਾਰ ਖਾਣ ਵਾਂਗ ਝੂਠ ਬੋਲ ਕੇ ਮੁਰਦਾਰ ਖਾਣ ਵਾਲੇ। ਯਥਾ:- ਕੂੜੁ ਬੋਲਿ; ਮੁਰਦਾਰੁ ਖਾਇ॥ ਉਪ੍ਰੋਕਤ ਔਗੁਣਾਂ ਵਾਲੇ ਹੇ ਕੁੱਤੇ (ਕੂੜਿਆਰ) ਝੂਠੇ, ਮਨ ਬੁੱਧ ਨੇਤ੍ਰਾਂ 'ਚ ਵਿਚਾਰ ਰੂਪੀ ਨਿਗ੍ਹਾ ਤੋਂ ਰਹਿਤ ਅੰਧੇ ਮਨ!ਇਹ ਸ਼ੁਭ ਉਪਦੇਸ਼ ਸੁਣਿ।

ਬਿਨੁ ਬੋਲੇ; ਬੂਝੀਐ ਸਚਿਆਰ॥੧॥ ਰਹਾਉ॥ (ਸਚਿਆਰ) ਸੱਚਾ ਬ੍ਰਹਮ ਬਿਨਾ ਬੋਲੇ ਦੇ ਤੇਰੇ ਚੋਰੀ ਯਾਰੀ ਦੇ ਮਾੜੇ ਕਰਤੱਬਾਂ ਨੂੰ (ਬੂਝੀਐ) ਬੁੱਝਦਾ ਹੈ। ਯਥਾ:- ਵਿਣੁ ਬੋਲਿਆ ਸਭੁ ਕਿਛੁ ਜਾਣਦਾ; ਕਿਸੁ ਆਗੈ ਕੀਚੈ ਅਰਦਾਸਿ॥

੨. ਹੇ ਕੁੱਤੇ ਕੂੜਿਆਰ ਮਨ !ਅਪਣੀ ਸਿਫ਼ਤ ਲਾਲਚ ਅਤੇ ਹੰਗਤਾ ਦੇ ਬਚਨ ਬੋਲੇ ਤੋਂ ਬਿਨਾ (ਸਚਿਆਰ) ਸੱਚੇ ਬ੍ਰਹਮ ਨੂੰ ਬੁੱਝੀਦਾ ਹੈ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਚੋਰੁ ਸੁਆਲਿਉ; ਚੋਰੁ ਸਿਆਣਾ॥ ਚੋਰੁ ਭਾਵੇਂ ਕਿਤਨਾ ਹੀ (ਸੁਆਲਿਉ) ਸੁੰਦਰ ਹੋਵੇ ਅਤੇ ਚੋਰੁ ਭਾਵੇਂ ਕਿਤਨਾ ਹੀ ਸਿਆਣਾ ਹੋਵੇ।

ਖੋਟੇ ਕਾ ਮੁਲੁ ਏਕੁ ਦੁਗਾਣਾ॥ ਪਰ ਖੋਟੇ ਚੋਰ (ਕਾ) ਦਾ ਮੁਲੁ (ਏਕੁ) ਇੱਕ (ਦੁਗਾਣਾ) ਦਮੜੀ ਹੈ।

੨.ਚੋਰ ਵਾਂਗ ਦੰਭੀ ਗੁਰੂ ਭਾਵੇਂ ਕਿਤਨਾ ਸੋਹਣਾ ਅਤੇ ਸਿਆਣਾ ਵੇਦ ਸਾਸਤ੍ਰ ਪੜ੍ਹਿਆ ਹੋਵੇ ਉਸ (ਖੋਟੇ) ਧਰਮ ਤੋਂ ਹੀਣੇ (ਚੋਰੁ) ਦੰਭੀ ਦਾ ਮੁਲੁ ਇੱਕ (ਦੁਗਾਣਾ) ਦਮੜੀ ਹੈ।

ਜੇ ਸਾਥਿ ਰਖੀਐ ਦੀਜੈ ਰਲਾਇ॥ ਜਾ ਪਰਖੀਐ ਖੋਟਾ ਹੋਇ ਜਾਇ॥੨॥ ਜੇਕਰ ਚੋਰ ਨੂੰ (ਸਾਥਿ) ਨਾਲ ਰੱਖੀਏ, ਉਹ ਜਿਵੇਂ ਆਪ ਚੋਰ ਹੈ, ਆਪਣੇ ਨਾਲ (ਰਲਾਇ) ਰਲਾ (ਦੀਜੈ) ਦਿੰਦਾ ਹੈ, ਕਿਉਂਕਿ ਕਿਸੇ ਦੀ ਚੋਰੀ ਕਰਕੇ ਭੱਜ ਜਾਵੇਗਾ, ਨਾਲ ਰੱਖਣ ਵਾਲੇ ਨੂੰ ਚੋਰ ਬਣਾ ਕੇ ਪੁਲੀਸ ਨੂੰ ਫੜਾ ਦੇਵੇਗਾ। ਇਸ ਤਰ੍ਹਾਂ ਜੇਲ਼ ’ਚ ਚੋਰਾਂ ਨਾਲ ਰਲਾ ਦੇਵੇਗਾ। ਜੇਕਰ ਚੋਰ ਨੂੰ ਸਾਥ ਰੱਖ ਕੇ, ਧਨ ਦੇਈਏ ਤਾਂ ਬਿਪਤਾ ਪਈ ਤੋਂ (ਜਾ) ਜਦੋਂ ਚੋਰ ਨੂੰ ਪਰਖੀਏ ਤਾਂ ਉਹ ਖੋਟਾ ਹੋ ਜਾਵੇਗਾ। ਜਿਵੇਂ ਭੰਗਾਣੀ ਦੇ ਜੁੱਧ ਸਮੇਂ ਪਠਾਣ ਨਿਮਕ ਹਰਾਮੀ ਬਣ ਕੇ, ਸਤਿਗੁਰੂ ਸਾਹਿਬ ਜੀ ਦੇ ਉਲਟ ਲੜਨ ਆਏ, ਭਾਵੇਂ ਪਹਿਲਾਂ ਤਨਖ਼ਾਹਾਂ ਲੈਂਦੇ ਸਨ ਪਰ ਪਰਖ ਵੇਲੇ ਖੋਟੇ ਨਿਕਲੇ।

ਜੈਸਾ ਕਰੇ; ਸੁ ਤੈਸਾ ਪਾਵੈ॥ ਚੋਰਾਂ ਦਾ ਮਾਲ ਡਾਂਗਾਂ ਦੇ ਗਜ। ਚੋਰ ਨੂੰ ਖਾਂਦਾ ਵੇਖ ਕੇ ਸਾਊ ਬੰਦਾ ਘਬਰਾਏ ਨ ਬਈ ਇਹ ਮੌਜ ਲੈਂਦਾ ਹੈ ਪਰ (ਜੈਸਾ) ਜਿਸ ਤਰ੍ਹਾਂ ਦਾ ਉਹ ਚੋਰੀ ਦਾ ਖੋਟਾ ਕਰਤੱਬ (ਕਰੇ) ਕਰਦਾ ਹੈ, (ਸੁ) ਉਹ (ਤੈਸਾ) ਓਸੇ ਤਰ੍ਹਾਂ ਦਾ ਦੁੱਖ (ਪਾਵੈ) ਪਾਵੇਗਾ। ਯਥਾ:-ਚੋਰ ਜਾਰ ਜੂਆਰ ਪੀੜੇ ਘਾਣੀਐ॥

ਆਪਿ ਬੀਜਿ; ਆਪੇ ਹੀ ਖਾਵੈ॥ ਚੋਰ ਆਪਿ ਹੀ ਚੋਰੀ ਦਾ ਮਾੜਾ ਬੀਜਿ ਬੀਜਦਾ ਹੈ ਅਤੇ ਆਪੇ ਹੀ ਉਸ ਨੂੰ (ਖਾਵੈ) ਖਾਂਦਾ ਹੈ ਭਾਵ ਚੋਰੀ ਕਰਨ ਗਿਆ ਹੀ ਮਾਰਿਆ ਜਾਂਦਾ ਹੈ। ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੇ ਸਿੱਖਾਂ ਨੂੰ ਸੱਚਾ ਧਰਮ ਦ੍ਰਿੜ ਕਰਾਇਆ ਹੈ।

ਸਾਖੀ:-ਇੱਕ ਪ੍ਰੇਮੀ ਨੇ ਦਾਸ ਨੂੰ ਕਿਹਾ, “ਸਾਡੇ ਪਿੰਡ ਇੱਕ ਬੰਦਾ ਦੋ ਨੰਬਰ ਦਾ ਧੰਧਾ ਕਰਕੇ ਮੌਜ ਲੈਂਦਾ ਹੈ, ਅਸੀਂ ਬੜੀ ਮੁਸ਼ਕਲ ਨਾਲ ਗੁਜ਼ਾਰਾ ਕਰਦੇ ਹਾਂ। ”ਦਾਸ ਨੇ ਕੁਦਰਤੀ ਕਿਹਾ, “ਇਸ ਦਾ ਨਤੀਜਾ ਚੰਗਾ ਨਹੀਂ ਨਿਕਲੇਗਾ। ”ਤੀਜੇ ਦਿਨ ਜਿਸ ਦੇ ਪਿਉ ਨੂੰ ਉਸ ਨੇ ਮਾਰ ਕੇ ਨਿਆਂਈਂ ਦੀ ਜ਼ਮੀਨ ਵਾਹੀ ਸੀ, ਓਸ ਨੌਜਵਾਨ ਨੇ ਵੰਗਾਰ ਕੇ ਕਿਹਾ, ਓਇ ਕੁੰਦਨਾਂ !ਤਕੜਾ ਹੋ। ”ਅੱਗੋਂ ਹੱਸ ਕੇ ਕਹਿੰਦਾ, “ਤੈਥੋਂ ਨਹੀਂ ਡਰਦਾ। ”ਸਾਈਕਲ ’ਤੇ ਗੁਰਦਾਸਪੁਰੋਂ ਆ ਰਿਹਾ ਸੀ,

ਨੌਜਵਾਨ ਨੇ ਸੋਟਾ ਪੁੜਪੜੀ 'ਤੇ ਮਾਰਿਆ, ਉਲੱਦ ਕੇ ਸੁੱਟ ਦਿਤਾ। ਸਾਰਾ ਪਿੰਡ ਦੇਖਣ ਗਿਆ ਕਿ ਪਿੰਡ ਦਾ ਮੁਨਾਰਾ ਡਿੱਗਿਆ ਪਿਆ ਹੈ। ਜਿਹੜਾ ਸਿੰਘ ਕਹਿੰਦਾ ਸੀ ਕਿ ਅਸੀਂ ਤੰਗੀ ਨਾਲ ਗੁਜ਼ਾਰਾ ਕਰਦੇ ਹਾਂ, ਦਾਸ ਕੋਲ਼ੇ ਭੱਜ ਕੇ ਆਇਆ 'ਤੇ ਕਹਿੰਦਾ, "ਜਿਹੜੀ ਤੂੰ ਗੱਲ ਕਹੀ ਸੀ ਉਹ ਠੀਕ ਹੋ ਗਈ ਹੈ। "ਇਸ ਲਈ ਧਰਮ-ਕ੍ਰਿਤ ਕਰਕੇ ਛਕਣ ਵਾਲਾ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮ ਜਪੇ ਅਤੇ ਧੀਰਜ ਰੱਖੇ। ਜੇ ਵਡਿਆਈਆ; ਆਪੇ ਖਾਇ॥ ਹੇ ਭਾਈ!ਚੋਰ ਜੇ ਆਪ ਦੀਆਂ ਵਡਿਆਈਆ ਆਪੇ ਹੀ (ਖਾਇ) ਖਾਵੇ ਭਾਵ ਕਰੇ ਤਾਂ ਕੋਈ ਫ਼ਾਇਦਾ ਨਹੀਂ, ਉਹ ਵਡਿਆਈ ਉਸ ਨੂੰ ਹੀ ਖਾ ਜਾਂਦੀ ਹੈ।

੨.ਚੋਰ ਜੇਕਰ ਚੋਰੀ ਕਰੇ ਤਾਂ ਆਪਣੀਆਂ ਵਡਿਆਈਆਂ ਨੂੰ ਆਪੇ ਹੀ (ਖਾਇ) ਖਾ ਜਾਂਦਾ ਹੈ। ਭਾਵ ਆਪਣੀਆਂ ਵਡਿਆਈਆਂ ਨੂੰ ਖ਼ਤਮ ਚ ਦਿੰਦਾ ਹੈ।

ਜੇਹੀ ਸੁਰਤਿ ਤੇਹੈ ਰਾਹਿ ਜਾਇ॥੩॥ ਜੇਹੋ ਜੇਹੀ ਓਸ ਦੀ (ਸੁਰਤਿ) ਗਿਆਤ ਹੈ, (ਤੇਹੈ) ਤੇਹੋ ਜਿਹੇ (ਰਾਹਿ) ਰਸਤੇ (ਜਾਇ) ਜਾਵੇਗਾ। ਚੋਰੀ ਵਾਲੀ ਸੁਰਤਿ ਹੈ ਤਾਂ ਓਸ ਰਸਤੇ ਜਮਾਂ ਦਾ ਡੰਡ ਸਹੇਗਾ।

ਜੇ ਸਉ ਕੂੜੀਆ; ਕੂੜੁ ਕਬਾੜੁ॥ ਚੋਰ ਭਾਵੇਂ ਆਪਣੇ ਗੁਨਾਹਾਂ ਨੂੰ ਲੁਕੋਣ ਲਈ ਜੇਕਰ (ਕੂੜੁ) ਝੂਠ ਦੀਆਂ (ਸਉ) ਸੈਂਕੜੇ (ਕੂੜੀਆ) ਝੂਠੀਆਂ ਗੱਪਾਂ ਬਕਦਾ ਹੈ ਪਰ ਉਹ (ਕਬਾੜੁ) ਝੂਠੀਆਂ ਹੀ ਹਨ।

ਭਾਵੈ; ਸਭੁ ਆਖਉ ਸੰਸਾਰੁ॥ ਭਾਵੈ ਸਭੁ ਸੰਸਾਰੁ ਉਸ ਨੂੰ ਚੰਗਾ (ਆਖਉ) ਕਹੇ, ਪਰ ਫੇਰ ਵੀ ਚੰਗਾ ਨਹੀਂ ਹੋ ਸਕਦਾ।

ਤੁਧੁ ਭਾਵੈ; ਅਧੀ ਪਰਵਾਣੁ॥ ਨਾਨਕ ਜਾਣੈ; ਜਾਣੁ ਸੁਜਾਣੁ॥੪॥ ੪॥੬॥ ਪਰਮ-ਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਅਕਾਲ ਪੁਰਖ ਜੀਓ!ਜੇਕਰ (ਤੁਧੁ) ਆਪ ਜੀ ਨੂੰ ਭਾਵੈ ਤਾਂ (ਅਧੀ) ਨੀਚ, ਚੋਰ (ਅਧੀ) ਦੰਭੀ ਗੁਰੂ, ਜਿਸ ਬਾਰੇ ਉੱਪਰ ਕਿਹਾ ਹੈ, ਜੇਕਰ ਆਪ ਜੀ ਨੂੰ ਭਾਵੈ ਤਾਂ ਆਪ ਜੀ ਨੂੰ (ਸੁਜਾਣੁ) ਚਤਰ (ਜਾਣੈ) ਜਾਣੀ ਜਾਣੁ ਕੇ, ਕੁਕਰਮ ਛੱਡ ਕੇ, ਇਹ ਲੋਕ ਅਤੇ ਦਰਗਾਹ 'ਚ ਪਰਵਾਣੁ ਹੋ ਜਾਂਦਾ ਹੈ। ਯਥਾ:- ਜਿਥੈ ਨੀਚ ਸਮਾਲੀਅਨਿ; ਤਿਥੈ ਨਦਰਿ ਤੇਰੀ ਬਖਸੀਸ॥) ਐਸਾ ਪੂਰਾ ਗੁਰਦੇਉ ਸਹਾਈ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਮਹਾਨ ਬਖ਼ਸ਼ਿਸ਼ ਕਰਕੇ, ਸਾਨੂੰ ਕਲਿਜੁੱਗੀ ਜੀਵਾਂ ਨੂੰ, ਚੋਰੀ ਤੋਂ ਬਚਾਉਣ ਲਈ ਸ਼ੁਭ ਉਪਦੇਸ਼ ਬਖ਼ਸ਼ਿਆ ਹੈ, ਬਈ ਚੋਰਾਂ ਦੰਭੀਆਂ ਦੀ ਕੁਸੰਗਤ ਨ ਕਰੋ। ਚੋਰੀਆਂ ਤੋਂ ਹਰ ਜੀਵ ਪ੍ਰੇਸ਼ਾਨ ਹੈ। ਇੱਕ ਜੀਵ ਦੂਜੇ ਦੀ ਚੋਰੀ ਕਰਦਾ ਹੈ। ਕਈ ਵਾਰ ਗੁਰੂ ਸਾਹਿਬ ਜੀ ਦੀ ਗੋਲਕ ਦੀ ਚੋਰੀ ਵੀ ਕਰ ਲੈਂਦਾ ਹੈ। ਹਰ ਇੱਕ ਘਰ 'ਚ, ਹਰ ਇੱਕ ਮਨ 'ਚ, ਚੋਰੀ ਪ੍ਰਵੇਸ਼ ਕਰ ਚੁੱਕੀ ਹੈ। ਜਿਸ ਕਰਕੇ ਜੀਵ ਅਧੋਗਤੀ ਨੂੰ ਪ੍ਰਾਪਤ ਹੋ ਰਹੇ ਹਨ। ਸਤਿਗੁਰੂ ਨਾਨਕ ਦੇਵ ਜੀ ਵਾਂਗ ਕੋਈ ਵੀ ਸੱਚਾ ਪੂਰੇ ਗੁਰੂ ਜੀ ਨਹੀਂ ਹੋਏ, ਜਿਨ੍ਹਾਂ ਧੁਰਾਂ ਦੇ ਖ਼ੂਬ ਮਿੱਠੇ ਗੁਰਬਾਣੀ ਜੀ 'ਚ, ਚੋਰੀ ਦੇ ਤਿਆਗ ਦਾ ਉਪਦੇਸ਼ ਬਖ਼ਸ਼ਿਆ ਹੋਵੇ। ਛੋਟੀ ਉਮਰ 'ਚ ਹੀ, ਇਸ ਗੁਰਸਬਦ ਜੀ ਦਾ ਅਰਥਾਂ ਸਹਿਤ ਖ਼ੂਬ ਅਭਿਆਸ ਕਰਾਇਆ

ਜਾਵੇ। ਜਿਸ ਕਰਕੇ, ਧੰਨ ਧੰਨ ਸਤਿਗੁਰੂ, ਨਾਨਕ ਨਾਮ ਚੜ੍ਹਦੀ ਕਲਾ !ਤੇਰੇ ਭਾਣੇ ਸੁਬੱਤ ਦਾ ਭਲਾ। ਹੋਵੇ।

੨੫੭.ਆਸਾ ਮਹਲਾ ੫॥ ਜਨਮ ਜਨਮ ਕੀ ਮਲੁ ਧੋਵੈ ਪਰਾਈ; ਆਪਣਾ ਕੀਤਾ ਪਾਵੈ॥

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ। ਆਪ ਜੀ ਨੇ ਮਹਾਨ ਕ੍ਰਿਪਾ ਕਰਕੇ, ਇਸ ਪਰਮ-ਪਵਿੱਤ੍ਰ ਸਬਦ 'ਚ ਨਿੰਦਕਾਂ ਦੀ ਭੈੜੀ ਕਰਨੀ ਅਤੇ ਉਨ੍ਹਾਂ ਨੂੰ ਜੋ ਡੰਡ ਮਿਲਦਾ ਹੈ, ਉਹ ਦੱਸਿਆ ਹੈ। ਸੱਚੇ ਸਤਿਗੁਰੂ ਜੀ ਦੀ ਪਰਮ-ਪਵਿੱਤ੍ਰ ਹਜ਼ੂਰੀ 'ਚ ਕੋਈ ਵੀ ਨਿੰਦਾ ਨਹੀਂ ਸੀ ਕਰਦਾ।ਆਪ ਜੀ ਦੀ ਪਰਮ-ਪਵਿੱਤ੍ਰ ਸੱਚੀ ਅਮੋਲਕ ਜ਼ਬਾਨ ਤੋਂ ਕੀਰਤਨ ਸੁਣ ਕੇ ਪ੍ਰੇਮੀ ਅੰਮ੍ਰਿਤ ਬ੍ਰਹਮਾਨੰਦ ਰਸ ਨਾਲ ਤ੍ਰਿਪਤ ਰਹਿੰਦੇ ਸਨ। ਆਪ ਜੀ ਦੇ ਪਰਮ-ਪਵਿੱਤ੍ਰ ਕੰਨ ਵੀ ਗੁਰਬਾਣੀ ਨਾਲ ਤ੍ਰਿਪਤ ਅਤੇ ਰਸੇ ਰਹਿੰਦੇ ਸਨ।ਕਦੇ ਵੀ ਕਿਸੇ ਦੀ ਨਿੰਦਾ ਨਹੀਂ ਸੁਣਦੇ ਸਨ।

ਆਸਾ ਰਾਗ'ਚ ਗੁਰੂ ਨਾਨਕ ਸਾਹਿਬ ਜੀ ਦੇ (੫) ਪੰਜਵੇਂ(ਮਹਲਾ) ਸਰੂਪ, ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਸੁਬੱਤ ਦਾ ਭਲਾ ਕਰਨ ਵਾਲੇ, ਗੁਰੂ ਪਾਰਬ੍ਰਹਮ ਸਰੂਪ, ਨਿੰਦਾ ਦੇ ਤਿਆਗ ਦਾ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ:- ਨਿੰਦਕ ਪਰਾਈ ਨਿੰਦਾ ਕਰਕੇ, ਜਨਮ ਜਨਮ (ਕੀ) ਦੀ ਪਰਾਈ (ਮਲੁ) ਮੈਲ਼ (ਧੋਵੈ) ਧੋਂਦਾ ਹੈ। ਨਿੰਦਕ ਤੋਂ, ਪਰਾਈ ਨਿੰਦਾ ਕਰਨ ਰੂਪ ਆਪਣਾ ਕੀਤਾ ਜੋ ਪਾਪ ਹੈ, ਉਸ ਦਾ ਫ਼ਲ ਕਸ਼ਟ ਭੀ ਆਪ ਹੀ (ਪਾਵੈ) ਪਾਉਂਦਾ ਹੈ। ਯਥਾ:- ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥੩॥ (੧੧੪੫)

ਈਹਾ ਸੁਖੁ ਨਹੀ ਦਰਗਹ ਢੋਈ; ਜਮਪੁਰਿ ਜਾਇ ਪਚਾਵੈ॥੧॥ ਨਿੰਦਕ ਨੂੰ (ਈਹਾ) ਇਸ ਲੋਕ 'ਚ ਸੁਖ ਨਹੀ ਹੈ ਕਿਉਂਕਿ ਨਿੰਦਾ ਕਰਕੇ, ਗਲ ਝਗੜੇ ਪੈ ਜਾਂਦੇ ਹਨ। ਯਥਾ:- ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ; ਅਣਹੋਦੇ ਝਗੜੇ.ਦਯਿ ਓਸ ਦੈ ਗਲਿ ਪਾਇਆ॥ (੩੦੩) ਦਰਗਹ 'ਚ ਵੀ ਸਤਿਗੁਰਾਂ ਦਾ(ਢੋਈ) ਆਸਰਾ, ਮਿਲਾਪਨਹੀਂ ਮਿਲਦਾ। ਸੰਤ ਨਿੰਦਕ ਜਮਪੁਰਿ 'ਚ ਜਾਇ ਕੇ, ਆਪਣੇ ਆਪ ਨੂੰ (ਵਾ) ਜਮਪੁਰੀ ਨੂੰ (ਪਚਾਵੈ) ਸਾੜਦਾ ਹੈ। ਜਾਣ ਤੋਂ ਨਰਕੀ ਜੀਅ ਵੀ ਸੜ੍ਹਨ ਲੱਗ ਜਾਂਦੇ ਹਨ।

ਨਿੰਦਕਿ; ਅਹਿਲਾ ਜਨਮੁ ਗਵਾਇਆ॥ ਨਿੰਦਕਿ ਨੇ ਪਰਾਈ ਨਿੰਦਾ ਕਰਕੇ(ਅਹਿਲਾ) ਸੁੰਦਰ ਜਨਮੁ, (ਅਹਿਲਾ) ਨਿਕੰਮਾ, ਨਕਾਰਾ(ਗਵਾਇਆ) ਗੁਆ ਲਿਆ।

ਪਹੁਚਿ ਨ ਸਾਕੈ ਕਾਹੂ ਬਾਤੈ; ਆਗੈ ਠਉਰ ਨ ਪਾਇਆ॥੧॥ ਰਹਾਉ॥ ਨਿੰਦਕ (ਕਾਹੂ) ਕਿਸੇ (ਬਾਤੈ) ਕਿਸੇ ਗੁਣ ਕਰਕੇ, ਕਿਸੇ ਵਡਿਆਈ ਕਰਕੇ, ਮਹਾਤਮਾ ਜਾਂ ਦੀ ਬਰਾਬਰਤਾ ਨੂੰ (ਵਾ) ਰੱਬ ਤੱਕ ਪਹੁਚਿ (ਨ) ਨਹੀਂ (ਸਾਕੈ) ਸਕਦਾ। (ਵਾ) ਉਹ ਜਿਹੜੀ ਗੱਲ ਕਰੇ, ਉਸ (ਕਾਹੂ) ਕਿਸੇ (ਬਾਤੈ) ਗੱਲ ਨੂੰ ਤੋੜ ਨਿਭ੍ਹਾਓਣ ਰੂਪ ਪਹੁੰਚ ਨਹੀਂ ਸਕਦਾ। (ਆਗੈ) ਪ੍ਰਲੋਕ 'ਚ(ਠਉਰ) ਠਹਿਰਨਾ, ਟਿਕਾਣਾ (ਨ) ਨਹੀਂ ਪਾਇਆ। ਸੰਤ ਨਿੰਦਕ ਜਾਣ ਕੇ ਪ੍ਰਲੋਕ 'ਚੋਂ ਕੱਢਿਆ ਜਾਂਦਾ ਹੈ। (ਰਹਾਉ) ਬਿਸ੍ਰਾਮ ਦੇ ਕੇ ਫ਼ੁਰਮਾਉਂਦੇ ਹਨ।

ਕਿਰਤੁ ਪਇਆ ਨਿੰਦਕ ਬਪੁਰੇ ਕਾ; ਕਿਆ ਓਹੁ ਕਰੈ ਬਿਚਾਰਾ॥ (ਬਪੁਰੇ) ਤੁੱਛ, ਕੰਗਾਲ, ਨਿੰਦਕ (ਕਾ) ਦੇ ਕੀਤੇ ਖੋਟੇ ਕਰਮਾ ਦੇ ਕਿਰਤੁ ਦਾ ਮੰਦਾ ਲੇਖ ਹੀ, ਇਸ ਤਰ੍ਹਾਂ ਦਾ ਪਇਆ ਹੈ, ਇਸ ਕਰਕੇ ਓਹੁ (ਬਿਚਾਰਾ) ਤੁੱਛ, ਕੰਗਾਲ, (ਕਿਆ) ਕੀ (ਕਰੈ) ਕਰ ਸਕਦਾ ਹੈ?

ਤਹਾ ਬਿਗੂਤਾ ਜਹ ਕੋਇ ਨ ਰਾਖੈ; ਓਹੁ ਕਿਸੁ ਪਹਿ ਕਰੇ ਪੁਕਾਰਾ॥੨॥ ਉਹ (ਤਹਾ) ਤਿੱਥੇ ਜਾ ਕੇ (ਬਿਗੂਤਾ) ਖ਼ਰਾਬ ਹੁੰਦਾ ਹੈ (ਜਹ) ਜਿੱਥੇ ਉਸ ਨੂੰ ਕੋਇ ਭੀ (ਨ) ਨਹੀਂ (ਰਾਖੈ) ਰੱਖ ਸਕਦਾ, ਇਸ ਲਈ ਓਹੁ ਕਿਸੁ(ਪਹਿ) ਪਾਸ ਪੁਕਾਰਾ(ਕਰੇ) ਕਰੇਗਾ?

ਨਿੰਦਕ ਕੀ ਗਤਿ ਕਤਹੂੰ ਨਾਹੀ; ਖਸਮੈ ਏਵੈ ਭਾਣਾ॥ ਨਿੰਦਕ ਕੀ (ਗਤਿ) ਮੁਕਤੀ (ਕਤਹੂੰ) ਕਿਤੇ ਵੀ ਨਾਹੀ ਹੋਣੀ। (ਖਸਮੈ) ਮਾਲਕ ਦਾ (ਭਾਣਾ) ਹੁਕਮ (ਏਵੈ) ਏਸੇ ਤਰ੍ਹਾਂ ਹੀ ਹੈ।

ਜੋ ਜੋ ਨਿੰਦ ਕਰੇ ਸੰਤਨ ਕੀ; ਤਿਉ ਸੰਤਨ ਸੁਖੁ ਮਾਨਾ॥੩॥ ਨਿੰਦਕ, (ਸੰਤਨ) ਸੰਤਾਂ (ਕੀ) ਦੀ (ਜੋ ਜੋ) ਜਿਹੜੀ ੨ ਨਿੰਦ(ਕਰੇ) ਕਰਦਾ ਹੈ ਉਸ ਨੂੰ ਸੁਣ ਕੇ, ਸੰਤ ਘਬਰਾਉਂਦੇ ਨਹੀਂ। (ਸੰਤਨ) ਸੰਤਾਂ ਨੇ (ਤਿਉ) ਤਿਵੇਂ ਹੀ ਆਤਮ ਸੁਖੁ (ਮਾਨਾ) ਮੰਨਿਆਂ ਹੈ। ਜੇ ਉਹ ਕਹਿੰਦੇ ਹੈ ਕਿ ਸੰਤ ਪਖੰਡੀ ਹਨ ਇਹ ਸੁਣ ਕੇ ਪਖੰਡ ਦਾ ਤਿਆਗ ਕਰਦੇ ਹਨ। ਜੇ ਕਹੇ ਕਿ ਸੰਤ ਹੰਕਾਰੀ ਹਨ ਤਾਂ ਸੰਤ ਹੰਕਾਰ ਦਾ ਤਿਆਗ ਕਰਦੇ ਹਨ। ਜੇ ਕਹੇ ਕਿ ਵੇਕਾਰੀ ਹਨ ਤਾਂ ਤਾਂ ਵਿਕਾਰ ਦਾ ਤਿਆਗ ਕਰਦੇ ਹਨ, ਨਿੰਦਾ ਹੋਣ ਤੋਂ ਉਸ 'ਚੋਂ ਗੁਣ ਲੈ ਕੇ, ਆਤਮਨੰਦ ਸੁਖ ਮੰਨਦੇ ਹਨ। ਸੰਤ ਇਹ ਜਾਣਦੇ ਹਨ ਕਿ ਬ੍ਰਹਮ ਜੀ ਨੂੰ ਕੋਈ ਨਿੰਦ ਨਹੀਂ ਸਕਦਾ। ਜੇ ਇਹ ਸਾਡੇ ਸ੍ਰੀਰ ਦੀ ਨਿੰਦਾ ਕਰਦਾ ਹੈ ਤਾਂ ਠੀਕ ਹੀ ਕਹਿੰਦਾ ਹੀ ਕਿਉਂਕਿ ਸ੍ਰੀਰ ਨਾਸਵੰਤ ਹੈ।

ਸੰਤਾ ਟੇਕ ਤੁਮਾਰੀ ਸੁਆਮੀ; ਤੂੰ ਸੰਤਨ ਕਾ ਸਹਾਈ॥ ਹੇ (ਸੁਆਮੀ) ਮਾਲਕ ਜੀ! ਸਾਂਤ ਆਤਮਾ ਸੰਤਾ ਨੂੰ ਇੱਕ (ਤੁਮਾਰੀ) ਆਪ ਜੀ ਦੀ ਹੀ (ਟੇਕ) ਓਟ ਹੈ, (ਤੂੰ) ਆਪ ਜੀ (ਸੰਤਨ) ਸੰਤਾ (ਕਾ) ਦੇ ਸਹਾਈ ਹੋਂ। ਯਥਾ:- ਭਗਤਾ ਕਾ ਸਹਾਈ; ਜੁਗਿ ਜੁਗਿ ਜਾਣਿਆ॥) ਭਗਤਿ ਵਛਲੁ ਹਰਿ ਬਿਰਦੁ; ਆਪਿ ਬਨਾਇਆ॥ ਜਹ ਜਹ ਸੰਤ ਅਰਾਧਹਿ; ਤਹ ਤਹ ਪ੍ਰਗਟਾਇਆ॥)

ਕਹੁ ਨਾਨਕ ਸੰਤ ਹਰਿ ਰਾਖੇ; ਨਿੰਦਕ ਦੀਏ ਰੁੜਾਈ॥੪॥੨॥ ੪੧॥ ਵਾਹਿਗੁਰੂ (ਨਾਨਕ) ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ (ਕਹੁ) ਫ਼ੁਰਮਾਉਂਦੇ ਹਨ:- (ਹਰਿ) ਵਾਹਿਗੁਰੂ ਜੀ ਨੇ ਸੰਤ (ਰਾਖੇ) ਰੱਖ ਲਏ ਹਨ। (ਨਿੰਦਕ) ਨਿੰਦਕਾਂ ਨੂੰ ਵਿਕਾਰਾਂ'ਚ(ਵਾ) ਚਉਰਾਸੀ ਦੇ ਗੇੜੇ ਵਿੱਚ, (ਵਾ) ਕਾਲ ਰੂਪੀ ਦਰਿਆ 'ਚ (ਰੁੜਾਈ) ਰੋੜ੍ਹ (ਦੀਏ) ਦਿੱਤਾ।

੨੫੮.ਵਾਹਿਗੁਰੂ॥ ਪ੍ਰਭ ਦਾਤਉ ਦਾਤਾਰ; ਪਰ੍ਹਿਉ ਜਾਚਕੁ.ਇਕੁ ਸਰਨਾ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਘਣੀ ਹੀ ਨਿਮ੍ਰਤਾ ਨਾਲ, ਜਾਚਿਕ ਬਣ ਕੇ, ਵਾਹਿਗੁਰੂ ਤੋਂ ਸੰਤ ਰੇਣ ਮੰਗਦੇ ਹਨ। ਹੇ (ਪ੍ਰਭ) ਸਮਰੱਥ ਵਾਹਿਗੁਰੂ ਜੀਉ! ਆਪ ਜੀ (ਦਾਤਾਰ) ਦਾਤਾਂ ਦੇਣ ਵਾਲੇ (ਦਾਤਉ) ਦਾਤੇ ਹੋਂ ਜੀ। ਯਥਾ:- ਤੈਥੋ ਹੀ.ਬਲੁ ਰਾਮੁ ਲੈ; ਨਾਲ ਬਾਣਾ ਦਹਸਿਰੁ ਘਾਇਆ॥ ਤੈਥੋ ਹੀ.ਬਲੁ ਕ੍ਰਿਸਨ ਲੈ; ਕੰਸੁ ਕੇਸੀ ਪਕੜਿ ਗਿਰਾਇਆ॥) ਦਾਸਨ ਦਾਸ (ਜਾਚਕੁ) ਮੰਗਤਾ, ਦੇਵਤੇ ਅਵਤਾਰ ਪੈਗੰਬਰ ਆਦਿ ਸਾਰੀਆਂ ਸਰਨਾ ਛੱਡ ਕੇ, ਸੰਗਤਾਂ ਸਮੇਤ ਇਕੁ ਆਪ ਜੀ ਦੇ ਚਰਨਾਂ ਦੀ ਸਰਨਾ(ਪਰ੍ਹਿਉ)

ਪਿਆ ਹੈ। ਮਿਲੈ ਦਾਨੁ ਸੰਤ ਰੇਨ; ਜੇਹ ਲਗਿ ਭਉਜਲੁ ਤਰਨਾ॥ ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥ ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥ ਬਲਿਓ ਚਰਾਗੁ.ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਹੇ ਮਹਾਰਾਜ!ਦਾਸਨ ਦਾਸ 'ਤੇ ਕ੍ਰਿਪਾ ਕਰੋ, ਜੋ ਦਾਸਨ ਦਾਸ ਨੂੰ ਆਪ ਜੀ ਦੇ (ਸੰਤ) ਸੰਤਾਂ ਦੀ (ਰੇਨ) ਧੂੜੀ ਦਾ ਦਾਨੁ ਮਿਲੈ। (ਜੇਹ) ਜਿਸ ਪਰਮ-ਪਵਿੱਤ੍ਰ ਧੂੜੀ ਦੇ ਮੱਥੇ(ਲਗਿ) ਲੱਗਣੇ ਕਰਕੇ ਸੰਸਾਰ(ਭਉਜਲੁ) ਸਮੁੰਦ੍ਰ ਤੋਂ ਤਰਨਾ ਹੋਵੇ।

੨੫੯.ਵਾਹਿਗੁਰੂ॥ ਹਮ ਅਵਗੁਣਿ ਭਰੇ.ਏਕੁ ਗੁਣੁ ਨਾਹੀ; ਅੰਮ੍ਰਿਤੁ ਛਾਡਿ. ਬਿਖੈ ਬਿਖੁ ਖਾਈ॥ ਪਰਮ-ਪੂਜਨੀਕ ਕੀਰਤ ਭੱਟ ਜੀ ਸ੍ਰਬੱਤ ਦੇ ਭਲੇ ਦੇ ਆਸ਼ੇ ਅਨੁਸਾਰ ਤਮਾਮ ਜੀਆਂ ਦੀ ਅਰਦਾਸ ਕਰਦੇ ਹਨ। ਇਸ ਲਈ ਹਮ ਕਹਿ ਰਹੇ ਹਨ} (ਹਮ) ਦਾਸਨ ਦਾਸ ਸੰਗਤਾਂ ਸਮੇਤ (ਅਵਗੁਣਿ) ਔਗੁਣਾਂ ਦੇ ਭਰੇ ਹੋਏ ਹਾਂ, ਏਕੁ ਵੀ ਸ਼ੁਭ ਗੁਣੁ ਨਾਹੀ ਹੈ। ਯਥਾ:-ਸਭਿ ਅਵਗਣ; ਮੈ ਗੁਣੁ ਨਹੀ ਕੋਈ॥) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ; ਤੇਤੇ ਅਉਗਣ ਹਮਾਰੇ॥) ਆਪ ਜੀ ਦੇ ਬ੍ਰਹਮਾਨੰਦ ਅੰਮ੍ਰਿਤੁ ਰਸ ਛਾਡਿ ਕੇ, (ਬਿਖੈ) ਵਿਸ਼ਿਆਂ ਦੀ (ਬਿਖੁ) ਵਿਹੁ (ਖਾਈ) ਖਾਂਦੇ ਹਾਂ।

ਮਾਯਾ ਮੋਹ ਭਰਮ ਪੈ ਭੂਲੇ; ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ ਮਾਯਾ ਦੇ ਮੋਹ ਭਰਮ 'ਚ ਪੈ ਕੇ, ਆਪ ਜੀ ਨੂੰ ਭੂਲੇ ਹਾਂ, (ਸੁਤ) ਸਪੁੱਤ੍ਰ(ਦਾਰਾ) ਇਸਤ੍ਰੀ(ਸਿਉ) ਸਾਥ ਪ੍ਰੀਤਿ ਲਗਾਈ ਹੈ।

ਇਕੁ ਉਤਮ ਪੰਥੁ.ਸੁਨਿਓ ਗੁਰ ਸੰਗਤਿ; ਤਿਹ ਮਿਲੰਤ.ਜਮ ਤ੍ਰਾਸ ਮਿਟਾਈ॥ ਹੇ ਸਤਿਗੁਰੂ ਨਾਨਕ ਦੇਵ ਸਾਹਿਬ ਜੀਓ!ਗੁਰ ਸੰਗਤਿ ਹੀ ਇਕੁ (ਉਤਮ) ਸ੍ਰੇਸ਼ਟ ਪੰਥੁ (ਸੁਨਿਓ) ਸੁਨਣਾ ਕੀਤਾ ਹੈ, (ਤਿਹ) ਤਿਸ ਨਾਲ (ਮਿਲੰਤ) ਮਿਲਦਿਆਂ ਹੀ ਜਮ ਦਾ (ਤ੍ਰਾਸ) ਡਰ (ਮਿਟਾਈ) ਮਿਟਾ ਦਿਤਾ ਹੈ॥

ਇਕ ਅਰਦਾਸਿ.ਭਾਟ ਕੀਰਤਿ ਕੀ; ਗੁਰ ਰਾਮਦਾਸ.ਰਾਖਹੁ ਸਰਣਾਈ॥੪॥ ੫੮॥ (੧੪੦੬) ਹੇ ਪਰਮ-ਪੂਜਨੀਕ (ਗੁਰ) ਸਤਿਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ ਕੀਰਤਿ ਭਾਟ ਕੀ ਇੱਕੋ ਇਕ ਇਹੋ ਹੀ ਅਰਦਾਸਿ ਹੈ ਕਿ ਔਗੁਣਾਂ ਦੇ ਭਰੇ ਨੂੰ ਅਪਣੀ (ਸਰਣਾਈ) ਸ਼ਰਨ 'ਚ (ਰਾਖਹੁ) ਰੱਖ ਲਵੋ ਜੀ। ਯਥਾ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥)

੨੬੦.ਵਾਹਿਗੁਰੂ॥ (੧੪੧੨) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ, ਸਤਿਗੁਰੂ ਦੂਜੇ ਪਾਤਿਸਾਹ ਜੀ ਦੇ, ਪਹਿਲੀ ਵਾਰ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਜਾਣ ਤੋਂ, ਸਿਰ ਮੰਗਿਆ। ਹੇ ਪਰਮ ਸ੍ਰੀ ਲਹਿਣਾ ਜੀਓ!(ਜਉ) ਜੇਕਰ (ਤਉ) ਆਪ ਜੀ ਨੂੰ, ਸਿਰ ਦੇਣ ਰੂਪੀ ਪ੍ਰੇਮ ਦੀ ਖੇਲ ਖੇਲਣ ਕਾ ਚਾਉ ਹੈ, ਤਾਂ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਆਪਣਾ ਸਿਰੁ ਵੱਢ ਕੇ, ਅਪਣੀ ਤਲੀ 'ਤੇ ਧਰਿ ਕੇ, (ਮੇਰੀ) ਦਾਸਨ ਦਾਸ ਦੀ ਗੁਰਸਿੱਖੀ, ਸਤਿਸੰਗਤ, ਸਿਰ ਦੇਣ ਰੂਪੀ ਗਲੀ 'ਚ (ਆਉ) ਆਉਣਾ ਕਰੋ ਜੀ।

ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ (ਇਤੁ) ਇਸ, ਸਿਰ ਦੇਣ ਰੂਪੀ (ਮਾਰਗਿ) ਰਸਤੇ 'ਚ ਪੈਰੁ (ਧਰੀਜੈ) ਧਰਨਾ ਕਰੋ। ਪੈਰ ਧਰਦਿਆਂ ਹੀ ਭਾਵ ਝੱਟਪੱਟ ਸਿਰੁ (ਦੀਜੈ) ਦੇਣਾ ਕਰੋ ਅਤੇ (ਕਾਣਿ) ਕਾਂਬ ਨ ਖਾ, ਕਾਨ ਕਨੌਡ ਭਾਵ ਹੰਗਤਾ ਨ (ਕੀਜੈ) ਕਰਨਾ ਕਰ, ਸਿਰ ਦਿਤਾ ਹੈ। ਯਥਾ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਤਨੁ ਮਨੁ ਅਰਪੈ; ਹੈ ਇਹੁ ਜਿਸ ਕਾ॥) ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਜਿਵੇਂ ਆਪ ਵਾਹਿਗੁਰੂ ਜੀ ਨੇ, ਪਹਿਲੇ ਜਾਮੇ ਅੰਦਰ ਸੀਸ ਮੰਗਿਆ, ਆਪ ਹੀ ਪੰਜਵੇਂ ਅਤੇ ਨੌਂਵੇਂ ਜਾਮੇ 'ਚ ਸੀਸ ਕੁਰਬਾਣ ਕੀਤੇ। ਯਥਾ:- ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ ਸੀ ਨ ਉਚਰੀ॥੧੩॥ ਆਪਣੇ ਆਪ ਨੂੰ ਸਤਿਗੁਰਾਂ ਤੋਂ ਕੁਰਬਾਨ ਕਰਨ ਸਮੇਂ, ਆਪਣੇ ਸੀਸ ਨੂੰ ਰੰਚ ਸਮਾਨ ਵੀ ਨਹੀਂ ਸਮਝਿਆ। ਯਥਾ:- ਰੰਚ ਸਮਾਨ ਦੇਹ ਕਰਿ ਚੀਨਾ। ਸੀਸ ਦੀਆ ਪਰ ਸਿਰਰੁ ਨ ਦੀਨਾ॥

੨. ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਹੇ ਪ੍ਰੇਮੀਆਂ!(ਜਉ) ਜੇਕਰ (ਤਉ) ਆਪ ਜੀ ਨੂੰ, ਹੰਗਤਾ ਤਿਆਗ ਕੇ, ਪ੍ਰੇਮ ਦੀ ਖੇਲ ਖੇਲਣ (ਕਾ) ਦਾ ਚਾਉ ਹੈ, (ਤਉ) ਤਾਂ ਭਗਤੀ ਰੂਪੀ ਤਲਵਾਰ ਦੀ ਨਿਮ੍ਰਤਾ ਰੂਪੀ ਧਾਰ ਨਾਲ, ਹੰਕਾਰ ਵਿਕਾਰ ਔਗੁਣ ਤਿਆਗਣ ਰੂਪੀ ਅਪਣਾ ਸਿਰੁ ਵੱਢ ਕੇ, ਆਪਣੀ ਬ੍ਰਹਮਾਕਾਰ ਬ੍ਰਿਤੀ ਰੂਪੀ ਤਲੀ 'ਤੇ ਧਰਿ ਕੇ, (ਮੇਰੀ) ਦਾਸਨ ਦਾਸ ਦੀ, ਸਤਿ ਸੰਤੋਖ ਦਇਆ ਧਰਮ ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਪੂਰਨ ਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਸਿਮਰਨ ਆਦਿ, ਸ੍ਰਬ ਵਿਆਪੀ ਮਹਾਂ ਵਿਸਮਾਦ, ਅਨੰਤ ਸ਼ੁਭ ਗੁਣਾਂ ਰੂਪੀ ਗਲੀ 'ਚ(ਆਉ) ਆਉਣਾ ਕਰੋ।

੨.ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ (ਇਤੁ) ਇਸ ਸ਼ੁਭ ਗੁਣਾਂ ਰੂਪੀ(ਮਾਰਗਿ) ਰਸਤੇ, ਪੂਰਨ ਗੁਰੂ ਜੀ ਦਾ ਹੁਕਮ ਮੰਨਣ ਰੂਪੀ ਪੈਰੁ (ਧਰੀਜੈ) ਧਰਨਾ ਕਰ, ਭਾਵ ਤੁਰੰਤ ਹੁਕਮ ਮੰਨ ਕੇ, ਹੰਕਾਰ ਵਿਕਾਰ ਔਗੁਣ ਤਿਆਗਣ ਰੂਪ ਸਿਰੁ, ਤੁਰੰਤ (ਦੀਜੈ) ਦੇਣਾ ਕਰੋ। ਔਗੁਣ ਤਿਆਗਣ ਲੱਗਿਆਂ(ਕਾਣਿ) ਕਾਂਬ ਨ (ਕੀਜੈ) ਕਰਨਾ ਕਰ, ਭਾਵ ਕਾਂਬ ਨ ਖਾ। ਔਗੁਣ ਤਿਆਗਣ 'ਚ ਟਾਲ ਮਟੋਲ ਨ ਕਰ।

੨੯੧.ਵਾਹਿਗੁਰੂ॥ (੧੪੨੨) ਗੁਰ ਪੀਰਾਂ ਕੀ ਚਾਕਰੀ; ਮਹਾਂ ਕਰੜੀ ਸੁਖ ਸਾਰੁ॥ ਪੂਰਨ ਮੇਹਰਵਾਨ ਸੁਲਤਾਨ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਭਾਈ! ਜਾਹਰ ਪੀਰ ਜਗਤੁ ਗੁਰ ਬਾਬਾ॥੩॥ ਗੁਰੂ ਨਾਨਕ ਦੇਵ ਮਹੱਲਾ ੧. ਮਹੱਲਾ ੨. ਮਹੱਲਾ ੩.ਨਾਮੁ ਗੁਰਬਾਣੀ ਜੀ ਦੀ ਬਖ਼ਸ਼ਿਸ਼ ਕਰਕੇ, ਅਜਪਾ ਜਾਪ ਵਾਹਿਗੁਰੂ ਜੀ ਦੇ ਦਰਸ਼ਨ ਕਰਾਉਣ ਵਾਲੇ ਗੁਰ ਪੀਰਾਂ ਜੀ ਨੂੰ. ਧਨ ਸਿਰ ਅਰਪ ਕੇ, (ਚਾਕਰੀ) ਚਾਅ ਨਾਲ ਕੀਤੀ (ਚਾਕਰੀ) ਨੌਕਰੀ ਸੇਵਾ, (ਸਾਰੁ) ਸ੍ਰੇਸ਼ਟ ਅਸਲੀ ਸ੍ਰਬ ਵਿਆਪੀ ਮਹਾਂ ੩ ਵਿਸਮਾਦ ਸੁਖ ਦੇਣ ਨੂੰ, (ਮਹਾਂ) ਵੱਡੀ ਭਾਰੀ ਕਰੜੀ ਹੈ। ਗੁਰਮੁਖਿ ਸੇਵਕ ਬਣ ਕੇ, ਸੇਵਾ ਦਾ ਸੁਆਦ ਲੈ ਕੇ, ਬ੍ਰਹਮਾਨੰਦ ਰਸ 'ਚ ਲੀਣ ਹੋ ਕੇ ਮਚਕਾਰੇ ਮਾਰ ੨ ਕੇ

ਸੇਵਾ ਕਰਦੇ ਹਨ। ਯਥਾ:- ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥ (੫੯੯) ਜਿਵੇਂ ੨ ਸੇਵਕ ਸੇਵਾ ਕਰਦਾ ਹੈ, ਤਿਵੇਂ ੨ ਹੰਗਤਾ ਨਿਵਿਰਤ ਹੁੰਦੀ ਹੈ। ਮਨ ਗੁਰੂ ਚਰਨਾਂ 'ਚ ਰਸਦਾ ਵਸਦਾ ਹੈ। ਸੇਵਾ ਦਾ ਰਸ ਫਲ਼ ਟਿਕਾਅ ਬਹੁਤ ਹੀ ਵੱਡਾ ਹੈ। ਸਤਿਗੁਰੂ ਸਾਹਿਬ ਜੀ ਸੇਵਕ ਦੇ ਦਿਲ 'ਚ ਵਸਕੇ ਅਪਣੀ ਸੇਵਾ ਆਪ ਹੀ ਕਰਾਉਂਦੇ ਹਨ। ਨਦਰਿ ਕਰੇ ਜਿਸੁ ਆਪਣੀ; ਤਿਸੁ ਲਾਏ ਹੇਤ ਪਿਆਰੁ॥

੨੬੨.ਵਾਹਿਗੁਰੂ॥ ਗੁਰਸਿਖੀ ਭਾਣਾ ਮੰਨਿਆ; ਗੁਰੁ ਪੂਰਾ ਪਾਰਿ ਲੰਘਾਇ॥ ਸੋਢਬੰਸ ਦੇ ਸੂਰਜ ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਜਿਨ੍ਹਾਂ ਪਿਆਰੇ ਗੁਰਸਿੱਖਾਂ ਨੇ ਪੂਰਿਆਂ ਗੁਰਾਂ ਦੀ ਬਖ਼ਸ਼ੀ ਗੁਰਸਿਖੀ ਕਮਾਈ ਹੈ (ਭਾਣਾ) ਹੁਕਮ ਮੰਨਿਆ ਹੈ, ਉਨ੍ਹਾਂ ਨੂੰ ਗੁਰੁ (ਪੂਰਾ) ਪੂਰੇ ਜੀ, ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥ ਅਨੁਸਾਰ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ, ਸੰਸਾਰ ਰੂਪੀ ਸਮੁੰਦ੍ਰ ਤੋਂ ਪਾਰਿ ਲੰਘਾਇ ਕੇ, ਗਿਆਨ ਰੂਪੀ ਕਿਨਾਰੇ 'ਤੇ ਪਹੁੰਚਾ ਦਿੰਦੇ ਹਨ। ਗੁਰਸਿਖਾਂ ਕੀ ਹਰਿ ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥ ਭਾਣਾ ਮੰਨਣ ਵਾਲੇ, ਆਪ ਤਿਆਗਣ ਵਾਲੇ, ਸੀਸ ਤਲ਼ੀ ਤੇ ਰੱਖਣ ਵਾਲੇ, ਬੰਦ ੨ ਕਟਵਾਉਣ ਵਾਲੇ, ਅਪਣੇ ਬੱਚਿਆਂ ਨੂੰ ਨੇਜਿਆਂ ਤੇ ਟੰਗਾਉਣ ਵਾਲੇ, ਸੁਆਸ ੨ ਗੁਰੂ ੨ ਧਿਆਉਣ ਵਾਲੇ, ਨਿਸ਼ਕਾਮੀ ਪ੍ਰੇਮੀ ਨਿਸ਼ਕਪਟ ਨਿੱਤਨੇਮੀ ਗਿਆਨੀ ਧਿਆਨੀ, ਦੇਵਾਨੇ ਸ਼ਹੀਦ ਪ੍ਰਵਾਨੇ ਸੰਤ ਭਗਤ, ਗੁਰਸਿਖਾਂ (ਕੀ) ਦੀ ਚਰਨ ਧੂੜਿ, ਹੇ (ਹਰਿ) ਹਰੀ!ਦਾਸਨ ਦਾਸਾਂ ਨੂੰ (ਦੇਹਿ) ਬਖ਼ਸ਼ਣਾ ਕਰੋ। ਗੁਰਸਿਖਾਂ ਦੀ ਪ। ਪਰਮ-ਪਾਕ ਚਰਨ-ਧੂੜਿ ਨੂੰ ਪ੍ਰਾਪਤ ਕਰਕੇ(ਹਮ) ਦਾਸਨ ਦਾਸ ਪਾਪੀ ਭੀ (ਗਤਿ) ਕਲਿਆਣ ਨੂੰ (ਪਾਂਹਿ) ਪਾ ਲੈਣ।

੨੬੩. ਵਾਹਿਗੁਰੂ॥ ਗੁਰ ਸਤਿਗੁਰਿ ਨਾਮੁ ਦ੍ਰਿੜਾਇਆ; ਮਨੁ ਅਨਤ ਨ ਕਾਹੂ ਡੋਲੇ॥ (ਗੁਰ) ਵੱਡੇ (ਗੁਰ) ਪੂਜਨੀਕ (ਗੁਰ) ਪ੍ਰਕਾਸ਼ ਸਰੂਪ ਮਮਹਾਨ ਸਦਾ ਪਰਉਪਕਾਰੀ ਗੁਰੂਆਂ ਦੇ ਗੁਰੂ ਸਤਿਗੁਰਿ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ, ਮਹਾਨ ਕ੍ਰਿਪਾ ਕਰਕੇ, ਜਿਨ੍ਹਾਂ ਨੂੰ ਵਾਹਿਗੁਰੂ ਜੀ ਦਾ ਸੱਚਾ ਨਾਮੁ(ਦ੍ਰਿੜਾਇਆ) ਪ੍ਰਪੱਕ ਦ੍ਰਿੜ ਕਰਾਇਆ ਹੈ। ਉਨ੍ਹਾਂ ਦਾ ਮਨੁ, (ਅਨਤ) ਹੋਰ (ਕਾਹੂ) ਕਿਸੇ ਪਾਸੇ, ਪਦਾਰਥਾਂ ਵਿਸ਼ੇ ਵਾਸ਼ਨਾ 'ਚ (ਨ) ਨਹੀਂ (ਡੋਲੇ) ਡੋਲਦਾ।

ਜਨ ਨਾਨਕੁ ਹਰਿ ਕਾ ਦਾਸੁ ਹੈ; ਗੁਰ ਸਤਿਗੁਰ ਕੇ ਗੁਲ ਗੋਲੇ॥ ੩੦॥ ਵਾਹਿਗੁਰੂ (ਨਾਨਕੁ) ਧੰਨ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-(ਜਨ) ਦਾਸਨ ਦਾਸ ਹਰਿ ਜੀ ਕਾ ਦਾਸੁ ਹੈ। ਅਤੇ (ਗੁਰ) ਪੂਜਨੀਕ ਸਤਿਗੁਰ ਸਾਹਿਬ ਜੀ (ਕੇ) ਦੇ (ਗੋਲੇ) ਗੋਲਿਆਂ ਦਾ (ਗੁਲ) ਗੋਲਾ ਹੈ। ਯਥਾ:- ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ।

੨੬੪.ਵਾਹਿਗੁਰੂ॥ ਸੁਖੁ ਦੁਖੁ ਜਿਹ ਪਰਸੈ ਨਹੀ; ਲੋਭੁ ਮੋਹ ਅਭਿਮਾਨੁ॥ ਅਨਤ ਕਲਾਵਾਨ ਪੂਰਨ ਭਗਵਾਨ, ਪਾਰਬ੍ਰਹਮ ਕੇ ਗੁਰ ਅਵਤਾਰ, ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੇ

ਸੀਸ ਵਾਰਨ ਤੋਂ ਪਹਿਲਾਂ ਭੁੱਖ ਤ੍ਰੇਹ ਉਨੀਂਦ੍ਰਾ ਤ੍ਰਿਸਕਾਰ ਦੇ ਬਚਨ ਅਸਹਿ ’ਤੇ ਅਕਹਿ ਕਸ਼ਟ ਸਹਾਰੇ। ਸੀਸ ਦੇਣ ਲੱਗਿਆਂ ਸੀ ਨਹੀਂ ਉਚਾਰੀ। ਪਿੰਜਰੇ ’ਚ ਚਾਰ ਚੁਫ਼ੇਰੇ ਤਿੱਖੇ ਕਿੱਲ ਲੱਗੇ ਹੋਏ ਹਨ। ਪਰਮ-ਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਤਿੱਖੇ ਕਿੱਲਾਂ ਵਿਚਕਾਰ ਬੈਠੇ ਸਿਮਰਨ ਕਰਦੇ ਰਹੇ। ਸ੍ਰੀਰ ਦੇ ਥੋੜਾ ਜਿਹਾ ਅੱਗੇ ਪਿੱਛੇ ਹੋਣ ਤੋਂ ਕਿੱਲ ਖੁੱਭਦੇ ਸਨ। ਐਸੇ ਅਸਹਿ ਕਸ਼ਟਾਂ ਦੀ ਹਨ੍ਹੇਰੀ ਸਮੇਂ, ਜਦੋਂ ਪ੍ਰਵਾਰ, ਸਿੱਖਾਂ ਨਾਲੋਂ ਵਿਛੋੜਾ ਸੀ, ਸ਼ਹੀਦੀ ਦੇਣ ’ਚ ਥੋੜੇ ਦਿਨ ਬਾਕੀ ਸਨ। ਧੁਰਾਂ ਦੀ ਬਾਣੀ ਭੋਗ ਦੇ ਸਲੋਕ ਚਾਂਦਨੀ ਚੌਂਕ ਦਿੱਲੀ ਵਿਖੇ, ਪਿੰਜਰੇ ’ਚ ਉਚਾਰੇ। ਮਰਨ ਦੇ ਕਸ਼ਟ ਤੋਂ ਡਰਦਿਆਂ ਵੱਡਿਆਂ ੨ ਦੀ ਹੋਸ਼ ਫਰਮੋਸ਼ ਹੋ ਜਾਂਦੀ ਹੈ। ਯਥਾ:- ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥) ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਮੁਸਲਮਾਨਾਂ ’ਚ ਉੱਚੀ ਜ਼ਾਤੀ ਵਾਲੇ ਸੇਖ (ਮਸਾਇਕ) ਮੇਹਨਤਾਂ ਕਰਨ ਵਾਲੇ (ਪੀਰ) ਸ਼ਕਤੀਆਂ ਵਾਲੇ, ਸਭ ਰੋਂਦੇ ਹਨ ਕਿ (ਮਤੁ) ਮਤਾਂ ਭਾਵ ਕਿਤੇ ਸਾਡੇ ਅੰਤ ਸਮੇਂ ਮਰਨ ਦੇ ਕਸ਼ਟ ਦੀ (ਭੀੜ) ਬਿਪਤਾ ਨਾ (ਲਾਗੈ) ਲੱਗ ਜਾਵੇ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਤੇਗ ਬਹਾਦਰ ਸਾਹਿਬ ਜੀਓ ਧੰਨ ਹਨ। ਤਿਲਕ ਜੰਞੂ ਗਊ ਗ੍ਰੀਬ ਦੀ ਰੱਖਿਆ ਲਈ ਸੀਸ ਕੁਰਬਾਨ ਕੀਤਾ। ਐਸੇ ਕਸ਼ਟਾਂ ਸਮੇਂ ਵਿਆਪਕ ਬ੍ਰਹਮ ’ਚ ਲੀਣ ਰਹੇ, ਜਿਵੇਂ ਮੱਛ ਸਮੁੰਦ੍ਰ ’ਚ ਲੀਣ ਰਹਿੰਦਾ ਹੈ। ਅਕਾਸ਼ ਵਾਂਗ ਨਿਰਖੋਭ ਅਤੇ ਧਰਤੀ ਵਾਂਗ ਧੀਰਜ ਖਿਮਾ ਸਹਿਤ ਰਹੇ। ਆਪ ਜੀ ਕੋਟਾਨ ਕੋਟ ਸੂਰਜਾਂ ਦੇ ਪ੍ਰਕਾਸ਼ਕ ਬਣ ਕੇ, ਸਦਾ ਲਈ ਸੰਸਾਰ ਨੂੰ ਨਾਮ ਦਾ ਪ੍ਰਕਾਸ਼ ਬਖ਼ਸ਼ ਰਹੇ ਹਨ। ਆਪ ਜੀ ਐਸੀ ਕ੍ਰਿਪਾ ਕਰੋ, ਅਸੀਂ ਅਪਣੀ ਜ਼ਬਾਨ ਨਾਲ, ਆਪ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਪਰਉਪਕਾਰੀ ਮਿੱਠੇ ਚਰਨ-ਕਮਲ ਸਦਾ ਹੀ ਚੱਟਦੇ ਰਹੀਏ, ਅਪਣੀ ਅੱਖਾਂ ’ਚ ਧਰਾਈਏ। ਯਥਾ:- ਸਭੁ ਦਿਨਸੁ ਰੈਣਿ. ਦੇਖਉ ਗੁਰੁ ਅਪੁਨਾ; ਵਿਚਿ ਅਖੀ. ਗੁਰ ਪੈਰ ਧਰਾਈ॥ ਅਪਣੇ ਕੇਸਾਂ ਨਾਲ ਆਪ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਨ-ਕਮਲ ਝਾੜ੍ਹੀਏ। ਯਥਾ:- ਗੁਰ ਕੇ ਚਰਨ; ਕੇਸ ਸੰਗਿ ਝਾਰੇ॥)

ਸੁਖੁ ਦੁਖੁ ਜਿਹ ਪਰਸੈ ਨਹੀ; ਲੋਭੁ ਮੋਹ ਅਭਿਮਾਨੁ॥ ਹਜ਼ੂਰ ਫ਼ੁਰਮਾਉਂਦੇ ਹਨ:-(ਜਿਹ) ਜਿਸ ਪਿਆਰੇ ਨੂੰ ਸੁਖੁ ਦੁਖੁ ਲੋਭੁ ਮੋਹ (ਅਭਿਮਾਨੁ) ਹੰਕਾਰ ਨਹੀ (ਪਰਸੈ) ਛੋਂਹਦੇ ਲੱਗਦੇ। ਕਹੁ ਨਾਨਕ ਸੁਨੁ ਰੇ ਮਨਾ; ਸੋ ਮੂਰਤਿ ਭਗਵਾਨ॥੧੩॥ ਵਾਹਿਗੁਰੂ (ਨਾਨਕ) ਸਤਿਗੁਰੂ ਨੌਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:-(ਰੇ) ਹੇ ਮਨਾ!(ਸੁਨੁ) ਸੁਨਣਾ ਕਰ, (ਸੋ) ਉਹ ਮਹਾਂਪੁਰਸ਼ ਭਗਵਾਨ ਜੀ ਦਾ (ਮੂਰਤਿ) ਸਰੂਪ ਹੀ ਹਨ। ਧੰਨ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਇਹ ਆਪਣੀ ਹੀ ਪਰਮ ਉੱਚੀ ਸੁੱਚੀ ਅਵਸਥਾ ਹੈ।

੨੬੫.ਵਾਹਿਗੁਰੂ॥ ਉਸਤਤਿ ਨਿੰਦਿਆ.ਨਾਹਿ ਜਿਹਿ; ਕੰਚਨ ਲੋਹ ਸਮਾਨਿ॥ (ਜਿਹਿ) ਜਿਸ ਮਹਾਂਪੁਰਸ਼ ਜੀ ਦੇ ਰਿਦੇ ’ਚ, ਅਪਣੀ (ਉਸਤਤਿ) ਵਡਿਆਈ ਦੀ ਇੱਛਾ ਨਾਹਿ, ਆਪ ਤਿਆਗ ਕੇ ਸਾਰਿਆਂ ਦੀ ਚਰਨ-ਧੂੜ ਬਣੇ ਹਨ। ਯਥਾ:- ਸਰਬ ਕੀ; ਰੇਣ ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਆਪਸ ਕਉ.ਜੋ ਜਾਣੈ ਨੀਚਾ॥ ਸੋਊ ਗਨੀਐ; ਸਭ ਤੇ ਊਚਾ॥) (ਨਿੰਦਿਆ) ਆਪਣਾ

ਪ੍ਰਤਾਪ ਵਧਾਉਣ ਲਈ, ਪਰਾਏ ਪੁਰਖ ਦੇ ਗੁਣਾਂ ਨੂੰ, ਔਗੁਣ ਕਹਿਣਾ ਨਿੰਦਾ ਹੈ, ਇਹ ਵੀ ਨਹੀਂ ਕਰਦੇ। (ਕੰਚਨ) ਸੋਨਾ (ਲੋਹ) ਲੋਹਾ ਸਮਾਨਿ ਸਮਝਦੇ ਹਨ। ਯਥਾ:- ਉਸਤਤਿ ਨਿੰਦਾ ਦੋਊ ਬਿਬਰਜਿਤ; ਤਜਹੁ ਮਾਨੁ ਅਭਿਮਾਨਾ॥ ਲੋਹਾ ਕੰਚਨੁ ਸਮ ਕਰਿ ਜਾਨਹਿ; ਤੇ ਮੂਰਤਿ ਭਗਵਾਨਾ॥)

ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨਿ॥੧੪॥ ਵਾਹਿਗੁਰੂ (ਨਾਨਕ) ਧੰਨ ਸਤਿਗੁਰੂ ਤੇਗਬਹਾਦਰ ਸਾਹਿਬ ਜੀ, ਜਿਨ੍ਹਾਂ ਨੇ ਧਰਮ ਹੇਤ ਸੀਸ ਕੁਰਬਾਨ ਕੀਤਾ, (ਕਹੁ) ਫ਼ੁਰਮਾਉਂਦੇ ਹਨ:-(ਰੇ) ਹੇ ਮਨਾ!(ਸੁਨਿ) ਸੁਨਣਾ ਕਰ, (ਤਾਹਿ) ਤਿਸ ਮਹਾਂਪੁਰਸ਼ (ਤੈ) ਤਾਂਈ, ਜੀਵਨ ਮੁਕਤਿ ਰੂਪ ਹੀ (ਜਾਨਿ) ਜਾਨਣਾ ਕਰ। ਜਿਸ ਦੇ ਰਿਦੇ 'ਚ ਭਗਵੰਤ ਜੀ ਵਸੇ ਹੋਣ, ਉਹ ਜੀਵਨ ਮੁਕਤ ਹੈ। ਯਥਾ:- ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥

੨੬੬.ਵਾਹਿਗੁਰੂ॥ ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ (ਜਾ) ਜਿਸ ਮਹਾਂਪੁਰਸ਼ ਜੀ(ਕੈ) ਦੇ ਰਿਦੇ 'ਚ ਆਏ ਪਦਾਰਥ ਤੋਂ (ਹਰਖ) ਖੁਸ਼ੀ ਅਤੇ ਗਏ ਤੋਂ ਸੋਗ ਨਹੀ ਹੈ। ਯਥਾ:- ਆਵਤ ਹਰਖ.ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ॥ ਬੈਰੀ ਮੀਤ ਇੱਕ ਸਮਾਨ ਹਨ। ਯਥਾ:- ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥੧॥) ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰੁ, ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ ਜਿਵੇਂ ਬਾਬਾ ਘਨੀਈਆ ਜੀ ਭਗਤ ਜੈਦੇਵ ਜੀ। ਕਹੁ ਨਾਨਕ ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥੧੫॥ ਵਾਹਿਗੁਰੂ (ਨਾਨਕ) ਸਤਿਗੁਰੂ ਤੇਗਬਹਾਦਰ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- (ਰੇ) ਹੇ ਮਨਾ!(ਸੁਨਿ) ਸੁਨਣਾ ਕਰ। (ਤਾਹਿ) ਤਿਸ ਪੁਰਖ (ਤੈ) ਤਾਂਈ ਹਰਖ ਸੋਗ ਮਿੱਤ੍ਰ ਸੱਤ੍ਰ ਸੁਭਾਅ ਤੋਂ (ਮੁਕਤਿ) ਛੁੱਟਿਆ, ਜੀਵਨ ਮੁਕਤ (ਜਾਨ) ਜਾਨਣਾ ਕਰ। ਜਿਵੇਂ ਸਤਿਗੁਰੂ ਨੌਂਵੇਂ ਪਾਤਿਸਾਹ ਜੀ ਨੇ ਪਿੰਜਰੇ 'ਚ, ਸੂਈ ਵਰਗੇ ਤਿੱਖੇ ਕਿੱਲਾਂ ਵਿਚਕਾਰ ਭੋਗ ਦੇ ਸਲੋਕ ਉਚਾਰੇ, ਹਰਖ ਸੋਗ ਮਿੱਤ੍ਰ ਸੱਤ੍ਰ ਸੁਭਾਅ ਤੋਂ ਰਹੇ ਨਿਰਾਰੇ, ਜਾਈਏ ਬਲਿਹਾਰੇ। ਵਾ (ਤਾਹਿ) ਤਿਨ੍ਹਾਂ ਸਤਿਗੁਰੂ ਨੌਂਵੇਂ ਪਾਤਿਸਾਹ ਜੀ (ਤੈ) ਤੋਂ ਭਾਵ ਪਾਸੋਂ ਮੁਕਤਿ ਦੀ ਪ੍ਰਾਪਤੀ (ਜਾਨ) ਜਾਨਣਾ ਕਰੋ।

੨੬੭.ਵਾਹਿਗੁਰੂ॥ ਭੈ ਕਾਹੂ ਕਉ ਦੇਤ ਨਹਿ; ਨਹਿ ਭੈ ਮਾਨਤ ਆਨਿ॥ ਜੋ ਬ੍ਰਹਮਗਿਆਨੀ (ਕਾਹੂ) ਕਿਸੇ (ਕਉ) ਨੂੰ, ਭੈ ਨਹਿ (ਦੇਤ) ਦਿੰਦਾ, (ਨਹਿ) ਨਾ ਹੀ (ਆਨਿ) ਹੋਰ ਕਿਸੇ ਦਾ ਭੈ (ਮਾਨਤ) ਮੰਨਦਾ। ਜਿਵੇਂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਸ਼ਹੀਦੀ ਦੇਣ ਸਮੇਂ, ਡਰ ਨਹੀਂ ਮੰਨਿਆਂ। ਸੰਤ ਦੋਖੀ ਔਰੰਗਜ਼ੇਬ ਨੇ ਤਲਵਾਰ ਕੱਢ ਕੇ ਕਿਹਾ, "ਮੈਂ ਤੇਰਾ ਸਿਰ ਧੜ ਨਾਲੋਂ ਵੱਖਰਾ ਕਰ ਦੇਵਾਂਗਾ। " ਅੱਗੋਂ ਸਤਿਗੁਰੂ ਸਾਹਿਬ ਜੀ ਨੇ ਨਿਰਭੈਤਾ ਗੰਭੀਰਤਾ ਨਾਲ ਸਹਜੇ ਹੀ ਕਿਹਾ, "ਡਰਨਾ 'ਤੇ ਡਰਾਉਣਾ ਪਸ਼ੂਆਂ ਦਾ ਕੰਮ ਹੈ। ਯਥਾ:- ਕਹੁ ਕਬੀਰ; ਸੁਖਿ ਸਹਜਿ ਸਮਾਵਉ॥ ਆਪਿ ਨ ਡਰਉ; ਨ ਅਵਰ ਡਰਾਵਉ॥ ਦਾਸਨ ਦਾਸ ਸ਼ਹੀਦੀ ਦੇਣ ਲਈ, ਅਨੰਦਪੁਰੋਂ ਚੱਲ ਕੇ ਆਇਆ ਹੈ, ਇਸ ਲਈ ਸ਼ਹੀਦੀ ਹੀ ਦੇਣੀ ਹੈ। ਕਹੁ ਨਾਨਕ ਸੁਨਿ ਰੇ ਮਨਾ; ਗਿਆਨੀ ਤਾਹਿ

ਬਖਾਨਿ॥੧੬॥ ਵਾਹਿਗੁਰੂ (ਨਾਨਕ) ਸਤਿਗੁਰੂ ਤੇਗਬਹਾਦਰ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- (ਰੇ) ਹੇ ਮਨਾ!(ਸੁਨਿ) ਸੁਨਣਾ ਕਰ, ਕਿਸੇ ਨੂੰ ਭੈ ਨਾ ਦੇਣ ਵਾਲੇ, ਕਿਸੇ ਦਾ ਭੈ ਨਾ ਮੰਨਣ ਵਾਲੇ ਜੋ ਪੁਰਸ਼ ਜੀ ਹਨ। (ਤਾਹਿ) ਤਿਨ੍ਹਾਂ ਨੂੰ, (ਗਿਆਨੀ) ਬ੍ਰਹਮਗਿਆਨੀ ਸਗਲ ਕੀ ਰੀਨਾ॥ (ਬਖਾਨਿ) ਕਹਿਣਾ ਕਰ।

੨੬੮.ਵਾਹਿਗੁਰੂ॥ ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ॥ (ਜਿਹਿ) ਜਿਸ ਮਹਾਂਪੁਰਸ਼ ਨੇ ਮਾਇਆ ਵਿਸ਼ਿਆਂ ਦੀ (ਸਗਲੀ) ਸਾਰੀ (ਬਿਖਿਆ) ਜ਼ਹਿਰ (ਤਜੀ) ਛੱਡੀ ਹੈ, ਇਸ ਮਾਇਆ ਵਿਸ਼ਿਆਂ ਦੀ ਜ਼ਹਿਰ ਛੱਡਣ ਰੂਪ ਬੈਰਾਗ ਦਾ (ਭੇਖ) ਰੂਪ ਧਾਰ (ਲੀਓ) ਲਿਆ ਹੈ ਭਾਵ ਵੈਰਾਗ ਸਰੂਪ ਹੀ ਬਣ ਗਏ ਹਨ। ਜਿਵੇਂ ਬਾਬਾ ਫ਼ਰੀਦ ਸਾਹਿਬ ਜੀ। ਕਹੁ ਨਾਨਕ ਸੁਨ ਰੇ ਮਨਾ; ਤਿਹ ਨਰ ਮਾਥੈ ਭਾਗ॥੧੭॥ ਵਾਹਿਗੁਰੂ(ਨਾਨਕ) ਸਤਿਗੁਰੂ ਤੇਗਬਹਾਦਰ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- (ਰੇ) ਹੇ ਮਨਾ! (ਸੁਨਿ) ਸੁਨਣਾ ਕਰ, (ਤਿਹ) ਤਿਸ ਵੈਰਾਗੀ ਮਹਾਂ(ਨਰ) ਪੁਰਸ਼ ਜੀ ਦੇ ਮਾਥੈ ਦੇ ਭਾਗ ਉੱਤਮ ਹਨ। ਵਾਹਿਗੁਰੂ॥ ਜਿਹਿ ਪ੍ਰਾਨੀ ਹਉਮੈ ਤਜੀ; ਕਰਤਾ ਰਾਮ ਪਛਾਨ॥ (ਜਿਹਿ) ਜਿਸ ਗੁਰਮੁਖਿ ਪ੍ਰਾਨੀ ਨੇ, ਜੋਬਨ ਰਾਜ ਧਨ ਮਾਲ ਵਿੱਦਿਆ ਦੇਹ ਹਰ ਤਰ੍ਹਾਂ ਦੀ (ਹਉਮੈ) ਹੰਗਤਾ (ਤਜੀ) ਛੱਡੀ ਹੈ, ਉਸ ਨੇ (ਰਾਮ) ਵਿਆਪਕ ਬ੍ਰਹਮ ਜੀ, ਕੋਟਿ ਬ੍ਰਹਮੰਡ ਦੇ (ਕਰਤਾ) ਕਰਨ ਰਚਣ ਵਾਲੇ ਪਛਾਨ ਲਏ ਹਨ। ਜਿਵੇਂ ਜਿਨ੍ਹਾਂ ਚੰਡਾਲਾਂ ਨੇ ਭਗਤ ਜੈਦੇਵ ਜੀ ਦੇ ਹੱਥ ਵੱਢੇ ਸਨ, ਭਗਤ ਜੀ ਨੇ ਉਨ੍ਹਾਂ 'ਚ ਭੀ, ਕਰਤਾ ਰਾਮ ਜੀ ਪਛਾਣ ਲਏ। ਯਥਾ:- ਜੈਦੇਵ ਤਿਆਗਿਓ ਅਹੰਮੇਵ॥) ਧੰਨ ਭਗਤ ਜੈਦੇਵ ਜੀ। ਕਹੁ ਨਾਨਕ ਵਹੁ ਮੁਕਤਿ ਨਰੁ; ਇਹ ਮਨ ਸਾਚੀ ਮਾਨ॥੧੯॥) ਵਾਹਿਗੁਰੂ (ਨਾਨਕ) ਸਤਿਗੁਰੂ ਤੇਗਬਹਾਦਰ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:-(ਵਹੁ) ਓਹ (ਨਰੁ) ਮਹਾਂਪੁਰਸ਼ ਜੀਵਨ ਮੁਕਤਿ ਹਨ। ਹੇ ਮਨ!ਇਹ ਗੱਲ ਸਾਚੀ ਕਰਕੇ (ਮਾਨ) ਮੰਨਣਾ ਕਰ।

੨੬੯.ਵਾਹਿਗੁਰੂ॥ ਕਬੀਰ, ਗਰਬੁ ਨ ਕੀਜੀਐ; ਚਾਮ ਲਪੇਟੇ ਹਾਡ॥ ਰੱਬ ਸਰੂਪ ਭਗਤ ਸ੍ਰੀ ਕਬੀਰ ਸਾਹਿਬ ਜੀ ਅਪਣੀ ਹੰਗਤਾ ਦੀ ਨਿਵਿਰਤੀ ਲਈ, ਅਪਣੇ ਮਨ ਨੂੰ ਉਪਦੇਸ਼ਦੇ ਹਨ:-ਹੇ ਮਨ!ਇਹ ਦੇਹ ਮਿੱਟੀ ਦੀ ਕੱਚੀ ਗਾਗਰ, ਕਾਲਰੀ ਕੰਧ, ਭਾਦੋਂ ਦੀ ਖੁੰਬ ਵਾਂਗ ਨਾਸਵੰਤ ਹੈ। ਇਸ ਦੇ ਹਾਡ, (ਚਾਮ) ਚੰਮ ਨਾਲ ਲਪੇਟੇ ਹੋਏ ਹਨ। ਯਥਾ:- ਹਾਡ ਮਾਸ ਨਾੜੀ ਕੋ ਪਿੰਜਰੁ; ਪੰਖੀ ਬਸੈ ਬਿਚਾਰਾ॥) ਇਸ ਨਾਸਵੰਤ ਦੇਹ ਦਾ (ਗਰਬੁ) ਅਹੰਕਾਰ ਕਦੇ ਭੁੱਲ ਕੇ ਭੀ ਨ (ਕੀਜੀਐ) ਕਰੀਏ। ਯਥਾ:- ਤੂ ਕਾਂਇ ਗਰਬਹਿ ਬਾਵਲੀ॥ ਜੈਸੇ ਭਾਦਉ ਖੂੰਬ ਰਾਜੁ ਤੂ ਤਿਸ ਤੇ ਖਰੀ ਉਤਾਵਲੀ॥੧॥ (੧੧੯੬) ਹੈਵਰ ਊਪਰਿ ਛਤ੍ਰ ਤਰ; ਤੇ ਫੁਨਿ ਧਰਨੀ ਗਾਡ॥ ੩੭॥) ਜਿਹੜੇ ਰਾਜੇ (ਹੈਵਰ) ਸ੍ਰੇਸ਼ਟ ਘੋੜੇ ਊਪਰਿ ਬੈਠੇ, ਹੀਰੇ ਜੜਤ ਸੁਨਹਿਰੀ ਸੁੰਦਰ ਛਤ੍ਰ ਦੇ (ਤਰ) ਥੱਲੇ ਸਜਦੇ ਸਨ। (ਤੇ) ਉਹ (ਫੁਨਿ) ਫੇਰ (ਧਰਨੀ) ਧਰਤੀ 'ਚ (ਗਾਡ) ਗੱਡੇ ਗਏ ਭਾਵ ਕਬਰ 'ਚ ਪਾ ਕੇ ਦੱਬ ਦਿਤੇ। ਇਸ ਲਈ ਇਸ ਦੇਹ ਦਾ ਗ਼ੁਮਾਨ ਤਿਆਗਣਾ ਚਾਹੀਦਾ ਹੈ। ਯਥਾ:- ਕਬੀਰ. ਗਰਬੁ ਨ ਕੀਜੀਐ; ਊਚਾ ਦੇਖਿ ਅਵਾਸੁ॥ ਆਜੁ ਕਾਲ੍ਹਿ ਭੁਇ ਲੇਟਣਾ; ਊਪਰਿ ਜਾਮੈ ਘਾਸੁ॥ ੩੮॥) ਕਬੀਰ. ਗਰਬੁ ਨ

ਕੀਜੀਐ; ਰੰਕੁ ਨ ਹਸੀਐ ਕੋਇ॥ ਅਜਹੁ ਸੁ ਨਾਉ ਸਮੁੰਦ੍ਰ ਮਹਿ; ਕਿਆ ਜਾਨਉ ਕਿਆ ਹੋਇ॥ ੩੯॥) ਕਬੀਰ. ਗਰਬੁ ਨ ਕੀਜੀਐ; ਦੇਹੀ ਦੇਖਿ ਸੁਰੰਗ॥ ਆਜੁ ਕਾਲਿ ਤਜਿ ਜਾਹੁਗੇ; ਜਿਉ ਕਾਂਚੁਰੀ ਭੁਯੰਗ॥ ੪੦॥

੨੭੦.ਵਾਹਿਗੁਰੂ॥ ਕਬੀਰ. ਗਰਬੁ ਨ ਕੀਜੀਐ; ਊਚਾ ਦੇਖਿ ਅਵਾਸੁ॥ ਪਰਮਪੂਜਨੀਕ ਸ੍ਰੀ ਕਬੀਰ ਸਾਹਿਬ ਜੀ ਉੱਤਮ ਬਕਤੇ ਆਪਣੇ ਮਨ ਨੂੰ ਹੰਗਤਾ ਦੇ ਤਿਆਗ ਦਾ ਉਪਦੇਸ਼ ਦਿੰਦਿਆਂ ਫ਼ੁਰਮਾ ਰਹੇ ਹਨ:-ਹੇ ਮਨਾ! ਚੱਕਰਵਰਤੀ ਰਾਜਾ ਬਣ ਕੇ, ਊਚਾ (ਅਵਾਸੁ) ਰਾਜ ਦੁਆਰਾ ਘਰ, ਵਾ ਫੌਜ਼ ਖਜਾਨੇ ਸਹਿਤ ਦੁਪੈਹਰ ਦੇ ਸੂਰਜ ਵਾਂਗ ਉੱਚਾ (ਅਵਾਸੁ) ਪਰਤਾਪ ਦੇਖਿ ਕੇ, ਕਦੇ ਭੁੱਲ ਕੇ ਵੀ (ਗਰਬੁ) ਅਹੰਕਾਰ ਨ (ਕੀਜੀਐ) ਕਰੀਏ, ਕਿਉਂਕਿ ਵੱਡੇ ੨ ਬਲੀ ਬਹਾਦਰ ਜੇਤੂ ਰਾਜੇ ਪਹਿਲਵਾਨ ਹੰਕਾਰ ਕਰਕੇ, ਗਲ਼ ਗਏ। ਯਥਾ:- ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥੧॥ ਇਸ ਲਈ ਭਗਤ ਜੀ ਹੰਕਾਰ ਤੋਂ ਮਨ੍ਹਾਂ ਕਰਦੇ ਹਨ, । ਆਪ ਜੀ ਹੰਗਤਾ ਦੇ ਪੂਰਨ ਤਿਆਗੀ ਹਨ। ਯਥਾ:- ਕਬੀਰ ਨਾ ਹਮ ਕੀਆ, ਨ ਕਰਹਿਗੇ; ਨਾ ਕਰਿ ਸਕੈ ਸਰੀਰੁ॥ ਕਿਆ ਜਾਨਉ ਕਿਛੁ ਹਰਿ ਕੀਆ; ਭਇਓ ਕਬੀਰੁ ਕਬੀਰੁ॥ ੬੨॥) ਆਜੁ ਕਾਲ੍ਹਿ ਭੁਇ ਲੇਟਣਾ; ਊਪਰਿ ਜਾਮੈ ਘਾਸੁ॥ ੩੮॥ ਆਜੁ ਜਾਂ (ਕਾਲ੍ਹਿ) ਕੱਲ ਨੂੰ (ਆਜੁ) ਆਯੂ ਦਾ (ਕਾਲ੍ਹਿ) ਕਾਲ਼ ਹੋਣ ਤੋਂ ਇਸ ਸ੍ਰੀਰ ਦਾ (ਭੁਇ) ਧਰਤੀ 'ਤੇ, ਸਦਾ ਲਈ ਲੇਟਣਾ ਹੋਵੇਗਾ। ਯਥਾ:- ਤੂੰ ਕਾਇਆ ਮੈ ਰੁਲਦੀ ਦੇਖੀ; ਜਿਉ ਧਰ ਉਪਰਿ ਛਾਰੋ॥੧॥ (੧੫੪) ਜਿਹੜਾ ਸੁੰਦਰ ਸ੍ਰੀਰ ਅਪਣੇ ਰਾਜਦੁਆਰੇ ਘਰ ਅਤੇ ਉੱਚੇ ਪਰਤਾਪ ਦਾ ਗੁਮਾਨ ਕਰਦਾ ਹੈ, ਉਹ ਅਪਣੇ ਉੱਪਰ ਘਾਹ ਦਾ ਜਾਮਾ ਪਹਿਨ ਲੈਂਦਾ ਹੈ ਭਾਵ ਉਸ ਦੀ ਕਬਰ ਸਿਵੇ ਊਪਰਿ (ਘਾਸੁ) ਘਾਹ (ਜਾਮੈ) ਹਰਾ ਹੋ ਜਾਂਦਾ ਹੈ।

੨੭੧.ਵਾਹਿਗੁਰੂ॥ ਕਬੀਰ. ਗਰਬੁ ਨ ਕੀਜੀਐ; ਰੰਕੁ ਨ ਹਸੀਐ ਕੋਇ॥ ਰੱਬ ਰੂਪ ਭਗਤ ਕਬੀਰ ਸਾਹਿਬ ਜੀ ਅੰਮ੍ਰਿਤ ਬਚਨ; ਸਾਧ ਕੀ ਬਾਣੀ॥ ਅਨੁਸਾਰ ਅੰਮ੍ਰਿਤ ਬਚਨ ਫ਼ੁਰਮਾਉਂਦੇ ਹਨ:- ਹੇ ਮਨਾ! (ਗਰਬੁ) ਅਹੰਕਾਰ ਨ (ਕੀਜੀਐ) ਕਰੀਏ ਅਤੇ ਕਦੇ ਵੀ (ਕੋਇ) ਕਿਸੇ ਦੁਖੀ (ਰੰਕੁ) ਗ੍ਰੀਬ ਨੂੰ ਮਖੌਲ ਕਰਕੇ ਨ (ਹਸੀਐ) ਹੱਸੀਏ।

ਅਜਹੁ ਸੁ ਨਾਉ ਸਮੁੰਦ੍ਰ ਮਹਿ; ਕਿਆ ਜਾਨਉ ਕਿਆ ਹੋਇ॥ ੩੯॥) (ਅਜਹੁ) ਅਜੇ ਤੇਰੀ (ਸੁ) ਸ੍ਰੇਸ਼ਟ ਜ਼ਿੰਦਗੀ ਰੂਪੀ (ਨਾਉ) ਬੇੜੀ, ਸੰਸਾਰ ਰੂਪੀ ਸਮੁੰਦ੍ਰ ਦੀਆਂ ਆਸਾ ਤ੍ਰਿਸ਼ਨਾ ਰੂਪੀ ਲਹਿਰਾਂ (ਮਹਿ) 'ਚ ਹੈ। (ਕਿਆ) ਕੀ (ਜਾਨਉ) ਜਾਣੀਏ ਭਵਿੱਖਤ ਨੂੰ ਕਿਆ (ਹੋਇ) ਹੋਵੇਗਾ?ਇਹ ਗਿਆਨ ਰੂਪੀ ਕਿਨਾਰੇ 'ਤੇ ਪਹੁੰਚੇਗੀ ਕਿ ਨਹੀਂ?ਅਸਲ 'ਚ ਇਹ ਜਿਹੜਾ ਗ੍ਰੀਬ ਨੂੰ ਦੇਖ ਕੇ ਹੱਸਣਾ ਹੈ, ਇਹੋ ਹੀ ਇਸ ਦਾ ਡੁੱਬਣਾ ਹੈ। ਸਾਖੀ:-ਭਜਨ ਸਿਮਰਨ ਵੈਰਾਗ ਮੂਰਤੀ ਇੱਕ ਮਹਾਂਪੁਰਸ਼, ਹਰ ਵਕਤ ਖਿਮਾ 'ਚ ਲੀਣ ਰਹਿੰਦੇ ਸਨ। ਭਾਵੇਂ ਘਿਉ ਦੇ ਘੜੇ ਡੁੱਲ ਜਾਣ, ਤਾਂ ਵੀ ਖਿਮਾ ਹੀ ਰੱਖਦੇ ਸਨ। ਕੋਈ ਕੁੱਝ ਵੀ ਕਹੇ, ਹਰ ਵੇਲੇ ਵਾਹਿਗੁਰੂ ਜੀ ਦੇ ਪ੍ਰੇਮ 'ਚ ਢਲ਼ੇ ਰਹਿੰਦੇ ਸਨ। ਯਥਾ:- ਕੋਈ ਭਲਾ ਕਹਉ ਭਾਵੈ ਬੁਰਾ ਕਹਉ; ਹਮ ਤਨੁ ਦੀਓ ਹੈ ਢਾਰਿ॥੧॥ ਸੇਵਕਾਂ ਸਮੇਤ, ਜਦੋਂ ਇੱਕ ਵੇਸਵਾ

ਦੇ ਘਰ ਕੋਲ਼ ਦੀ ਲੰਘਦੇ, ਤਾਂ ਹੱਸ ਕੇ ਤਰਕ ਨਾਲ ਕਹਿੰਦੀ, "ਇਸ ਸਾਧ ਦੀ ਦਾੜ੍ਹੀ ਮੇਰੇ ਕੁੱਤੇ ਦੀ ਪੂਛ ਵਰਗੀ ਹੈ। " ਦਰਿਆ ਰੂਪ ਮਹਾਂਪੁਰਸ਼ ਸੁਣ ਕੇ, ਸਹਣਸੀਲ ਸੰਤੰ; ਅਨੁਸਾਰ ਸ਼ਾਂਤੀ ਨਾਲ ਜ਼ਰ ਲੈਂਦੇ, ਦਿਲ 'ਚ ਸਰਾਫ਼ ਦਾ ਸੰਕਲਪ ਨ ਲਿਆਉਂਦੇ, ਸਗੋਂ ਵੇਸਵਾ ਬਾਰੇ ਅਰਦਾਸ ਕਰਦੇ, "ਹੇ ਗੁਰੂ ਨਾਨਕ ਦੇਵ ਸਾਹਿਬ ਜੀ !ਇਸ ਦਾ ਭਲਾ ਕਰ। " ਇਸ ਤਰ੍ਹਾਂ ਉਹ ਕਹਿੰਦੀ ਰਹੀ, ਮਹਾਂਪੁਰਸ਼ ਸਹਿੰਦੇ ਰਹੇ ਅਤੇ ਖਿਮਾ ਸਹਿਣਸ਼ੀਲਤਾ ਦਾ ਅਭਿਆਸ ਕਰਦੇ ਰਹੇ। ਮਹਾਂਪੁਰਸ਼ਾਂ ਦੇ ਅੰਤ ਦਾ ਸਮਾਂ ਬਿਲਕੁੱਲ ਹੀ ਨੇੜੇ ਆ ਪਹੁੰਚਿਆ। ਜਿਹੜੇ ਪ੍ਰੇਮੀ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਕੱਖ ਤੋਂ ਲੱਖ ਬਣੇ ਸਨ, ਉਹ ਵੈਰਾਗ ਕਰਨ ਲੱਗੇ। ਕੰਧਾਂ ਜਮੀਨ ਅਸਮਾਨ ਹਵਾ ਸਾਰਾ ਵਾਤਾਵਰਨ ਰੋਣ ਲੱਗ ਪਿਆ। ਪ੍ਰੇਮੀ ਕਹਿੰਦੇ, "ਸੰਤ ਜੀ ਸਾਨੂੰ ਅੰਤਮ ਸਮੇਂ ਦਾ ਉਪਦੇਸ਼ ਬਖ਼ਸ਼ੋ, ਜਿਸ ਕਰਕੇ ਅਸੀਂ ਆਪ ਜੀ ਦੇ ਵਿਜੋਗ 'ਚ ਵਿਆਕੁਲ ਨ ਹੋਈਏ। ਤ੍ਰਿਕਾਲ ਦਰਸੀ ਭਾਵ ਤਿੰਨਾਂ ਸਮਿਆਂ ਦੇ ਵਰਤਾਰੇ ਨੂੰ ਜਾਨਣ ਵਾਲੇ ਸ਼ਾਂਤ ਆਤਮਾ ਪੂਰਨ ਸੰਤਾਂ ਨੇ ਪਿਆਰ ਨਾਲ ਕਿਹਾ, "ਹੇ ਗੁਰਮੁਖੋ !ਗੁਰੂ ਨਾਨਕ ਸਾਹਿਬ ਜੀ ਦਾ ਭਾਣਾ ਮੰਨੋ, ਰੋਵੋ ਨ। ਯਥਾ:- ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ॥ ਜਿਹੜੀ ਵੇਸਵਾ ਕੋਲ਼ ਦੀ ਆਪਾ ਲੰਘਦੇ ਸੀ, ਉਸ ਨੂੰ ਬੁਲਾਉ। " ਸਰਧਾਲੂਆਂ ਦਾ ਵੈਰਾਗ ਝੱਲਿਆ ਨ ਜਾਵੇ। ਜਿਹੜੇ ਰੋਂਦੇ ੨ ਗਏ, ਆਪਣੇ ਗਲ਼ੇ 'ਤੇ ਹੱਥ ਰੱਖ ਕੇ ਇੱਕ ਪ੍ਰੇਮੀ ਬੋਲਿਆ, "ਹੇ ਬੀਬੀ !ਤੈਨੂੰ ਸਾਡੇ ਵੈਰਾਗੀ ਮਹਾਂਪੁਰਸ਼ ਬੁਲਾ ਕੇ ਤਾਰਨ ਲੱਗੇ ਹਨ। " ਕੁੱਝ ਨਿਸ਼ਰਧਕ ਨਿੰਦਿਆ ਕਰਨ ਲੱਗੇ। ਮਹਾਂਪੁਰਸ਼ਾਂ ਦੇ ਦਿਲ 'ਚ ਐਨਾ ਟਿਕਾਅ ਸੀ, ਵੇਸਵਾ ਦੇ ਦਿਲ 'ਤੇ ਕੁਦਰਤੀ ਅਸਰ ਪਿਆ, ਉਹ ਸ਼ਰਧਾ ਧਾਰ ਕੇ ਗਈ। ਪਰਮ-ਪੂਜਨੀਕ ਪਰਉਪਕਾਰੀ, ਭਜਨ ਮੂਰਤੀ ਸਹਜ ਅਨੰਦੀ, ਮਹਾਂਪੁਰਸ਼ ਅਪਣੇ ਪਲੰਘੇ 'ਤੇ ਬਿਰਾਜੇ ਹੋਏ ਸਨ। ਸਰਧਾਲੂ ਅਤੀ ਹੀ ਦੁਖੀ ਹੋ ਕੇ ਵੈਰਾਗ ਕਰਨ ਲੱਗੇ ਕਿ ਸਾਨੂੰ ਇਸ ਤਰ੍ਹਾਂ ਦੇ ਮਹਾਂਪੁਰਸ਼ ਨਹੀਂ ਮਿਲਣੇ, ਮਗਰੋਂ ਸਾਡਾ ਕੀ ਹਾਲ ਹੋਵੇਗਾ?ਯਥਾ:- ਜਾਨੀ ਵਿਛੁੰਨੜੇ. ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਮਃ੨॥ ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥ ਸਾਰੇ ਵਾਤਾਵਰਨ ਦਾ ਵੈਰਾਗਮਈ ਰੰਗ ਦੇਖ ਕੇ ਵੇਸਵਾ ਨੇ ਸਤਿਕਾਰ ਨਾਲ ਸੰਤਾਂ ਮਹਾਂਪੁਰਸ਼ਾਂ ਨੂੰ ਮੱਥਾ ਟੇਕਿਆ ਅਤੇ ਹੱਥ ਜੋੜ ਕੇ ਚਰਨਾਂ ਵੱਲ ਖੜ੍ਹ ਗਈ। ਮਹਾਂਪੁਰਸ਼ ਬੋਲੇ, "ਹੇ ਬੀਬੀ !ਤੂੰ ਨਿਰਾਦਰੀ ਨਾਲ ਕਹਿੰਦੀ ਹੁੰਦੀ ਸੀ ਕਿ ਇਸ ਸਾਧ ਦੀ ਦਾੜ੍ਹੀ ਕੁੱਤੇ ਦੀ ਪੂਛ ਵਰਗੀ ਹੈ, ਬੇਅਦਬੀ ਦੇ ਲਫਜ਼ ਸਹਾਰਨੇ ਦਾਸਨ ਦਾਸ ਲਈ, ਬੜੇ ਕਠਨ ਸਨ, ਪਰ ਦਾਸਨ ਦਾਸ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਸ਼ਹੀਦੀ ਜਪ ੨ ਕੇ ਧਿਆਨ ਧਾਰ ਕੇ, ਪਰਮ-ਪੂਜਨੀਕ ਪਰਮ-ਪਵਿੱਤ੍ਰ ਗੁਰਬਾਣੀ ਪੜ੍ਹ ਕੇ ਸਤਿਗੁਰਾਂ ਦੀ ਕ੍ਰਿਪਾ ਸਦਕਾ ਜਰਦਾ ਰਿਹਾ। ਇਸ ਸਭ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਹੀ ਕ੍ਰਿਪਾ ਹੈ। ਦਾਸਨ ਦਾਸ ਨੂੰ ਸੁਰਤ 'ਚ ਇਹ ਸਲੋਕ ਦਿਸਦਾ ਸੀ। ਯਥਾ:-ਕਬੀਰ.ਗਰਬੁ ਨ ਕੀਜੀਐ; ਰੰਕੁ ਨ ਹਸੀਐ ਕੋਇ॥ ਅਜਹੁ ਸੁ ਨਾਉ ਸਮੁੰਦ੍ਰ ਮਹਿ; ਕਿਆ ਜਾਨਉ ਕਿਆ ਹੋਇ॥ ੩੯॥ ਗਹਿਰ ਗੰਭੀਰਤਾ ਸਹਿਣਸ਼ੀਲਤਾ ਦੇ ਅਵਤਾਰ, ਪੂਰਨ ਸੰਤਾਂ ਮਹਾਂਪੁਰਸ਼ਾਂ ਨੇ, ਅਪਣੇ ਦੋਹਾਂ

ਹੱਥਾਂ ਦੇ ਨਾਲ, ਅਪਣੀ ਸੱਚੀ ਸੁੱਚੀ ਦਾੜ੍ਹੀ ਫੜੀ 'ਤੇ ਕਿਹਾ, "ਹੇ ਬੀਬੀ!ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਅਗਮ ਅਪਾਰ ਪਰਮ-ਪਵਿੱਤ੍ਰ ਕ੍ਰਿਪਾ ਦਾ ਸਦਕਾ ਅੱਜ ਮੇਰੀ ਦਾੜ੍ਹੀ ਤੇਰੇ ਕੁੱਤੇ ਦੀ ਪੂਛ ਨਾਲੋਂ ਚੰਗੀ ਹੈ। ਯਥਾ:- ਸੇ ਦਾੜੀਆਂ ਸਚੀਆ; ਜਿ ਗੁਰ ਚਰਨੀ ਲਗੰਨਿ੍॥ ਧੰਨ ਮਹਾਂਪੁਰਸ਼ ਧੰਨ ਧੀਰਜ, ਧੰਨ ਇਖ਼ਲਾਕ ਧੰਨ ਸਹਿਣਸ਼ੀਲਤਾ। ਮਹਾਂਪੁਰਸ਼ਾਂ ਤੋਂ ਇਸ ਤਰ੍ਹਾਂ ਦੇ ਵੈਰਾਗਮਈ ਬਚਨ ਸੁਣ ਕੇ ਵੇਸਵਾ ਦਾ ਮਨ ਸ਼ਾਂਤ ਹੋ ਗਿਆ। ਜਿਹੜੀ ਤਰਕ ਗੁਮਾਨ ਮਸਕਰੇ ਖ਼ਿਆਲ ਨਾਲ ਕਹਿੰਦੀ ਸੀ ਕਿ ਇਸ ਸਾਧ ਦੀ ਦਾੜ੍ਹੀ ਤਾਂ ਮੇਰੇ ਕੁੱਤੇ ਦੀ ਪੂਛ ਵਰਗੀ ਹੈ। ਅੱਜ ਉਹ ਵੇਸਵਾ ਭੁੱਬਾਂ ਮਾਰ ਕੇ ਰੋਣ ਲੱਗੀ ਅਤੇ ਘਘਿਆ ਕੇ ਮਿੰਨਤ ਨਾਲ ਪ੍ਰੇਮ ਬੇਨਤੀ ਕੀਤੀ, "ਬਾਬਾ ਜੀ!ਆਪ ਜੀ ਦੀ ਦਾੜ੍ਹੀ ਪਹਿਲਾਂ ਵੀ ਉੱਜਲ ਸੀ, ਹੁਣ ਵੀ ਉੱਜਲ ਹੈ। ਸੰਤ ਕੀ ਨਿੰਦਾ; ਜੋਨੀ ਭਵਨਾ॥ ਸੰਤ ਕੀ ਨਿੰਦਾ; ਰੋਗੀ ਕਰਨਾ॥) ਅਨੁਸਾਰ ਜੋ ਦਾਸਨ ਦਾਸੀ ਨੇ ਆਪ ਜੀ ਜੈਸੇ ਮਹਾਂਪੁਰਸ਼ ਦੀ ਨਿੰਦਾ ਕੀਤੀ ਹੈ, ਮੇਰੀ ਪਾਪਣ ਦੀ ਕਲਿਆਣ ਕਰਨੀ ਆਪ ਜੀ ਦੇ ਵੱਸ ਹੈ। ਦਾਸਨ ਦਾਸੀ ਹੁਣ ਆਪ ਜੀ ਦੇ ਪਾਕ ਚਰਨੀਂ ਲੱਗੀ ਹੈ, ਅਪਣੀ ਬੱਚੀ ਜਾਣ ਕੇ ਰੱਖ ਲਵੋ। " ਮਹਾਂਪੁਰਸ਼ਾਂ ਕਿਹਾ, "ਹੇ ਪਿਆਰੀ ਬੱਚੀ!ਧੰਨ ਗੁਰੂ ਨਾਨਕ ਸਾਹਿਬ ਜੀ ਦੀ ਪਿਆਰੀ ਸਿੱਖੀ ਧਾਰੋ, ਤਨ ਮਨ ਧਨ ਕਰਕੇ, ਮਹਾਂਪੁਰਸ਼ਾਂ ਦੀ ਸੇਵਾ ਸਤਿਸੰਗਤ ਕਰੋ। ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਜੀ ਦਾ ਉਧਾਰ ਕਰਨਗੇ। ਧੰਨ ਧੰਨ ਸਤਿਗੁਰੂ, ਨਾਨਕ ਨਾਮ ਚੜ੍ਹਦੀ ਕਲਾ!ਤੇਰੇ ਭਾਣੇ ਸ੍ਰਬੱਤ ਦਾ ਭਲਾ!"

੨੭੨.ਵਾਹਿਗੁਰੂ॥ ਕਬੀਰ. ਗਰਬੁ ਨ ਕੀਜੀਐ; ਦੇਹੀ ਦੇਖਿ ਸੁਰੰਗ॥ ਪੂਰਨ ਬ੍ਰਹਮ ਸਰੂਪ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀਓ! ਆਪਣੀ ਦੇਹੀ ਦਾ ਸੋਨੇ ਵਰਗਾ (ਸੁਰੰਗ) ਸ੍ਰੇਸ਼ਟ ਰੰਗ ਦੇਖਿ ਕੇ, ਕਦੇ ਭੁੱਲ ਕੇ ਭੀ (ਗਰਬੁ) ਹੰਕਾਰ ਨ(ਕੀਜੀਐ) ਕਰੀਏ। ਯਥਾ:- ਕਮਰਿ ਕਟਾਰਾ ਬੰਕੁੜਾ; ਬੰਕੇ ਕਾ ਅਸਵਾਰੁ॥ ਗਰਬੁ.ਨ ਕੀਜੈ ਨਾਨਕਾ; ਮਤੁ ਸਿਰਿ ਆਵੈ ਭਾਰੁ॥੩॥ (੯੫੬) ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥ ੪੦॥ (ਆਜੁ) ਅੱਜ ਜਾਂ (ਕਾਲ੍ਹਿ) ਕੱਲ ਨੂੰ ਵਾ (ਆਜੁ) ਆਯੂ ਦਾ (ਕਾਲ੍ਹਿ) ਕਾਲ਼ ਹੋਣ ਤੋਂ, ਇਸ ਅਤੀ ਹੀ ਪਿਆਰੀ, ਦੁੱਧ ਮੱਖਣਾਂ ਨਾਲ਼ ਪਾਲ਼ੀ, ਚੋਆ ਚੰਦਨ ਲਾਉਣ ਵਾਲ਼ੀ ਸੁਵੰਨੜੀ ਦੇਹ ਨੂੰ(ਤਜਿ) ਛੱਡ(ਜਾਹੁਗੇ) ਜਾਉਂਗੇ। (ਜਿਉ) ਜਿਵੇਂ (ਭੁਯੰਗ) ਸੱਪ(ਕਾਂਚੁਰੀ) ਕੰਜ ਨੂੰ ਛੱਡ ਕੇ ਜਾਂਦਾ ਹੈ॥ ੪੦॥

੨੭੩.ਵਾਹਿਗੁਰੂ॥ ਕਬੀਰ ਜਿਸੁ ਮਰਨੇ ਤੇ ਜਗੁ ਡਰੈ; ਮੇਰੇ ਮਨ ਆਨੰਦੁ॥ ਵਿਆਪਕ ਬ੍ਰਹਮ ਦੇ ਅਵਤਾਰ ਧੰਨ ਭਗਤ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਜੀਵਤ ਭਾਵ ਤੋਂ ਵਾ ਗੁਰੂ ਜੀ ਤੋਂ ਕੁਰਬਾਨ ਹੋਣ ਰੂਪ ਜਿਸੁ ਮਰਨੇ (ਤੇ) ਤੋਂ ਜਗੁ (ਡਰੈ) ਡਰਦਾ ਹੈ। ਮੇਰੇ ਮਨ 'ਚ ਸਤਿਗੁਰਾਂ ਤੋਂ ਕੁਰਬਾਨ ਹੋਣ ਰੂਪ ਮਰਨ ਦਾ ਬੜਾ ਭਾਰੀ ਆਨੰਦੁ ਹੈ। ਮਰਨੇ ਹੀ ਤੇ ਪਾਈਐ; ਪੂਰਨੁ ਪਰਮਾਨੰਦੁ॥ ੨੨॥) ਗੁਰੂ ਜੀ ਲਈ (ਮਰਨੇ) ਸ਼ਹੀਦ ਹੋਣ (ਤੇ) ਤੋਂ ਹੀ (ਪਰਮਾਨੰਦੁ) ਵੱਡੇ ਅਨੰਦ ਬ੍ਰਹਮਾਨੰਦ ਸਰੂਪ ਪੂਰਨੁ ਬ੍ਰਹਮ ਜੀ ਨੂੰ (ਪਾਈਐ) ਪਾਈਦਾ ਹੈ। ਪਰਮ-ਪੂਜਨੀਕ ਭਗਤ ਜੀ ਦੀ

ਇਹ ਆਪਣੀ ਅਵਸਥਾ ਹੈ। ਯਥਾ:- ਜਿਹ ਮਰਨੈ; ਸਭੁ ਜਗਤੁ ਤਰਾਸਿਆ॥ ਸੋ ਮਰਨਾ; ਗੁਰ ਸਬਦਿ ਪ੍ਰਗਾਸਿਆ॥੧॥ ਜਦੋਂ ਸ੍ਰੀ ਕਬੀਰ ਸਾਹਿਬ ਜੀ ਨੂੰ ਜ਼ਾਲਮ ਸਿਕੰਦਰ ਲੋਧੀ ਨੇ, ਹਾਥੀ ਅੱਗੇ ਸੁੱਟਿਆ ਤਾਂ ਹਾਥੀ ਚੀਕਾਂ ਮਾਰ ਕੇ ਡਰਦਾ ਭੱਜ ਗਿਆ। ਸੇਵਕਾਂ ਪੁੱਛਿਆ, "ਸੁਆਮੀ ਜੀ!ਆਪ ਜੀ ਨੂੰ ਮਰਨ ਦਾ ਡਰ ਨਹੀਂ ਲੱਗਿਆ। " ਤਾਂ ਉੱਤ੍ਰ ਦਿਤਾ, "ਕਹਿ ਕਬੀਰ; ਹਮਰਾ ਗੋਬਿੰਦੁ॥ ਚਉਥੇ ਪਦ ਮਹਿ; ਜਨ ਕੀ ਜਿੰਦੁ॥੪॥੧॥੪॥ ਜਿਵੇਂ ਸੂਰਜ 'ਚੋਂ ਤਿੱਖਾ ਪ੍ਰਕਾਸ਼ ਨਿਰਯਤਨ ਹੀ ਨਿਕਲਦਾ ਹੈ, ਤਿਵੇਂ ਪੂਰਨ ਭਗਤ ਜੀ ਦੇ ਸਰੂਪ 'ਚੋਂ ਨਿਰਭੈਤਾ ਪ੍ਰੇਮ ਗਿਆਨ, ਨਾਮ ਪ੍ਰਕਾਸ਼ ਰਿਹਾ ਸੀ। ਸ੍ਰੀ ਭਗਤ ਜੀ ਦੀ ਇਹ, ਕੋਟਿ ਸੂਰ ਜਾ ਕੈ ਪਰਗਾਸ॥ ਵਾਲੀ ਅਵਸਥਾ ਹੈ। ਅਬਿਨਾਸੀ ਸੁਖ; ਆਪਨ ਆਸਨ॥ ਬ੍ਰਹਮ ਜੀ ਭਗਤ ਜੀ ਦੇ ਰੋਮ ੨ 'ਚ ਵਸ ਚੁੱਕੇ ਹਨ, ਅਬਿਨਾਸੀ ਬ੍ਰਹਮ ਦੀ ਸਾਖਿਆਤਤਾ ਹੋ ਗਈ ਹੈ। ਯਥਾ:- ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥) ਕਹੁ ਨਾਨਕ; ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ; ਨਦਰਿ ਨ ਆਇਆ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਭਗਤ ਰਵਿਦਾਸ ਸਾਹਿਬ ਜੀ, ਭਗਤ ਨਾਮਦੇਵ ਜੀ, ਭਗਤ ਜੈਦੇਵ ਜੀ, ਬਾਬਾ ਘਨਈਆ ਸਾਹਿਬ ਜੀ ਆਦਿ ਬੇਅੰਤ ਮਹਾਂਪੁਰਸ਼, ਨਿਰਗੁਨ ਸਰਗੁਨ ਦੀ ਏਕਤਾ ਕਰਕੇ, ਅਬਿਨਾਸੀ ਬ੍ਰਹਮ 'ਚ ਅੰਦਰੋਂ ਬਾਹਰੋਂ, ਸਮੁੰਦ੍ਰ ਦੇ ਮੱਛ ਵਾਂਗ ਲੀਣ ਹੋ ਕੇ, ਮਰਨ ਦੀ ਚਿੰਤਾ, ਜਿਉਣ ਦੀ ਆਸ ਤੋਂ ਉੱਚੇ ਹੋ ਗਏ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਜਿਉਂਦੇ ਵੀ ਬ੍ਰਹਮ 'ਚ ਮਿਲੇ ਹਨ, ਮਰ ਕੇ ਵੀ ਬ੍ਰਹਮ 'ਚ ਲੀਣ ਹਨ। ਜਿਵੇਂ ਪਾਣੀ ਨਾਲ ਭਰੇ ਘੜੇ ਨੂੰ ਖੁੱਲ੍ਹੇ ਪਾਣੀ 'ਚ ਰੱਖੀਏ ਤਾਂ ਪਾਣੀ, ਪਾਣੀ 'ਚ ਰਲ਼ ਜਾਂਦਾ ਹੈ, ਪਰ ਘੜਾ ਦੇਖਣ ਮਾਤ੍ਰ ਵੱਖਰਾ ਜਾਪਦਾ ਹੈ। ਇਉਂ ਘੜੇ ਵਾਂਗ ਉਨ੍ਹਾਂ ਦੇ ਸ੍ਰੀਰ ਦੇਖਣ ਮਾਤ੍ਰ ਭਾਵੇਂ ਵੱਖਰੇ ਹਨ, ਪਰ ਅੰਦਰੋਂ ਪਾਣੀ ਵਾਂਗ ਬ੍ਰਹਮ ਜੀ 'ਚ ਰਲੇ ਹੋਏ ਹਨ। ਘੜੇ ਦੇ ਹੁੰਦਿਆਂ ਪਾਣੀ, ਪਾਣੀ 'ਚ ਪਹਿਲਾਂ ਹੀ ਮਿਲ਼ਿਆ ਹੁੰਦਾ ਹੈ, ਭੰਨਣ ਤੋਂ ਵੀ ਮਿਲ਼ ਜਾਂਦਾ ਹੈ। ਇਸੇ ਤਰ੍ਹਾਂ ਘੜੇ ਦੇ ਭੰਨਣ ਵਾਂਗ, ਭਾਵੇਂ ਉਨ੍ਹਾਂ ਦੇ ਸ੍ਰੀਰ ਪੁਰਜਾ ੨ ਹੋ ਜਾਣ, ਤਾਂ ਵੀ ਭਾਈ ਮਤੀਦਾਸ ਜੀ, ਭਾਈ ਤਾਰੂ ਸਿੰਘ ਜੀ ਆਦਿ ਸ਼ਹੀਦਾਂ ਵਾਂਗ ਬ੍ਰਹਮ ਜੀ 'ਚ ਲੀਣ ਹੋ ਕੇ ਅਮਰ ਹੋ ਜਾਂਦੇ ਹਨ। ਯਥਾ:- ਅਮਰ ਭਏ; ਅਮਰਾਪਦੁ ਪਾਇਆ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥ ਜ਼ਾਲਮ ਜ਼ੁਲਮ ਕਰਦੇ ਆਏ, ਗੁਰੂ ਪਿਆਰੇ ਸ਼ਹੀਦੀ ਦੇਣ ਸਮੇਂ ਹਿੱਕ ਥਾਪੜ ਕੇ, ਜੈਕਾਰੇ ਗੱਜਾਉਂਦੇ ਹੋਏ ਇਹ ਸਲੋਕ ਪੜ੍ਹਦੇ ੨ ਸ਼ਹੀਦ ਹੋਏ। ਯਥਾ:- ਕਬੀਰ ਜਿਸੁ ਮਰਨੇ ਤੇ ਜਗੁ ਡਰੈ; ਮੇਰੇ ਮਨ ਆਨੰਦੁ॥ ਮਰਨੇ ਹੀ ਤੇ ਪਾਈਐ; ਪੂਰਨੁ ਪਰਮਾਨੰਦੁ॥ ੨੨॥

੨੨੪.ਕਬੀਰ. ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ੧:- ਸ਼੍ਰੋਮਣੀ ਭਗਤ ਵਾਹਿਗੁਰੂ ਸਰੂਪ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਮੁਹਿ) ਦਾਸਨ ਦਾਸ ਨੂੰ ਕੁਸੰਗਤ ਔਗੁਣਾਂ ਤੋਂ ਮਰਨ ਰੂਪ ਜੀਵਤ ਭਾਵ ਤੋਂ ਮਰਨੇ ਕਾ ਚਾਉ ਉਤਸ਼ਾਹ ਹੈ। ਦਾਸਨ ਦਾਸ ਜੇਕਰ ਜੀਵਤ ਭਾਵ

ਤੋਂ (ਮਰਉ) ਮਰੇ, ਤ (ਹਰਿ) ਹਰੀ ਜੀ (ਕੈ) ਦੇ ਸਤਸੰਗਤ ਰੂਪੀ (ਦੁਆਰ) ਦਰ ’ਤੇ ਮਰੇ। ਹਰੀ ਜੀ ਦੇ ਸਤਸੰਗਤ ਰੂਪੀ ਦੁਆਰੇ ’ਤੇ ਜੀਵਤ ਭਾਵ ਤੋਂ ਮਰਨ ਦੀ ਹੋਰ ਭੀ ਮਹਾਨਤਾ ਹੈ। ਕੀ ਮਹਾਨਤਾ ਹੈ? ਪ੍ਰੇਮ ਪ੍ਰਚਾਰ :-ਵਾਹਿਗੁਰੂ ਸਰੂਪ ਕਬੀਰ ਸਾਹਿਬ ਜੀ ਇਸ ਸਲੋਕ ਚ ਵਾਹਿਗੁਰੂ ਜੀ ਦੇ ਦੁਆਰੇ ਤੇ ਮਰਨ ਦਾ ਚਾਉ ਰੱਖਦਿਆਂ, ਵਾਹਿਗੁਰੂ ਜੀ ਦੇ ਦੁਆਰੇ ’ਤੇ ਮਰਨ ਦੀ ਸ਼ੁਭ ਇੱਛਾ ਕਰਦੇ ਹਨ, ਭਾਵ ਸਾਰੇ ਗੁਨਾਹਾਂ ਵੱਲੋਂ ਮਰਨਾ, ਜੀਵਤ ਮਰਣਾ ਤਾਰੇ ਤਰਣਾ॥ (੪੧੩) ਅਥਵਾ ਗੁਰੂ ਜੀ ਦੇ ਦੁਆਰੇ ’ਤੇ ਮਰਨਾ ਜਿਵੇਂ ਬਾਬਾ ਮਹਾਂ ਸਿੰਘ ਜੀ ਭਾਈ ਆਲਮ ਸਿੰਘ ਜੀ ਪਿਆਰੇ ਮੋਹਕਮ ਸਿੰਘ ਹਿੰਮਤ ਸਿੰਘ ਸਾਹਿਬ ਸਿੰਘ ਜੀ ਚਾਰ ਸਾਹਿਬਜ਼ਾਦੇ ਅਨੇਕ ਗੁਰੂ ਪਿਆਰੇ ਗੁਰੂ ਜੀ ਦੇ ਦੁਆਰੇ ’ਤੇ ਸ੍ਰੀਰ ਕਰਕੇ ਸ਼ਹੀਦ ਹੋਏ ਹਨ, ਜਬ ਆਵ ਕੀ ਅਉਧ ਨਿਦਾਨ ਬਨੈ; ਅਤ ਹੀ ਰਨ ਮੈ. ਤਬ ਜੂਝ ਮਰੋ॥ (ਸ੍ਰੀ ਦਸਮ ੯੯) ਬਚਨਾ ਨੂੰ ਕਮਾਇਆ ਹੈ, ਫੇਰ ਇਸ ’ਚ ਸ਼ੁਭ ਇਛਾ ਪ੍ਰਗਟਾਈ ਹੈ, ਕਿ ਜਦੋਂ ਦਾਸਨ ਦਾਸ ਹਰੀ ਜੀ ਦੇ ਦੁਆਰੇ ’ਤੇ ਮਰਿਆ ਪਿਆ ਹੋਵੇਗਾ, ਮਤਾਂ ਹਰੀ ਜੀ ਪੁੱਛ ਲੈਣ ਕਿ ਭਾਈ ਦੱਸੋ ਪਿਆਰਿਓ!ਇਹ ਦਾਸਨ ਦਾਸ ਦੇ ਦੁਆਰ ’ਤੇ ਕਉਣ ਮਰਿਆ ਪਿਆ ਹੈ। ਇਸ ਪ੍ਰੇਮ ਵਿਚਾਰ ’ਚ ਅਨੇਕਾਂ ਹੀ ਗੁਣ ਹਨ, ਜੇ ਹਰੀ ਜੀ ਦੇ ਦੁਆਰੇ ’ਤੇ ਮਰੇ ਤਾਂ ਹੀ ਹਰੀ ਜੀ ਪੁੱਛਣਗੇ। ਜੇਕਰ ਹਰੀ ਜੀ ਦੇ ਦੁਆਰ ’ਤੇ ਨਹੀਂ ਮਰਦਾ, ਤਾਂ ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ (੧੦੨੦) ਕਸ਼ਟਾਂ ’ਚ ਜਨਮ ੨ ’ਚ ਪੀੜੀਦਾ ਜਾ ਰਿਹਾ ਹੈ। ਇਸ ਦਾ ਮੌਤ ਦੇ ਮਾਰੇ ਮਰਨਾ, ਕਿਸੇ ਲੇਖੇ ’ਚ ਨਹੀਂ ਹੈ। ਯਥਾ:- ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ; ਬਿਨੁ ਹਰਿ ਭਗਤਿ. ਕਹਹੁ ਕਿਹ ਲੇਖੈ॥ (੬੫੮) ਸੋ ਹਰੀ ਜੀ ਦੇ ਦੁਆਰੇ ’ਤੇ ਔਗੁਣਾਂ ਦੋਸ਼ਾਂ ਵਿਕਾਰਾਂ ਵੱਲੋਂ ਜਿਉਂਦੇ ਮਰ ਜਾਣਾ, ਹਰੀ ਜੀ ਲਈ ਧਰਮਯੁੱਧ ’ਚ ਸ਼ਹੀਦ ਹੋ ਜਾਣਾ ਇਹ ਬਹੁਤ ਵੱਡਾ ਉੱਚਾ ਰੁਤਬਾ ਹੈ। ਜਿਤਨੇ ਭੀ ਗੁਰੂ ਪਿਆਰੇ ਧਰਮ ਲਈ ਕੁਰਬਾਨ ਹੋਏ ਹਨ, ਉਹ ਸਾਰੇ ਹੀ ਹਰੀ ਜੀ ਦੇ ਦੁਆਰ ’ਤੇ ਮਰੇ ਹਨ। ਜਿਨ੍ਹਾਂ ਨੂੰ ਅਮਰ ਸ਼ਹੀਦਾਂ ਦੀ ਪਦਵੀ ਪ੍ਰਾਪਤ ਹੈ। ਐਸੇ ਗੁਰੂ ਪਿਆਰਿਆਂ ਸਚਿਆਰਿਆਂ ਨੂੰ ਅਰਦਾਸ ’ਚ ਚੇਤੇ ਕੀਤਾ ਜਾਂਦਾ ਹੈ। ਜਿਨ੍ਹਾਂ ਪਿਆਰਿਆਂ ਨਾਮ ਜਪਿਆ ਵੰਡ ਛਕਿਆ, ਦੇਗ਼ ਚਲਾਈ ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ। ਚਰਖੜੀਆਂ ’ਤੇ ਚੜ੍ਹੇ ਬੰਦ ੨ ਕਟਵਾਏ, ਪੁੱਠੀਆਂ ਖੱਲਾਂ ਲਹਾਈਆਂ, ਦੇਗਾਂ ’ਚ ਉਬਾਲ਼ੇ ਗਏ, ਸਵਾ ੨ ਮਣ ਪੀਸਣੇ ਪੀਸੇ, ਬੱਚਿਆਂ ਨੂੰ ਟੋਟੇ ੨ ਕਰਵਾ ਕੇ ਝੋਲ਼ੀਆਂ ’ਚ ਪੁਆਇਆ, ਗਲ਼ਾਂ ’ਚ ਹਾਰ ਪੁਆਏ, ਨੇਜ਼ਿਆਂ ਤੇ ਟੰਗਾਇਆ, ਕੀਮਾਂ ੨ ਕੀਤੇ ਗਏ, ਦੁੱਖ ਭੁੱਖ ਤੇ ਮਾਰਾਂ ਸਹਾਰੀਆਂ, ਐਸੇ ਪਿਆਰਿਆਂ ਨੂੰ ਹਰੀ ਨਿਰਗੁਨ ਬ੍ਰਹਮ ਜੀ, ਆਪਣੇ ਅਸੰਖ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਧਰਤੀਆਂ ਸੰਤਾਂ ਅਸੰਖ ਅਸਮਾਨਾਂ ਅਨੰਤ ਬ੍ਰਹਮੰਡਾਂ ਦੇ ਪਸਾਰੇ ਸਮੇਤ, ਸਿਮਰਦੇ ਕਰਦੇ ਹਨ। ਸੋ, ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥ ੨੯॥ (੧੩੬੬) ਐਸੇ ਮਰਨੇ ਕਰਕੇ ਜੈਸਾ ਕਿ ਕਬੀਰ ਸਾਹਿਬ ਜੀ ਕਹਿ ਰਹੇ ਹਨ, ਫੇਰ ਉਸ ਦਾ ਮਰਨਾ ਨਹੀਂ ਹੁੰਦਾ। ਮਤ ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥ ੬੧॥ ੧:- (ਮਤ) ਮਤਾਂ ਹਰਿ ਜੀਓ (ਪੂਛੈ) ਪੁੱਛ ਹੀ ਲੈਣ ਕਿ (ਹਮਾਰੈ) ਦਾਸਨ ਦਾਸ ਦੇ

ਸਤਸੰਗਤ ਰੂਪੀ (ਬਾਰ) ਬੂਹੇ 'ਤੇ, ਜੀਵਤ ਭਾਵ ਤੋਂ ਕਉਨੁ ਪ੍ਰੇਮੀ ਮਰਿਆ (ਪਰਾ) ਪਿਆ ਹੈ? ਜਿਵੇਂ ਸ੍ਰੀ ਕਬੀਰ ਸਾਹਿਬ ਜੀ ਜੀਵਤ ਭਾਵ ਤੋਂ ਮਰ ਕੇ, ਸਿਮਰਨ 'ਚ ਲੀਣ ਸਨ। ਭਗਵਾਨ ਜੀ ਨੇ ਪ੍ਰਗਟ ਹੋ ਕੇ ਜੱਗ ਸੰਪੂਰਨ ਕੀਤਾ। ਜਿੱਥੇ ਸਿਮਰਨ ਕਰਦੇ ਸਨ, ਆਦਰ ਨਾਲ ਜਾ ਕੇ ਬੁਲਾਏ, ਥਾਪੜਾ ਦੇ ਕੇ ਛਾਤੀ ਨਾਲ ਲਾ ਲਏ। ਯਥਾ:-; ਹਰਿ ਮਿਲਿਓ ਲਾਇ ੧ਝਪੀੜਾ॥ (੬੯੮) (੧ਜੱਫੀ) ਇੱਕ ਤਾਂ ਜੱਗ ਸੰਪੂਰਨ ਕਰਕੇ ਲੱਜਿਆ ਰੱਖੀ, ਦੂਜਾ ਦਰਸ਼ਨ ਬਖ਼ਸ਼ ਕੇ, ਛਾਤੀ ਨਾਲ ਲਾ ਕੇ, ਦੁੱਖ ਤੋੜ ਦਿਤਾ, ਸਦਾ ਲਈ ਏਕਤਾ ਅਭੇਦਤਾ ਕਰ ਲਈ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥

ਕਬੀਰ. ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ੨:- ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਮੁਹਿ) ਦਾਸਨ ਦਾਸ ਨੂੰ, ਹਰੀ ਜੀ ਤੋਂ (ਮਰਨੇ) ਕੁਰਬਾਨ ਸ਼ਹੀਦ ਹੋਣ ਕਾ ਬੜਾ ਭਾਰੀ ਚਾਉ ਉਤਸ਼ਾਹ ਉਮਾਹ ਹੈ, ਜੋ ਧਰਮ ਪਰਉਪਕਾਰ ਲਈ, ਦਾਸਨ ਦਾਸ ਦਾ ਸ੍ਰੀਰ ਲੱਗ ਜਾਵੇ। ਭਗਤ ਜੀ ਦੇ ਖ਼ਾਸ ਪ੍ਰੇਮੀ ਕਹਿੰਦੇ, " ਜੀ! ਸਾਰੇ ਮਰਨੋ ਡਰਦੇ ਹਨ, ਪਰ ਆਪ ਜੀ ਨੂੰ ਮਰਨ ਦਾ ਚਾਅ ਕਿਉਂ ਹੈ"? ਤਾਂ ਕਿਹਾ:- ਮਰਉ ਤ ਹਰਿ ਕੈ ਦੁਆਰ॥ ਹੇ ਪ੍ਰੇਮੀਓ! ਦਾਸਨ ਦਾਸ ਨੂੰ ਮਰਨ ਦਾ ਚਾਅ ਇਸ ਲਈ ਹੈ ਕਿ ਜੇ ਦਾਸਨ ਦਾਸ (ਮਰਉ) ਮਰੇ ਭਾਵ ਸ਼ਹੀਦ ਹੋਵੇ ਤ ਹਰਿ ਜੀ (ਕੈ) ਦੇ ਧਰਮ ਰੂਪੀ ਦੁਆਰ 'ਤੇ ਹੀ ਹੋਵੇ। ਹਰੀ ਜੀ ਦੇ ਦੁਆਰੇ 'ਤੇ ਮਰਨ ਦਾ ਭਾਵ ਇਹ ਨਹੀਂ, ਜਿਵੇਂ ਕੋਈ ਕਿਸੇ ਨਾਲ ਲੜ ਕੇ, ਕ੍ਰੋਧ 'ਚ ਤਪ ਕੇ ਕਹੇ, "ਮੇ ਤੇਰੇ ਸਿਰ ਚੜ੍ਹ ਕੇ ਤੇਰੇ ਬੂਹੇ ਤੇ ਮਰਾਂਗਾ"। ਹਰੀ ਜੀ ਦੇ ਧਰਮ ਰੂਪੀ ਦੁਆਰੇ 'ਤੇ ਇਉਂ ਮਰਨਾ ਹੈ:- ਜਿਵੇਂ ਸ੍ਰੀ ਅਨੰਦਗੜ੍ਹ ਸਾਹਿਬ ਜੀ ਦੇ ਘੇਰੇ, ਸ੍ਰੀ ਚਮਕੌਰ ਗੜ੍ਹੀ ਦੇ ਜੰਗ 'ਚ ਗੁਰੂ ਪਿਆਰੇ ਦੁਲਾਰੇ ਸੂਰਬੀਰ ਬਹਾਦਰ ਯੋਧੇ ਸਿੰਘ ਸਾਹਿਬਾਨ, ਭਾਈ ਮਤੀ ਦਾਸ, ਭਾਈ ਸਤੀ ਰਾਮ, ਭਾਈ ਦਇਆਲਾ ਜੀ, ਭਾਈ ਮਨੀ ਸਿੰਘ ਬਾਬਾ ਦੀਪ ਸਿੰਘ ਜੀ ਸ਼ਹੀਦ ਹੋਏ ਹਨ। ਹੇ ਪ੍ਰੇਮੀਓ! ਜੇ ਆਪ ਜੀ ਪੁੱਛਦੇ ਹੋਂ ਹਰੀ ਦੇ ਦੁਆਰੇ ਤੇ ਕਿਉਂ ਮਰਦਾ ਹੈਂ:- ਮਤ ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥ ੬੧॥ ੨:- (ਮਤ) ਮਤਾਂ ਹਰਿ ਜੀ (ਪੂਛੈ) ਪੁੱਛ ਹੀ ਲੈਣ ਕਿ (ਹਮਾਰੈ) ਦਾਸਨ ਦਾਸ ਦੇ ਧਰਮ ਰੂਪੀ (ਬਾਰ) ਬੂਹੇ 'ਤੇ ਪਰਉਪਕਾਰ ਕਰਕੇ, ਕਉਨੁ ਸ਼ਹੀਦ ਹੋਇਆ (ਪਰਾ) ਪਿਆ ਹੈ॥ ੬੧॥ ਦ੍ਰਿਸ਼ਟਾਂਤ:- ਜਿਵੇਂ ਬਾਬਾ ਮਹਾਂ ਸਿੰਘ ਜੀ ਆਦਿਕ ਸਿੰਘ ਜੋ ਸ੍ਰੀ ਮੁਕਤਸਰ ਸਾਹਿਬ ਜੀ ਦੇ ਧਰਮ ਯੁੱਧ 'ਚ, ਗੁਰੂ ਸਾਹਿਬ ਜੀ ਦੇ ਸਨਮੁਖ ਰਹਿ ਕੇ, ਧਰਮ ਰੂਪੀ ਬੂਹੇ 'ਤੇ ਸ਼ਹੀਦ ਹੋਏ ਸਨ। ਸ੍ਰੀ ਸਤਿਗੁਰੂ ਸਾਹਿਬ ਜੀ ਨੇ ਆਪਣੇ ਚੋਲ਼ੇ ਦੇ ਪੱਲੇ ਨਾਲ ਸਿੰਘਾਂ ਦੇ ਚੇਹਰੇ ਪੂੰਝੇ, ਕਿਹਾ, "ਇਹ ਮੇਰਾ ਪੰਜ ਹਜ਼ਾਰੀ, ਇਹ ਮੇਰਾ ਦਸ ਹਜ਼ਾਰੀ, ਇਹ ਮੇਰਾ ਪੰਦਰਾਂ ਹਜ਼ਾਰੀ, ਇਹ ਮੇਰਾ ਵੀਹ ਹਜ਼ਾਰੀ"ਬਖ਼ਸ਼ੇ ਵਰ ਵਾਰੋ ਵਾਰੀ, ਵਾਰ ਵਾਰ ਜਾਣ ਬਲਿਹਾਰੀ। ਸਿੰਘਾਂ ਦੇ ਫੱਟ ਦੇਖ ਕੇ ਮਹਾਰਾਜ ਪ੍ਰੇਮ ਵੈਰਾਗ 'ਚ ਐਸੇ ਢਲੇ, ਨੇਤ੍ਰਾਂ 'ਚੋਂ ਆਪ ਮਹਾਰਾ ਜਲ ਵਹਿ ਤੁਰਿਆ। ਬਾਬੇ ਮਹਾਂ ਸਿੰਘ ਸਾਹਿਬ ਜੀ ਨੇ ਸ਼ਹੀਦੀ ਪਾ ਕੇ, ਜੋ ਮਾਝੇ ਦੀ ਟੁੱਟੀ ਗੰਢਾਈ ਹੈ, ਇਹ ਹੈ ਹਰੀ ਗੁਰੂ ਜੀ ਦੇ ਧਰਮ ਰੂਪੀ ਬੂਹੇ 'ਤੇ ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ ਮਰਨਾ, ਗੁਰੂ ਜੀ ਦਾ ਪੁੱਛਣਾ। ਜਿਵੇਂ ਬੂਹੇ

ਦੁਆਰਾ ਮੰਦਰ ਅੰਦਰ ਪ੍ਰਵੇਸ਼ ਹੋਈਦਾ ਹੈ, ਤਿਵੇਂ ਹਰੀ ਗੁਰੂ ਜੀ ਦੇ ਧਰਮ ਰੂਪੀ ਬੂਹੇ ਤੇ ਮਰ ਕੇ, ਇਸ ਧਰਮ ਰੂਪੀ ਬੂਹੇ ਦੁਆਰਾ ਸੂਰਬੀਰ ਬਹਾਦਰ ਯੋਧੇ ਸ਼ਹੀਦ, ਸੱਚਖੰਡ ਮੰਦਰ 'ਚ ਪ੍ਰਵੇਸ਼ ਹੋ ਕੇ, ਅਬਿਨਾਸੀ ਪਦ ਨੂੰ ਪ੍ਰਾਪਤ ਹੁੰਦੇ ਹਨ।

ਕਬੀਰ. ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ੩:- ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ, ਕਿ ਦਾਸਨ ਦਾਸ ਨੂੰ ਤਾਂ ਮਰਨ ਦਾ ਬੜਾ ਹੀ ਚਾਅ ਹੈ, ਜੇ ਮਰੇ ਤਾਂ ਵਾਹਿਗੁਰੂ ਜੀ ਦੇ ਸਤਿਸੰਗਤ ਰੂਪ ਦਰਵਾਜ਼ੇ 'ਤੇ ਮਰੇ, ਮਤਾਂ ਹਰੀ ਕਰਤਾਰ ਜੀ ਕਿਤੇ ਪੁੱਛ ਹੀ ਲੈਣ, ਕਿ ਮੇਰੇ ਸਾਧਸੰਗਤ ਰੂਪੀ ਦੁਆਰੇ 'ਤੇ ਕਉਣ ਮਰਿਆ ਪਿਆ ਹੈ, ਇਸ ਲਈ ਸਾਡੀ ਮੁਕਤੀ ਕਰ ਦੇਣ। ਜਿਵੇਂ ਭਾਈ ਗੁਰਦਾਸ ਸਾਹਿਬ ਜੀ ਨੇ ਕਿਹਾ, ਕਿ ਜੁੱਤਾ ਪੁਰਖ ਦਾ ਬਾਹਰ ਹੀ ਪਿਆ ਰਹਿੰਦਾ ਹੈ, ਕਿਸੇ ਨ ਕਿਸੇ ਵੇਲੇ ਆ ਕੇ ਸੰਭਾਲ ਹੀ ਲੈਂਦਾ ਹੈ, ਇਸੇ ਤਰ੍ਹਾਂ ਹਰੀ ਜੀ ਦੇ ਦੁਆਰੇ 'ਤੇ ਮਰ ਕੇ ਜੁੱਤਾ ਬਣ ਜਾਈਏ। ਹਰੀ ਜੀ ਨੂੰ ਤਰਸ, ਲਾਜ ਆ ਜਾਵੇਗੀ। ਬਈ ਗ੍ਰੀਬ ਮੇਰੇ ਦੁਆਰੇ 'ਤੇ ਮਰਿਆ ਪਿਆ ਹੈ, ਜੁੱਤਾ ਬਣ ਕੇ ਮਹਾਰਾਜ ਸੱਚੇ ਪਾਤਿਸ਼ਾਹ ਜੀ ਦੇ ਚਰਨੀ ਪਈਏ, ਮਹਾਰਾਜ ਜੀ ਨਿਹਾਲ ਕਰ ਦੇਣਗੇ। ਨਾਨਕੁ ਗਰੀਬੁ.ਢਹਿ ਪਇਆ ਦੁਆਰੈ; ਹਰਿ ਮੇਲਿ ਲੈਹੁ ਵਡਿਆਈ॥੬॥ (੭੫੭)

੨੭੫.ਵਾਹਿਗੁਰੂ॥ ਕਬੀਰ. ਸੁਪਨੈ ਹੂ ਬਰੜਾਇ ਕੈ; ਜਿਹ ਮੁਖਿ ਨਿਕਸੈ ਰਾਮੁ॥ { ਧੰਨ ਭਗਤ ਕਬੀਰ ਸਾਹਿਬ ਜੀ ਆਪ ਜੀ ਦੇ ਪਰਮਪਵਿੱਤ੍ਰ ਪਰਮ ਪੂਜਨੀਕ ਚਰਨ-ਕਮਲਾਂ ਨੂੰ ਜ਼ਬਾਨ ਵਾ ਪ੍ਰੀਤ ਰੂਪੀ ਜ਼ਬਾਨ ਨਾਲ ਸਦਾ ਹੀ ਚੱਟਦੇ ਰਹੀਏ। ਸੁਪਨੇ 'ਚ ਬਰੜਾ ਕੇ ਨਾਮ, ਆਪ ਜੀ ਦੇ ਮੁਖੋਂ ਹੀ ਨਿਕਲਦਾ ਹੈ। ਇਹ ਤਾ ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ॥ ੨੪॥ ਵਾਲੀ ਅਵਸਥਾ ਹੈ, ਜੋ ਸ੍ਰੀ ਕਬੀਰ ਸਾਹਿਬ ਜੀ, ਭਗਤ ਨਾਮਦੇਵ ਜੀ, ਭਗਤ ਜੈਦੇਵ ਜੀ ਭਗਤ ਧੰਨਾ ਜੀ ਆਦਿਕ ਨੂੰ ਪ੍ਰਾਪਤ ਹੈ। ਜਿਸ 'ਤੇ ਗੁਰੂ ਨਾਨਕ ਸਾਹਿਬ ਜੀ ਦੀ ਪੂਰਨ ਕਿਰਪਾ ਹੋਵੇ, ਓਹੀ ਪ੍ਰੇਮੀ ਸਤਿਗੁਰਾਂ ਦੇ ਬਖ਼ਸ਼ੇ ਅਰਥ ਵਿਚਾਰ ਨਾਮ ਅਭਿਆਸ ਕਰਦਾ ਹੈ। ਜਿਸ ਤਰ੍ਹਾਂ ਦਾ ਜਾਗ੍ਰਤ ਅਵਸਥਾ 'ਚ ਅਭਿਆਸ ਹੋਵ, ਉਸੇ ਤਰ੍ਹਾਂ ਦਾ ਸੁਪਨਾ ਆਉਂਦਾ ਹੈ। ਸੁਪਨੇ 'ਚ ਨਾਮ ਬਰੜਾਉਂਣਾ, ਇਹ ਦਾਤੇ ਦੀ ਅਮੋਲਕ ਦਾਤਿ ਪੂਰਨ ਕ੍ਰਿਪਾ ਹੈ। } ਵਾਹਿਗੁਰੂ ਸਰੂਪ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀਓ! (ਜਿਹ) ਜਿਸ ਮਹਾਂਪੁਰਸ਼ ਗੁਰਸੇਵਕ ਜੀ ਦੇ (ਮੁਖਿ) ਮੁੱਖੋਂ ਸੁਪਨੈ (ਹੂ) 'ਚ ਬਰੜਾਇ ਕੈ ਆਪ ਮੁਹਾਰੇ, ਨਿਰਯਤਨ ਬੋਲ ਕੇ ਰਾਮੁ ਵਾਹਿਗੁਰੂ(ਨਿਕਸੈ) ਨਿੱਕਲਦਾ ਹੈ, ਗੁਰਬਾਣੀ ਬਰੜਾਉਂਦਾ ਹੈ। ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ॥ ੬੩॥ ਵਾਹਿਗੁਰੂ ਜੀ ਦੀ ਕ੍ਰਿਪਾ ਦੇ ਪਾਤਰ, ਜਿਸ ਨਾਮ ਅਭਿਆਸੀ ਮਹਾਂਪੁਰਸ਼ ਗੁਰਸੇਵਕ ਗੁਰਸਿੱਖ ਜੀ ਦੇ ਮੁੱਖੋਂ ਬਰੜਾ ਕੇ ਵਾਹਿਗੁਰੂ ਜੀਓ ਦਾ ਨਾਮ ਨਿੱਕਲਦਾ ਹੈ, (ਮੇਰੇ) ਦਾਸਨ ਦਾਸ ਦੇ ਤਨ ਦੇ (ਚਾਮੁ) ਚੰਮ (ਕੋ) ਨੂੰ ਕੱਟ ਕੇ (ਤਾ) ਤਿਸ (ਕੇ) ਦੇ (ਪਗ) ਚਰਨ-ਕਮਲਾਂ ਕੀ(ਪਾਨਹੀ) ਜੁੱਤੀ ਬਣੇ। ਜਿਸ ਨੂੰ ਉਹ ਮਹਾਂਪੁਰਸ਼ ਪਹਿਨੇ, ਜਿਸ ਕਰਕੇ ਦਾਸਨ ਦਾਸ ਸ੍ਰੀਰ ਸਫ਼ਲਾ ਹੋਵੇ। ਯਥਾ:-ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥ (੧੨੫੬) ਮੇਰੀ ਖਲਹੁੰ ਮੌਜੜੇ; ਗੁਰਸਿਖ ਹੰਢਾਂਦੇ। (ਵਾਰ ੯)

੨੭੬.ਵਾਹਿਗੁਰੂ॥ ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਵਾਹੁ ੨ ਵਾਹਿਗੁਰੂ ਜੀ ਦੇ ਅਵਤਾਰ ਸ਼੍ਰੋਮਣੀ ਭਗਤ, ਸ੍ਰੀ ਕਬੀਰ ਸਾਹਿਬ ਜੀ ਦੇ ਅੰਦਰ ਅਪਣੱਤ ਮੇਰ ਹੰਗਤਾ ਦਾ ਕਿੱਡਾ ਭਾਰੀ ਤਿਆਗ ਹੈ, ਹਜ਼ੂਰ ਫ਼ੁਰਮਾ ਰਹੇ ਹਨ :- ਹੇ ਵਾਹਿਗੁਰੂ ਸਾਹਿਬ ਜੀਓ!ਧਨ ਪਦਾਰਥ ਮਿੱਤ੍ਰ, ਨਾਮ ਰੂਪੀ ਧਨ ਵਾ ਸ਼ੁਭ ਗੁਣਾਂ ਰੂਪੀ ਧਨ ਦਾਸਨ ਦਾਸ ਨੂੰ ਜੋ ਕਿਛੁ ਭੀ ਪ੍ਰਾਪਤ ਹੈ, (ਸੋ) ਉਹ ਸਭ, (ਤੇਰਾ) ਆਪ ਜੀ ਦਾ ਦਿਤਾ ਹੋਣੇ ਕਰਕੇ(ਮੁਝ) ਦਾਸਨ ਦਾਸ ਦੇ ਦਿਲ(ਮਹਿ) ’ਚ, (ਮੇਰਾ) ਦਾਸਨ ਦਾਸ ਦਾਕਿਛੁ ਭੀ ਨਹੀ ਹੈ। ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ੨੦੩॥ ਇਹ ਸਭ ਕੁੱਝ(ਤੇਰਾ) ਆਪ ਜੀ ਦਾ ਦਿਤਾ ਹੋਣੇ ਕਰਕੇ, (ਤੁਝ) ਆਪ ਜੀ(ਕਉ) ਨੂੰ(ਸਉਪਤੇ) ਆਪ ਜੀ ਤੋਂ ਕੁਰਬਾਨ ਕਰਦਿਆਂ, (ਮੇਰਾ) ਦਾਸਨ ਦਾਸ ਦਾ ਕਿਆ ਮੁੱਲ (ਲਾਗੈ) ਲੱਗਦਾ ਹੈ? ਭਾਵ ਮੇਰਾ ਕੁੱਝ ਭੀ ਮੁੱਲ ਨਹੀਂ ਲੱਗਦਾ॥ ੨੦੩॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ, ਜਦੋਂ ਹੱਟ ਸਾਹਿਬ ਕਰ ਰਹੇ ਸਨ, ਉਸ ਵੇਲੇ ਮਹਾਰਾਜ ਸਾਹਿਬ ਜੀ ਨੇ ਤੇਰਾ ਤੇਰਾ ਕਹਿ ਕੇ ਨਿਰਯਤਨ ਹੀ ਗ੍ਰੀਬਾਂ ਦੀਆਂ ਝੋਲੀਆਂ ਭਰ ਦਿਤੀਆਂ, ਹੱਟ ਸਾਹਿਬ ਜੀ ਦੇ ਚਾਰੇ ਬੂਹੇ ਖੋਲ੍ਹ ਕੇ, ਸਭ ਕੁੱਝ ਗ੍ਰੀਬਾਂ ਨੂੰ ਲੁਟਾ ਦਿਤਾ, ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਆਪਣੇ ਸਾਹਿਬਜ਼ਾਦਿਆਂ, ਸੂਰਬੀਰ ਬਹਾਦਰਾਂ ਯੋਧਿਆਂ ਨੂੰ, ਨੇਤ੍ਰਾਂ ਸਾਹਮਣੇ ਸ਼ਹੀਦ ਹੁੰਦਿਆਂ ਦੇਖ ਕੇ, ਇਹ ਮਹਾਂ ਵਿਸਮਾਦ ਸ਼ੁਕਰ ਕੀਤਾ:-ਕਬੀਰ. ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ੨੦੩॥ ਇਸ ਤਰ੍ਹਾਂ ਸੂਰਬੀਰ ਸਿਰਲੱਥ ਯੋਧੇ ਸਿੰਘਾਂ ਨੇ ਤਨ ਮਨ ਧਨ ਸਿਰ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਅਰਪਦਿਆਂ, ਸਤਿਗੁਰਾਂ ਦੇ ਸਨਮੁਖ ਇਹ ਤੁਕਾਂ ਪੜ੍ਹੀਆਂ ਕਮਾਈਆਂ, ਪੂਰਨ ਗੁਰੂ ਜੀ ਹਿਤ ਸ਼ਹੀਦੀਆਂ ਪਾਈਆਂ, ਧੰਨ ਕਮਾਈਆਂ, । ਗੁਰੂ ਪਿਆਰੀ ਸਾਧਸੰਗਤ ਜੀਓ! ਗੁਰਬਾਣੀ ਜੈਸਾ ਸੁਖਦਾਇਕ ਗੁਰੂ ਗੁਰਬਾਣੀ ਜੀ ਹੀ ਹਨ। ਗੱਲ ਕਰਨੀ ਬੜੀ ਸੌਖੀ ਹੈ, ਸਿਰ ਦੇਣਾ ਬੜਾ ਔਖਾ ਹੈ। ਸਿਰ ਦੇ ਕੇ ਹੰਕਾਰ ਤਿਆਗਣਾ ਹੋਰ ਭੀ ਬੜਾ ਭਾਰੀ ਔਖਾ ਹੈ। ਸਤਿਗੁਰਾਂ ਨੇ ਗੁਰਬਾਣੀ ਜੀ ਦੁਆਰਾ, ਸਿਰ ਦੇਣ ਦੀ ਪਰਮ ਉੱਚੀ ਸੁੱਚੀ ਕੁਰਬਾਨੀ ਵਾਲੀ ਅਵਸਥਾ ਬਖ਼ਸ਼ ਕੇ, ਸਿਰ ਦਿਤੇ ਦੀ ਹੰਗਤਾ ਦੀ ਨਿਵਿਰਤੀ ਲਈ ਗੁਰਬਾਣੀ ਜੀ ਬਖ਼ਸ਼ੇ ਹਨ। ਜੋ ਸਤਿਗੁਰਾਂ ਤੋਂ ਬਿਨਾ ਹੋਰ ਕੋਈ ਨਹੀਂ ਬਖ਼ਸ਼ ਸਕਿਆ। ਸਤਿਗੁਰਾਂ ਨੇ ਆਪ ਸ੍ਰਬੰਸ ਦੇਣ ਤੱਕ ਕੁਰਬਾਨੀ ਦਿਤੀ ਹੈ। ਜਿਸ ਕਰਕੇ ਸਭ ਦਾ ਮਾਣ ਨਿਵਿਰਤ ਹੁੰਦਾ ਹੈ। ਸਿਰ ਦੇਣ ਤੱਕ ਕੁਰਬਾਨੀ ਦੇਣ ਵਾਲੇ ਸੂਰਬੀਰ ਯੋਧੇ, ਲੂੰ ੨ ਕਰਕੇ ਸਤਿਗੁਰਾਂ ਦੀ ਕੁਰਬਾਨੀ, ਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਜੀ ਨੂੰ ਸਦਾ ਨਮਸਕਾਰ ਕਰਦੇ ਆਏ ਹਨ, ਕਰਦੇ ਹਨ, ਕਰਦੇ ਰਹਿਣਗੇ। ਯਥਾ:-ਗੁਰੂ ਗ੍ਰੰਥ ਕਲਜੁਗ ਭਇਓ; ਗੁਰੂ ਰੂਪ ਮਹਾਨ॥ ਦਸ ਪਾਤਿਸਾਹੀਆਂ ਰੂਪ ਇਹੁ; ਗੁਰੂ ਗ੍ਰੰਥ ਜੀ ਜਾਨ॥

੨੭੭.ਕਬੀਰ.ਨਾ ਹਮ ਕੀਆ ਨ ਕਰਹਿਗੇ; ਨਾ ਕਰਿ ਸਕੈ ਸਰੀਰੁ॥ ਉਥਾਨਕਾ:-ਰਾਜਨ

ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਕੋਟਿ ਬ੍ਰਹਮੰਡ ਦੇ ਮਾਲਕ ਸਭਨਾ ਜੀਆ ਕਾ ਇਕੁ ਦਾਤਾ; ਵਿਆਪਕ ਬ੍ਰਹਮ ਜੀ ਨੇ, ਭਗਤ ਸ੍ਰੀ ਕਬੀਰ ਸਾਹਿਬ ਜੀ ਦਾ ਪਰਮਪਵਿੱਤ੍ਰ ਅਵਤਾਰ ਧਾਰਿਆ ਹੈ। ਆਪ ਜੀ ਨੂੰ ਜੁਲਾਹਾ ਜਾਣ ਕੇ, ਜ਼ਾਤ ਅਭਿਮਾਨੀ ਆਪ ਜੀ ਨਾਲ ਰੱਜ ਕੇ ਈਰਖਾ ਕਰਦੇ ਸਨ। ਸਾਰਿਆਂ ਨੇ ਇਕੱਠੇ ਹੋ ਕੇ, ਸ੍ਰੀ ਕਬੀਰ ਸਾਹਿਬ ਜੀ ਵੱਲੋਂ ਚਿੱਠੀਆਂ ਪਾ ਦਿਤੀਆਂ, ਕਿ ਕਬੀਰ ਸਾਹਿਬ ਜੀ ਦੇ ਪੱਕੇ ਭੰਡਾਰੇ 'ਚ ਆਵੋ। ਜ਼ਬਾਨ ਦੇ ਸੁਆਦੀਆਂ ਦੀਆਂ ਜਮਾਤਾਂ ਦੀਆਂ ਜਮਾਤਾਂ ਆ ਗਈਆਂ। ਜਿਨ੍ਹਾਂ 'ਚ ਕੋਈ ਭੀ ਨਿਰਾਸ ਪੁਰਖ ਨਹੀਂ ਸੀ। ਯਥਾ:- ਜੋਗੀ ਕੰਨ ਪਟਾ ਪੇਖੇ, ਸੀਸ ਧਰੇ ਜਟਾ ਪੇਖੇ; ਐਸੋ ਨਹੀ ਕੋਈ, ਜਾ ਕੇ ਆਸਾ ਨਹੀ ਮਨ ਮਹਿ॥ (ਸ੍ਰੀ ਦਸਮ) ਸ੍ਰੀ ਭਗਤ ਜੀ ਮਾਇਆ ਦੇ ਤਿਆਗੀ ਹੋਣੇ ਕਰਕੇ, ਘਰ 'ਚ ਅਤੀ ਹੀ ਗ੍ਰੀਬੀ ਸੀ। ਸ਼੍ਰੋਮਣੀ ਭਗਤ ਜੀ ਦੀ ਅਕਾਲ ਪੁਰਖ ਜੀ ਨਾਲ ਏਕਤਾ ਅਭੇਦਤਾ ਸੀ। ਬਾਹਰ ਇਕਾਂਤ ਹੋ ਕੇ ਏਕਤਾ ਦਾ ਰੰਗ ਮਾਨਣ ਲੱਗੇ। ਆਪ ਜੀ ਨੇ ਜਿਵੇਂ ਕਿਹਾ ਹੈ, ਸੁੰਨ ਸਹਜ ਮਹਿ ਬੁਨਤ ਹਮਾਰੀ॥੧॥ (੧੧੫੮) ਅਚੱਲ ਅਡੋਲ ਅਬੋਲ ਅਮੋਲ ਅਫ਼ੁਰ ਸਮਾਧੀ 'ਚ ਇਸਥਿਤ ਹੋ ਗਏ। ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ (੫੧੯) ਵਾਹਿਗੁਰੂ ਜੀ ਨੇ ਇੱਕ ਸਰੂਪ ਸ੍ਰੀ ਕਬੀਰ ਸਾਹਿਬ ਜੀ ਦਾ, ਦੂਜਾ ਮਹਾਰਾਜੇ ਦਾ ਧਾਰ ਲਿਆ। ਐਨੀ ਦੁਨੀਆਂ ਆਈ, ਇਕੱਠ ਝੱਲਿਆ ਹੀ ਨ ਜਾਵੇ। ਇੱਕ ਪਾਸੇ ਬੇਅੰਤ ਦੀਵਾਨਾਂ 'ਚ ਕਥਾ ਕੀਰਤਨ ਗੁਰਬਾਣੀ ਪੜ੍ਹੀ ਜਾ ਰਹੀ ਸੀ। ਦੂਜੇ ਪਾਸੇ ਸਦਾ ਵਰਤ ਲੱਗੇ ਹੋਏ ਸਨ। ਅਨਤ ਕਲਾ ਦੇ ਮਾਲਕ ਨੇ, ਜੋ ਹਰਿ ਦਾਸਨ ਕੀ ਉਸਤਤਿ ਹੈ; ਸਾ ਹਰਿ ਕੀ ਵਡਿਆਈ॥ ਹਰਿ ਆਪਣੀ ਵਡਿਆਈ ਭਾਵਦੀ; ਜਨ ਕਾ ਜੈਕਾਰੁ ਕਰਾਈ॥ (੬੫੨) ਅਨੁਸਾਰ ਸਭ ਨੂੰ ਸ੍ਰੀ ਕਬੀਰ ਸਾਹਿਬ ਜੀ ਦਾ ਜਾਪ ਕਰਨ ਲਾ ਦਿਤਾ। ਸਾਰਾ ਬ੍ਰਹਮੰਡ ਧੰਨ ਕਬੀਰ ਧੰਨ ਕਬੀਰ ਜੀ ਅਵਾਜ਼ ਨਾਲ ਗੂੰਜ ਉੱਠਿਆ। ਜਿਵੇਂ ਸੂਰਜ ਦੀਆਂ ਕਿਰਨਾਂ ਝੱਟ ਪੱਟ ਦੂਰ ੨ ਤੱਕ ਪਹੁੰਚ ਜਾਂਦੀਆ ਹਨ, ਤਿਵੇਂ ਸੂਰਜ ਸਰੂਪ ਸ੍ਰੀ ਕਬੀਰ ਸਾਹਿਬ ਜੀ ਦੀ ਮਹਿਮਾ ਰੂਪ ਕਿਰਨਾਂ ਸਾਰੇ ਦੇਸ਼ 'ਚ ਫ਼ੈਲ ਗਈਆਂ। ਆਪ ਜੀ ਤਾਂ ਸਮਾਧੀ 'ਚ ਹੀ ਬੈਠੇ ਰਹੇ। ਸਭ ਨੂੰ ਸੱਤ ਦਿਨ ਮਠਿਆਈ ਛਕਾਈ ਗੱਡੇ ਲੱਦ ੨ ਕੇ ਤੋਰੇ। ਜੱਗ ਸੰਪੂਰਨ ਕਰਕੇ, ਵਿਸਮਾਦ ਕਉਤਕੀ ਭਗਵਾਨ ਜੀ ਨੇ, ਭਗਤ ਜੀ ਪਾਸ ਜਾ ਕੇ, ਆਪਣਾ ਸਰੂਪ ਭਗਤ ਜੀ ਦੇ ਅੰਦਰੋਂ ਅਲੋਪ ਕਰ ਲਿਆ। ਭਗਤ ਜੀ ਨੇ ਅਕਸ ਮਾਤ੍ਰ ਨੇਤ੍ਰ ਖੋਲ੍ਹੇ, ਜਿਨ੍ਹਾਂ ਦੇ ਦਰਸ਼ਨ ਅੰਦਰ ਕਰ ਰਹੇ ਸਨ, ਸਾਹਮਣੇ ਖੜ੍ਹੇ ਜਾਣ ਕੇ ਉੱਠ ਕੇ ਚਰਨ ਫੜ ਲਏ, ਭਗਵਾਨ ਜੀ ਨੇ ਡੌਲ਼ਿਆਂ ਤੋਂ ਫੜ ਕੇ ਛਾਤੀ ਨਾਲ ਲਾ ਕੇ, ਖ਼ੂਬ ਘੁੱਟਿਆ, ਇਹ ਸ਼ੁਭ ਬਚਨ ਕਹੇ, "ਧੰਨ ਕਬੀਰ ਧੰਨ ਕਬੀਰ, ਕਲਜੁੱਗ ਅੰਦਰ ਕ੍ਰੋੜਾਂ ਜੀਆਂ ਨੂੰ, ਦਾਸਨ ਦਾਸ ਦੀ ਪ੍ਰੇਮ-ਭਗਤੀ 'ਚ ਲਾ ਕੇ, ਕਥਾ ਕੀਰਤਨ ਦੁਆਰਾ ਉਧਾਰ ਰਹੇ ਹੋਂ ਜੀ, ਆਪ ਜੀ ਨੇ ਦਾਸਨ ਦਾਸ ਦੇ ਮਨ ਨੂੰ ਪ੍ਰੇਮ-ਭਗਤੀ ਦੁਆਰਾ ਜਿੱਤ ਲਿਆ ਹੈ। ਖੰਡਾਂ ਬ੍ਰਹਮੰਡਾਂ ਦੇ ਅੰਦਰ ਆਪ ਜੀ ਦੀ ਸਦਾ ਜੈ ਜੈਕਾਰ ਹੁੰਦੀ ਰਹੇਗੀ। ਕਥਾ ਕੀਰਤਨ ਭਜਨ ਸਿਮਰਨ, ਸਤਿ ਧਰਮ ਦੇ ਉਪਦੇਸ਼ ਦੇ ਪ੍ਰਵਾਹ ਨੂੰ, ਇਸੇ ਤਰ੍ਹਾਂ ਹੀ ਚਲਾਉਣਾ, ਗੁਰਬਾਣੀ ਉਚਾਰਨੀ ਨਿੰਦਕਾਂ ਦੀ ਪ੍ਰਵਾਹ ਨਹੀਂ ਕਰਨੀ। ਆਪ ਨਹੀਂ ਕੁੱਝ ਬਨਣਾ, ਸ੍ਰਬੱਤ ਦੇ ਭਲੇ ਦਾ ਆਸ਼ਾ

ਕਮਾਉਣਾ"। ਇਤ ਆਦਿਕ ਉਪਦੇਸ਼ ਦੇ ਕੇ ਕਿਹਾ, " ਆਪਾਂ ਹੁਣ ਸਦਾ ਲਈ ਇਕ ਜੋਤਿ ਹੋ ਗਏ ਹਾਂ"। ਯਥਾ:-ਰਾਮ ਕਬੀਰਾ.ਏਕ ਭਏ ਹੈ; ਕੋਇ. ਨ ਸਕੈ ਪਛਾਨੀ॥ (੯੬੯) ਆਪ ਜੀ ਵਿਸਮਾਦ ਰੰਗ 'ਚ ਆਪਣਾ ਆਤਮਾ ਜਾਣ ਕੇ, ਆਪਣੇ ਆਪ ਨੂੰ ਨਮਸਕਾਰ ਕਰਨ ਲੱਗੇ। ਯਥਾ:- ਆਪਸ ਕਉ ਆਪਹਿ ਆਦੇਸੁ॥ (੨੯੧) ਤਥਾ:- ਨਿਮਖ ਨਿਮਖ, ਠਾਕੁਰ ਨਮਸਕਾਰੈ॥ ਪ੍ਰੇਮ-ਭਗਤੀ 'ਚ ਰੋਮ ੨ ਕਰਕੇ ਰੰਗੇ ਹੋਏ ਬਾਹਰੋਂ ਆ ਕੇ, ਸ੍ਰੀ ਕਬੀਰ ਚੌਰੇ 'ਚ ਸਜ ਗਏ। ਯਥਾ:- ਲਾਲ ਰੰਗੁ. ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ. ਕਦੇ ਨ ਹੋਵਈ; ਨਹ ਲਾਗੈ ਦਾਗਾ॥ (੮੦੮) ਆਪ ਜੀ ਦੇ ਖ਼ਾਸ ਪ੍ਰੇਮੀ, ਜੋ ਹਰ ਵੇਲੇ ਬਾਰ ੨ ਧੰਨ ਕਬੀਰ ਸਾਹਿਬ ਜੀ ਦਾ ਜਾਪ ਕਰਦੇ ਸਨ, ਉਨ੍ਹਾਂ ਆਪ ਜੀ ਪਾਸ ਆ ਕੇ ਡੰਡਉਤਾਂ, ਅਰਦਾਸਾਂ ਵਧਾਈਆਂ ਦਿਤੀਆਂ। ਆਪਣੀ ਮਹਿਮਾ ਸੁਣ ਕੇ, ਆਪ ਜੀ ਰੋਣ ਲੱਗੇ, ਅਤੀ ਨਿਮ੍ਰਤਾ ਹਲੀਮੀ ਗ੍ਰੀਬੀ ਪ੍ਰੇਮ 'ਚ ਢਲ ਕੇ, ਹੰਗਤਾ ਦੇ ਤਿਆਗ ਦਾ ਖ਼ੂਬ ਮਿੱਠਾ ਸਲੋਕ ਉਚਾਰਿਆ:- ਕਬੀਰ.ਨਾ ਹਮ ਕੀਆ ਨ ਕਰਹਿਗੇ; ਨਾ ਕਰਿ ਸਕੈ ਸਰੀਰੁ॥ ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ, ਸ੍ਰਬ ਵਿਆਪੀ ਦੇ ਅਵਤਾਰ ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਹਮ) ਦਾਸਨ ਦਾਸ ਦੇ ਸ੍ਰੀਰ ਨੇ ਨਾ ਪਿੱਛੇ ਜੱਗ ਪੁੰਨ ਪਰਉਪਕਾਰ (ਕੀਆ) ਕੀਤਾ ਸੀ, ਨ ਆਉਣ ਵਾਲੇ ਸਮੇਂ ਨੂੰ (ਕਰਹਿਗੇ) ਕਰ ਸਕੇਗਾ ਅਤੇ ਨਾ ਹੀ ਦਾਸਨ ਦਾਸ ਦਾ ਸਰੀਰੁ ਕਰਿ (ਸਕੈ) ਸਕਦਾ ਹੈ। ਵਾਹਿਗੁਰੂ ਜੀ ਹੀ ਕਰਨ ਕਾਰਨ ਸਮਰੱਥ ਹਨ। ਯਥਾ:- ਕਰਣ ਕਾਰਣ ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ (੨੭੬) ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ॥ (੫੧) ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ॥ (੧੬੨)

ਇਹ ਅਵੱਸਥਾ ਪੂਰਨ ਬ੍ਰਹਮਗਿਆਨੀ ਤੱਤ ਬੇਤੇ ਦੀ ਹੈ। ਜਿਵੇਂ ਭਾਈ ਮਨੀ ਸਿੰਘ ਜੀ ਨੇ ਬੰਦ ੨ ਕਟਵਾਉਂਦਿਆਂ, ਬਾਬਾ ਤਾਰੂ ਸਿੰਘ ਜੀ ਨੇ ਖੋਪਰਾ ਲਹਾਉਂਦਿਆਂ, ਬਾਬਾ ਦੀਪ ਸਿੰਘ ਜੀ ਨੇ ਸੀਸ ਤਲੀ 'ਤੇ ਰੱਖਦਿਆਂ, ਸੂਰਬੀਰ ਬਹਾਦਰ ਅਤਿਰਥੀ ਸਿਰਲੱਥ ਯੋਧੇ ਸਿੰਘਾਂ ਨੇ ਆਪਣਾ ਪੁਰਜਾ ੨ ਕਟਾ ਕੇ ਸ਼ਹੀਦੀਆਂ ਪਾਈਆਂ ਹਨ। ਸ੍ਰੀਰ ਚੀਰੇ ਗਏ ਅੰਗ ਨਹੀਂ ਮੋੜਿਆ, ਸੀ ਨਹੀਂ ਉਚਾਰੀ, ਸਿਰੜ ਨਹੀਂ ਦਿਤਾ। ਪੂਰਨ ਸਿਰੜ ਰੱਖ ਕੇ ਦੁੱਖ ਭੁੱਖ ਮਾਰਾਂ ਸਹਾਰੀਆਂ, ਜੰਗ 'ਚ ਵਧ ੨ ਕੇ ਤੇਗਾਂ ਮਾਰੀਆਂ। ਜ਼ਾਲਮਾਂ ਦਾ ਪੁਰਜਾ ੨ ਕੱਟ ੨ ਕੇ, ਆਪਣਾ ਪੁਰਜਾ ੨ ਕਟਾ ਕੇ, ਸਾਹਮਣੇ ਮੱਥੇ ਡਿੱਗਦੇ ਰਹੇ। ਆਪਣੇ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ, ਕਰਣ ਕਾਰਣ ਸਮਰੱਥ ਪੂਰਨ ਬ੍ਰਹਮ ਸਰੂਪ ਜੀ ਮੰਨੇ ਪੂਜੇ ਪੂਜਾਏ। ਯਥਾ:- ਹਮ ਚਾਕਰ. ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ. ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ (੩੯੯)

ਕਬੀਰ. ਨਾ ਹਮ ਕੀਆ ਨ ਕਰਹਿਗੇ; ਨਾ ਕਰਿ ਸਕੈ ਸਰੀਰੁ॥ ੨:-ਭਗਤ ਕਬੀਰ ਸਾਹਿਬ ਜੀ ਦੇ ਅੰਦਰ ਬਾਹਰ ਅਸੰਖ ਗੁਣਾਂ ਦੇ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰਬ ਕਲਾ ਭਰਪੂਰ ਪ੍ਰਭ; ਜੀ ਸਾਖਿਆਤ ਹੋ ਰਹੇ ਹਨ, ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥ (੨੦੮) ਦੀ ਅਵਸਥਾ ਹੈ। ਕੇਤੇ ਇੰਦ ਚੰਦ. ਸੂਰ ਕੇਤੇ; ਕੇਤੇ ਮੰਡਲ ਦੇਸ॥ ਕੇਤੇ ਸਿਧ ਬੁਧ. ਨਾਥ

ਕੇਤੇ; ਕੇਤੇ ਦੇਵੀ ਵੇਸ॥ ਕੇਤੇ ਦੇਵ ਦਾਨਵ. ਮੁਨਿ ਕੇਤੇ; ਕੇਤੇ ਰਤਨ ਸਮੁੰਦ॥ ਕੇਤੀਆ ਖਾਣੀ. ਕੇਤੀਆ ਬਾਣੀ; ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ. ਸੇਵਕ ਕੇਤੇ; ਨਾਨਕ ਅੰਤੁ ਨ. ਅੰਤੁ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਕੋਟਿ ਬ੍ਰਹਮੰਡ ਦਾ ਪਸਾਰਾ ਅੰਦਰ ਬਾਹਰ ਮਹਾਰਾਜ ਸਾਖਿਆਤ ਹੋ ਰਿਹਾ ਹੈ। ਕਰਣ ਕਾਰਣ. ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਵਾਹਿਗੁਰੂ ਜੀ ਦੀ ਲਖਤਾ ਹੋ ਰਹੀ ਹੈ। ਨਿਰਗੁਨ ਸਰਗੁਨ ਦੀ ਏਕਤਾ ਹੋ ਰਹੀ ਹੈ। ਮਹਾਰਾਜ ਸਾਹਿਬ ਜੀ ਗ੍ਰੀਬੀ ਨਾਲ ਏਕਤਾ ਅਭੇਦਤਾ ਸਹਿਤ ਕਹਿ ਰਹੇ ਹਨ, ਕਬੀਰ. ਨਾ ਹਮ ਕੀਆ ਨ ਕਰਹਿਗੇ; ਅੰਦਰ ਬਾਹਰ ਨਿਰਗੁਨ ਬ੍ਰਹਮ ਜੀ ਦਿਸ ਰਹੇ ਹਨ, ਸਰਗੁਨ ਸਰੂਪ ਦਾ ਕੋਟਿ ਬ੍ਰਹਮੰਡ ਦਾ ਪਸਾਰਾ ਦਿਸ ਰਿਹਾ, ਉਸ ਅਨੁਸਾਰ ਕਹਿ ਰਹੇ ਹਨ, ਕਿ ਹੰਗਤਾ ਛੱਡ ਦਿੱਤੀ ਹੈ, ਕਬੀਰ ਸਾਹਿਬ ਜੀ ਕਹਿੰਦੇ, ਕਬੀਰ. ਨਾ ਹਮ ਕੀਆ ਨ ਕਰਹਿਗੇ;) ਨਾ ਹੀ (ਹਮ) ਅਸੀਂ ਕੁੱਝ (ਕੀਆ) ਕੀਤਾ ਹੈ ਨ ਹੀ ਕੁੱਝ (ਕਰਹਿਗੇ) ਕਰਾਂਗੇ।; ਨਾ ਕਰਿ ਸਕੈ ਸਰੀਰੁ॥ ਰਕਤ ਕ੍ਰਿਮ ਦਾ ਨਾਸ਼ਵੰਤ ਸਰੀਰੁ ਹੈ, ਮਿਥਿਆ ਤਨੁ ਧਨੁ; ਕੁਟੰਬੁ ਸਬਾਇਆ॥ ਨਾ ਸਾਡੇ ਸਰੀਰੁ ਨੇ ਪਿਛੇ ਕੁੱਝ ਕੀਤਾ, ਨਾ ਅੱਗੇ ਨੂੰ ਕੁੱਝ ਕਰਿ (ਸਕੈ) ਸਕੇਗਾ। ਕਿਆ ਜਾਨਉ ਕਿਛੁ ਹਰਿ ਕੀਆ; (ਕਿਆ) ਕੀ (ਜਾਨਉ) ਜਾਣੀਏ, ਜੋ (ਕਿਛੁ) ਕੁੱਝ ਕੀਤਾ ਵਿਸਮਾਦ ਹਰਿ ਜੀ ਨੇ (ਕੀਆ) ਕੀਤਾ। ਯਥਾ :- ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ॥੧॥ (੨੧੬) ਸਭੁ ਕਿਛੁ. ਕੀਤਾ ਤੇਰਾ ਵਰਤੈ; ਕਿਆ ਹਮ. ਬਾਲ ਗੁਪਾਲਾ॥ (੬੦੮) ਮਹਾਰਾਜ ਸਾਹਿਬ ਜੀ ਨੂੰ ਸਾਖਿਆਤ ਕਰਕੇ ਕਹਿ ਰਹੇ ਹਨ।; ਭਇਓ ਕਬੀਰੁ ਕਬੀਰੁ॥ ੬੨॥ ਸਾਰੀਆਂ ਘਟਾਂ ਚੋਂ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ (੯੮੮) ਸਾਰੇ ਜੈ ਜੈਕਾਰ ਹੋ ਰਿਹਾ ਹੈ, ਕਬੀਰ ਵਾਹਿਗੁਰੂ ਜੀ ਨੂੰ ਕਿਹਾ, ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥ (੭੨੧) ਕਹਿੰਦੇ; ਭਇਓ ਕਬੀਰੁ ਕਬੀਰੁ॥ ੬੨॥ ਸਭ ਜਗਾ ਹੀ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਅਨੁਸਾਰ ਕਬੀਰੁ ਕਬੀਰੁ ਵਾਹਿਗੁਰੂ ਵਾਹਿਗੁਰੂ ਸਾਰੇ (ਭਇਓ) ਹੋ ਰਿਹਾ ਹੈ। ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ; ਸੁ ਬਿਨੁ. ਹਰਿ ਜਾਪਤ ਹੈ. ਨਹੀ ਹੋਰ॥ (੧੨੬੫) ਵਾਹਿਗੁਰੂ ਜੀ ਦੀ ਸਾਖਿਆਤਤਾ ਹੋ ਗਈ, ਆਪਣੇ ਨਾਮ ਦੀ ਹੰਗਤਾ ਨਹੀਂ ਰਹੀ, ਇਸ ਲਈ, ਕਰਣ ਕਾਰਣ. ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਵਾਹਿਗੁਰੂ ਜੀ ਨੂੰ ਕਰਨ ਕਾਰਨ ਮੰਨ ਕੇ ਵਿਸਮਾਦ ਰੰਗ ਚ ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਅਸੰਖ ਬ੍ਰਹਮੰਡ ਦੇ ਪਸਾਰੇ ਦੇ ਵਰਤਾਰੇ ਨੂੰ ਅੱਖਾਂ ਨਾਲ ਤੱਕ ਰਹੇ ਹਨ। ਵਿਸਮਾਦ ਗੁਰਬਾਣੀ ਜੀ ਉਚਾਰ ਰਹੇ ਹਨ। ਪ੍ਰੇਮੀ ਬਹੁ ਗਿਣਤੀ 'ਚ ਆ ਕੇ ਸਿਫ਼ਤ ਕਰਦੇ ਹਨ, ਉਸ ਦੇ ਉੱਤ੍ਰ'ਚ ਕਬੀਰ ਸਾਹਿਬ ਜੀ ਹੰਗਤਾ ਰਹਿਤ ਬਚਨ ਫ਼ੁਰਮਾਉਂਦੇ ਹਨ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥੧॥ (੨੯੦) ਆਪਸ ਕਉ; ਆਪਹਿ ਆਦੇਸੁ॥ ਤਿਹੁ ਗੁਣ ਕਾ; ਨਾਹੀ ਪਰਵੇਸੁ॥ ਇਸ ਅਵਸਥਾ 'ਚ ਲੀਨ ਹੋ ਕੇ ਗੁਰਬਾਣੀ ਜੀ ਉਚਾਰ ਰਹੇ ਹਨ। ਪ੍ਰੇਮ ਭਾਵ ਅਰਥ:- ਅਬ ਤਉ. ਜਾਇ ਚਢੇ ਸਿੰਘਾਸਨਿ; ਮਿਲੇ ਹੈ. ਸਾਰਿੰਗ ਪਾਨੀ॥ ਰਾਮ ਕਬੀਰਾ. ਏਕ ਭਏ ਹੈ; ਕੋਇ. ਨ ਸਕੈ ਪਛਾਨੀ॥

(੯੬੯) ਅੰਤਰਿ ਸੁੰਨੰ. ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ ਜੋ ਨਰੁ ਜਾਣੈ; ਤਾ ਕਉ. ਪਾਪੁ ਨ ਪੁੰਨੰ॥ (੯੪੩) ਅਨਹਤ ਸੁੰਨਿ ਰਤੇ; ਸੇ ਕੈਸੇ॥ ਜਿਸ ਤੇ ਉਪਜੇ; ਤਿਸ ਹੀ ਜੈਸੇ॥ (੯੪੩) ਵਾਹਿਗੁਰੂ ਸਰੂਪ ਕਬੀਰ ਸਾਹਿਬ ਜੀ ਦੇ ਅੰਦਰ ਬਾਹਰ ਵਾਹਿਗੁਰੂ ਜੀ ਅਨੇਕਾਂ ਸਰਗੁਨ ਸਰੂਪ ਧਾਰ ਕੇ, ਦਰਸ਼ਨ ਦੇ ਰਹੇ ਹਨ। ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਹਲੀਮੀ ਗ੍ਰੀਬੀ ਆਦਿ ਅਸੰਖ ਸ਼ੁਭ ਗੁਣਾ ਦੇ ਅਨਤਕਲਾਵਾਨ ਪ੍ਰਕਾਸ਼ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਸਾਖਿਆਤ ਹੋ ਰਹੇ ਹਨ। ਐਸੀ ਵਿਸਮਾਦ ਨਿਰਮਲ ਉਜਲ ਦਸ਼ਾ 'ਚ, ਹੰਗਤਾ ਰਹਿਤ ਬਚਨ ਫ਼ੁਰਮਾਏ ਹਨ, ਜਿਵੇਂ ਬਈ ਨਾ ਦਾਸਨ ਦਾਸ ਨੇ ਕੁੱਝ ਕੀਤਾ, ਨਾ ਆਉਣ ਵਾਲੇ ਸਮੇਂ ਕਰਾਂਗੇ, ਨਾ ਸਾਡਾ ਸ੍ਰੀਰ ਕਰ ਸਕਦਾ ਹੈ। ਵਡਿਆਈ ਮਿਲਣ ਤੋਂ ਇਹ ਨਹੀਂ ਕਹਿ ਰਹੇ, ਭਾਵੇਂ ਧੰਨ ਕਬੀਰ, ਧੰਨ ਕਬੀਰ, ਜਾਪ ਹੋਣ ਲੱਗ ਗਿਆ। ਵਡਿਆਈ ਮਿਲਣ ਤੋਂ ਭੀ ਕਹਿ ਰਹੇ ਹਨ, ਅਸੀਂ ਕੁੱਝ ਨਹੀਂ ਕਰ ਰਹੇ। ਜਿਵੇਂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਰਚੇ ਤੇ ਕਿਹਾ, ਜਿਸ ਕਾ ਕਾਰਜੁ ਤਿਨ ਹੀ ਕੀਆ; ਮਾਣਸੁ ਕਿਆ ਵੇਚਾਰਾ ਰਾਮ॥ (੭੮੪) ਜੋ ਕਿਛੁ ਕਰਤੁ ਹੈ. ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ॥੧॥ (੧੬੨) ਪੇਖੈ ਬੋਲੈ ਸੁਣੈ ਸਭੁ ਆਪਿ॥ (੧੯੩) ਜਿਵੇਂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਭੰਗਾਣੀ ਦਾ ਪਹਿਲਾ ਯੁੱਧ ਜਿੱਤਿਆ, ਕਿਹਾ, "ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥ " ਇਸ ਅਨੁਸਾਰ ਜਿਵੇਂ ਸਾਨੂੰ ਹੰਗਤਾ ਦੇ ਸੰਕਲਪ ਵਿਕਲਪ ਫ਼ੁਰਦੇ ਹਨ, ਮੈਂ ਕੀਤਾ ਹੈ, ਮੈਂ ਕਰ ਰਿਹਾ ਹਾਂ, ਮੈਂ ਕਰਾਂਗਾ, ਇਸ ਨਾਲ ਸਾਡੀ ਤਾਕਤ ਵਿਅਰਥ ਜਾਂਦੀ ਹੈ। ਜਿਵੇਂ ਪੰਜਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਕੋਟਿ ਕਰਮ ਕਰੈ; ਹਉ ਧਾਰੇ॥ ਸ੍ਰਮੁ ਪਾਵੈ; ਸਗਲੇ ਬਿਰਥਾਰੇ॥ ਕ੍ਰੋੜਾਂ ਚੰਗੇ ਕਰਮ ਕਰਕੇ ਹੰਗਤਾ ਕਰ ਲਵੇ, ਕਿ ਮੈਂ ਕੀਤੇ ਹਨ, ਉਨਾਂ ਦੀ ਥਕਾਵਟ ਪਾਉਂਦਾ ਹੈ, ਸਾਰੇ ਵਿਅਰਥ ਹੀ ਜਾਂਦੇ ਹਨ। ਇਸ ਲਈ, ਕਰਣ ਕਾਰਣ. ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਮੰਨਦਿਆਂ ਵਾਹਿਗੁਰੂ ਜੀ ਨੂੰ ਸਾਖਿਆਤ ਕਰ ਲਿਆ ਹੈ। ਇਸ ਵਿਸਮਾਦ ਦਸ਼ਾ 'ਚ ਬੋਲ ਰਹੇ ਹਨ:-ਕਬੀਰ ਕੂਕਰੁ. ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥ (੧੩੬੮) ਕਬੀਰ ਜੋ ਮੈ ਚਿਤਵਉ ਨਾ ਕਰੈ; ਕਿਆ ਮੇਰੇ ਚਿਤਵੇ ਹੋਇ॥ ਅਪਨਾ ਚਿਤਵਿਆ ਹਰਿ ਕਰੈ; ਜੋ ਮੇਰੇ ਚਿਤਿ ਨ ਹੋਇ॥ ਇਹ ਹੰਗਤਾ ਰਹਿਤ ਅਵਸਥਾ ਹੈ, ਮਹਾਂਪੁਰਸ਼ ਅੰਦਰ ਬਾਹਰ ਵਾਹਿਗੁਰੂ ਜੀ ਦੇ ਦਰਸ਼ਨ 'ਤੇ ਅਜਪਾ ਜਾਪ 'ਚ ਲੀਣ ਹਨ। ਮਹਾਰਾਜ ਸਾਹਿਬ ਜੀ ਆਪ ਅੰਦਰ ਬਾਹਰ ਵਸ ਕੇ, ਆਪੇ ਹੀ ਅੰਦਰੋਂ ਜਾਪ ਕਰ ਕਰਵਾ ਰਹੇ ਹਨ। ਤੱਤਾਂ 'ਚੋਂ ਭੀ ਜਾਪ ਸੁਣਾ ਰਹੇ ਹਨ, ਭਗਤ ਕਬੀਰ ਸਾਹਿਬ ਜੀ ਦੀ ਐਸੀ ਵਿਸਮਾਦ ਉਚੀ ਅਵਸਥਾ ਹੈ। ਜਿਵੇਂ ਗੁਰੂ ਪ੍ਰਮੇਸਰ ਜੀ ਫ਼ੁਰਮਾਉਂਦੇ ਹਨ:- ਤੁਧੁ ਆਗੈ ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ॥ (੩੮੩) ਭਗਤ ਕਬੀਰ ਸਾਹਿਬ ਜੀ ਦੀ ਐਸੀ ਪ੍ਰੇਮਾ ਭਗਤੀ ਅਕਾਲ ਪੁਰਖ ਜੀ ਨੂੰ ਭਾਅ ਗਈ ਹੈ, ਤਾਂ ਹੀ ਕਿਹਾ, ਕਬੀਰ. ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥ (੧੩੬੭) ਉਸ ਅਨੁਸਾਰ

ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਆਪਣੇ ਪਿਆਰੇ ਭਗਤਾਂ ਨੂੰ ਆਦਰ ਬਖ਼ਸ਼ਦਿਆਂ ਹੋਇਆਂ, ਆਪਣੇ ਬਰਾਬਰ ਦੀ ਪਦਵੀ ਬਖ਼ਸ਼ੀ ਹੈ, ਬਲਕਿ ਉਨ੍ਹਾਂ ਨੂੰ ਆਪਣੇ ਸੀਸ 'ਤੇ ਬਿਠਾਇਆ।

ਕਿਆ ਜਾਨਉ ਕਿਛੁ ਹਰਿ ਕੀਆ; ਭਇਓ ਕਬੀਰੁ ਕਬੀਰੁ॥ ੬੨॥ (ਕਿਆ) ਕੀ (ਜਾਨਉ) ਜਾਣੀਏ? ਹਰਿ ਜੀ ਨੇ ਕੀ (ਕਿਛੁ) ਕੁੱਝ ਪਰਉਪਕਾਰ (ਕੀਆ) ਕੀਤਾ ਹੈ? ਭਾਵ ਜੋ ਕੁੱਝ ਕੀਤਾ ਹੈ ਸਭ ਕੁੱਝ ਹਰੀ ਜੀ ਨੇ ਕੀਤਾ ਹੈ। ਦਾਸਨ ਦਾਸ ਨਿਮਾਣੇ ਨੇ ਕੁੱਝ ਭੀ ਨਹੀਂ ਕੀਤਾ। ਹਰੀ ਜੀ ਦੇ ਕੀਤੇ ਪਰਉਪਕਾਰ ਅਨੁਸਾਰ ਸਾਰੇ ਬ੍ਰਹਮੰਡ ਅੰਦਰ ਧੰਨ ਕਬੀਰੁ ਧੰਨ ਕਬੀਰੁ (ਭਇਓ) ਹੋਣ ਲੱਗ ਪਿਆ ਹੈ।॥ ੬੨॥

੨੨੮.ਕਬੀਰ. ਮਾਟੀ ਕੇ ਹਮ ਪੂਤਰੇ; ਮਾਨਸੁ ਰਾਖਿਉ ਨਾਉ॥ ਵਾਹਿਗੁਰੂ ਸਰੂਪ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ! (ਹਮ) ਤਮਾਮ ਜੀਵ (ਮਾਟੀ) ਮਿੱਟੀ (ਕੇ) ਦੇ (ਪੂਤਰੇ) ਬੁੱਤ ਹਨ, (ਮਾਨਸੁ) ਮਾਣ ਸਹਿਤ ਮਨੁੱਖ, ਵੱਡੇ ੨ ਬਰਿਆਰ ਵੈਲੀ (ਨਾਉ) ਨਾਮ (ਰਾਖਿਉ) ਰੱਖਦੇ ਹਾਂ। ਚਾਰਿ ਦਿਵਸ ਕੇ ਪਾਹੁਨੇ; ਬਡ ਬਡ ਰੂੰਧਹਿ ਠਾਉ॥ ੬੪॥ ਭਾਵੇਂ ਚਾਰਿ(ਦਿਵਸ) ਦਿਨ ਕੇ(ਪਾਹੁਨੇ) ਪ੍ਰਾਹੁਣੇ ਹਾਂ। ਯਥਾ:-ਘੜੀ ਮੁਹਤ ਕਾ ਪਾਹੁਣਾ; ਕਾਜ ਸਵਾਰਣਹਾਰੁ॥ (੪੩) ਏਕ ਰੈਣ ਕੇ ਪਾਹੁਨ ਤੁਮ ਆਏ; ਬਹੁ ਜੁਗ ਆਸ ਬਧਾਏ॥ (੨੧੨) ਪਰ ਫੇਰ ਭੀ ਹਿੱਕ ਧੱਕੇ ਨਾਲ(ਬਡ) ਵੱਡੀਆਂ(ਬਡ) ਵੱਡੀਆਂ(ਠਾਉ) ਜਗ੍ਹਾ(ਰੂੰਧਹਿ) ਰੋਕਦੇ ਹਾਂ।॥ ੬੪॥

੨੨੯.ਕਬੀਰ.ਮਰਤਾ ਮਰਤਾ ਜਗੁ ਮੂਆ; ਮਰਿ ਭੀ ਨ ਜਾਨਿਆ ਕੋਇ॥ ਵਾਹਿਗੁਰੂ ਸਰੂਪ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :-ਕਿ ਮਸਾਂ ਮਰ ਕੇ ਹਲ ਵਾਹਿਆ, ਮਰ ਕੇ ਸਾਉਣੀ ਬੀਜੀ, ਮਰ ਕੇ ਹਾੜੀ ਬੀਜੀ, ਮਰ ਕੇ ਇਹ ਕੰਮ ਕੀਤਾ ਮਰ ਕੇ ਇਹ ਕੰਮ ਕੀਤਾ, ਮੌਤ ਦਾ ਮਾਰਿਆ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਿਕਾਰਾਂ ਦਾ ਮਾਰਿਆ (ਮਰਤਾ) ਮਰਦਾ(ਮਰਤਾ) ਮਰਦਾ ਜਗੁ(ਮੂਆ) ਮਰ ਗਿਆ, ਭਾਵ ਜਿਨੇ ਜੀਵ ਜਿਉਂ ਰਹੇ ਹਨ, ਹਰ ਵੇਲੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਨਿੰਦਾ ਦ੍ਵੈਸ ਵੈਰ ਆਦਿ ਦਾ ਹਮਲਾ ਹੁੰਦਾ ਰਹਿੰਦਾ ਹੈ, ਇਨ੍ਹਾਂ ਵਿਕਾਰਾਂ ਦਾ ਮਾਰਿਆ ਜੱਗ ਮਰ ਗਿਆ, (ਕੋਇ) ਕਿਸੇ ਨੇ ਭੀ (ਮਰਿ) ਮਰਨਾ (ਨ) ਨਹੀਂ ਜਾਨਿਆ, ਜੈਸੇ ਮਰ ਕੇ ਅਮਰ ਹੋਈਦਾ ਹੈ। ਯਥਾ:- ਮਰਨੋ ਮਰਨੁ ਕਹੈ ਸਭੁ ਕੋਈ॥ ਸਹਜੇ ਮਰੈ ਅਮਰੁ ਹੋਇ ਸੋਈ॥੨॥ (੩੨੭) ਜੀਵਤ ਮਰੈ; ਬੁਝੈ ਪ੍ਰਭ ਸੋਇ॥ (੭੪੧) ਅੰਤਿ ਕਾਲਿ. ਨਾਰਾਇਣੁ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਬਦਤਿ ਤਿਲੋਚਨੁ. ਤੇ ਨਰ ਮੁਕਤਾ; ਪੀਤੰਬਰੁ. ਵਾ ਕੇ ਰਿਦੈ ਬਸੈ॥ (੫੨੬) ਮਃ ੩॥ ਕਿਆ ਜਾਣਾ ਕਿਵ ਮਰਹਗੇ; ਕੈਸਾ ਮਰਣਾ ਹੋਇ॥ ਜੇ ਕਰਿ ਸਾਹਿਬੁ ਮਨਹੁ ਨ ਵੀਸਰੈ; ਤਾ ਸਹਲਾ ਮਰਣਾ ਹੋਇ॥ ਮਰਣੈ ਤੇ ਜਗਤੁ ਡਰੈ; ਜੀਵਿਆ ਲੋੜੈ ਸਭੁ ਕੋਇ॥ ਗੁਰਪਰਸਾਦੀ ਜੀਵਤੁ ਮਰੈ; ਹੁਕਮੈ ਬੂਝੈ ਸੋਇ॥ ਨਾਨਕ ਐਸੀ ਮਰਨੀ ਜੋ ਮਰੈ; ਤਾ ਸਦ ਜੀਵਣੁ ਹੋਇ॥੨॥

ਐਸੇ ਮਰਨੇ ਜੋ ਮਰੈ; ਬਹੁਰਿ ਨ ਮਰਨਾ ਹੋਇ॥ ੨੯॥) ਕਬੀਰ. ਮੁਹਿ ਮਰਨੇ ਕਾ ਚਾਉ ਹੈ; ਮਰਉ ਤ. ਹਰਿ ਕੈ ਦੁਆਰ॥ (੧੩੬੭) ਹਰੀ ਜੀ ਦੇ ਦੁਆਰੇ 'ਤੇ ਅਥਵਾ ਕਾਮ ਕ੍ਰੋਧ ਲੋਭ ਮੋਹ

ਹੰਕਾਰ ਈਰਖਾ ਨਿੰਦਾ ਔਗੁਣਾਂ ਵਿਕਾਰਾਂ ਕੁਸੰਗਤ ਨਸ਼ਿਆਂ ਵੱਲੋਂ ਜੀਵਤ ਭਾਵ ਤੋਂ ਜੋ (ਮਰਨੈ) ਮਰਨਾ ਹੈ, ਐਸੇ ਮਰੈ, (ਬਹੁਰਿ) ਫੇਰ ਮਰਨਾ (ਨ) ਨਹੀਂ (ਹੋਇ) ਹੁੰਦਾ॥ ੨੯॥ ਯਥਾ:- ਜੀਵਤ ਮਰਣਾ ਤਾਰੇ ਤਰਣਾ॥ ਜੈ ਜਗਦੀਸ ਪਰਮ ਗਤਿ ਸਰਣਾ॥ (੪੧੩) ਔਗੁਣਾਂ ਵਿਕਾਰਾਂ ਦੋਸ਼ਾਂ ਸੁਆਦਾਂ ਵਿਸ਼ਿਆਂ ਵੱਲੋਂ, ਮਰਨ ਦਾ ਸ਼ੁਭ ਸੱਚਾ ਉਪਦੇਸ਼ ਹੈ।

੨੯੦.ਵਾਹਿਗੁਰੂ॥ ਜੋ ਸਿਰੁ ਸਾਈ ਨਾ ਨਿਵੈ; ਸੋ ਸਿਰੁ ਕੀਜੈ ਕਾਂਇ॥ ਬਾਬਾ ਫ਼ਰੀਦ ਸਾਹਿਬ ਜੀ ਅਪਣੇ ਦਿਲ 'ਚ, ਰੋਮ ੨ ਕਰਕੇ, ਖਿਨ ੨ ਸਮੇਂ 'ਚ, ਮਾਲਕ ਜੀ ਨੂੰ ਨਿਉਂਦੇ ਨਮਸਕਾਰ ਕਰਦੇ ਹਨ। ਨਮਸਕਾਰ ਕਰਦਿਆਂ ੨ ਸਾਂਈਂ 'ਚ ਲੀਣ ਹੋ ਕੇ, ਸਾਂਈਂ ਸਰੂਪ ਹੋ ਗਏ। ਸਾਂਈਂ ਜੀ ਨਾਲ ਮੇਲਣ ਲਈ, ਹੰਗਤਾ ਦੇ ਸਾੜ ਨੂੰ ਸਦਾ ਲਈ ਮੇਟਣ ਲਈ ਫ਼ੁਰਮਾਉਂਦੇ ਹਨ:-(ਜੋ) ਜਿਹੜਾ ਹੰਕਾਰੀ ਸਿਰੁ ਅਪਣੇ (ਸਾਈ) ਮਾਲਕ ਜੀ ਅੱਗੇ (ਨਾ) ਨਹੀਂ (ਨਿਵੈ) ਝੁਕਦਾ, (ਸੋ) ਓਸ ਸਿਰੁ ਨੂੰ ਰੱਖ ਕੇ, (ਕਾਂਇ) ਕੀ (ਕੀਜੈ) ਕਰਨਾ ਹੈ? ਕੁੰਨੇ ਹੇਠਿ ਜਲਾਈਐ; ਬਾਲਣ ਸੰਦੈ ਥਾਇ॥ ੭੨॥) ਉਸ ਹੰਕਾਰੀ ਸਿਰ ਨੂੰ ਵੱਢ ਕੇ, ਬਾਲਣ (ਸੰਦੈ) ਦੀ (ਥਾਇ) ਜਗ੍ਹਾ (ਕੁੰਨੇ) ਤੌੜੀ ਹੇਠਿ (ਜਲਾਈਐ) ਸਾੜ ਦੇਣਾ ਚਾਹੀਦਾ ਹੈ।

੨੯੧.ਵਾਹਿਗੁਰੂ॥ ਫਰੀਦਾ.ਮਨੁ ਮੈਦਾਨੁ ਕਰਿ; ਟੋਏ ਟਿਬੇ ਲਾਹਿ॥ ਹੇ ਫਰੀਦਾ! ਪਾਪ ਵੈਰ, ਮਾਣ ਗੁਮਾਨ, ਕੂੜ ਕਪਟ ਆਦਿ ਟੋਏ, ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਟਿਬੇ, ਮਨੁ ਤੋਂ ਲਾਹਿ ਕੇ, ਭਾਵ ਇਨ੍ਹਾਂ ਦਾ ਤਿਆਗ ਕਰਕੇ, ਅਪਣੇ ਮਨੁ ਨੂੰ ਮੈਦਾਨੁ ਵਾਂਗ ਪੱਧਰ ਭਾਵ ਸਾਫ਼ ਭੋਲ਼ਾ, ਨਿਸਕਪਟ ਬਣਾਉਣਾ ਕਰਿ। ਜਿਵੇਂ ਪਰਮ-ਪੂਜਨੀਕ ਭਗਤ ਧੰਨੇ ਸਾਹਿਬ ਜੀ ਨੇ ਨਿਸ਼ਕਪਟਤਾ ਨਾਲ, ਵਾਹਿਗੁਰੂ ਜੀ ਦੀ ਪ੍ਰਾਪਤੀ ਕੀਤੀ। ਯਥਾ:- ਕਹੁ ਕਬੀਰ; ਭਗਤਿ ਕਰਿ ਪਾਇਆ॥ ਭੋਲੇ ਭਾਇ; ਮਿਲੇ ਰਘੁਰਾਇਆ॥) ਭੋਲਾ ਭਾਉ ਗੋਬਿੰਦੁ ਮਿਲਾਵੈ॥) ਅਗੈ. ਮੂਲਿ ਨ ਆਵਸੀ; ਦੋਜਕ ਸੰਦੀ ਭਾਹਿ॥ ੭੪॥ ਮਨ ਨੂੰ ਨਿਸਕਪਟ ਸਾਫ਼ ਕਰਨੇ ਕਰਕੇ, ਤੇਰੇ ਅਗੈ (ਦੋਜਕ) ਨਰਕ (ਸੰਦੀ) ਦੀ (ਭਾਹਿ) ਅੱਗ (ਮੂਲਿ) ਕਦੇ, ਉੱਕਾ ਹੀ (ਨ) ਨਹੀਂ (ਆਵਸੀ) ਆਵੇਗੀ।

੨੯੨.ਵਾਹਿਗੁਰੂ॥ ਜੋਬਨ ਜਾਂਦੇ ਨਾ ਡਰਾਂ; ਜੇ ਸਹ ਪ੍ਰੀਤਿ ਨ ਜਾਇ॥ ਹਰ ਜੀਵ ਨੂੰ ਜੁਆਨੀ ਜਾਣ ਦਾ ਸੰਸਾ ਹੈ, ਬੁਢੇਪੇ 'ਚ ਇੰਦ੍ਰੇ ਸ੍ਰੀਰ ਭਾਵੇਂ ਕਮਜ਼ੋਰ ਹੋ ਜਾਂਦੇ ਹਨ, ਪਰ ਫੇਰ ਵੀ ਵਿਸ਼ਿਆਂ ਕਰਕੇ, ਤ੍ਰਿਪਤੀ ਨਹੀਂ ਹੁੰਦੀ, ਵਿਸ਼ਿਆਂ ਲਈ ਰੋਂਦਾ ਹੈ। ਮਨ ਦੀ ਇਸ ਢਹਿੰਦੀ ਦਸ਼ਾ ਦੀ ਨਿਵਿਰਤੀ ਲਈ, ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। ਹੇ(ਸਹ) ਪਤੀ ਵਾਹਿਗੁਰੂ ਜੀ!ਆਪ ਜੀ ਐਸੀ ਕ੍ਰਿਪਾ ਕਰੋ, ਕਿ ਦਾਸਨ ਦਾਸ ਅੰਦਰੋਂ ਆਪ ਜੀ ਦੀ ਪ੍ਰੀਤਿ ਨ(ਜਾਇ) ਜਾਵੇ। ਜੇ ਆਪ ਜੀ ਦੀ ਪ੍ਰੀਤਿ ਨ ਜਾਵੇ ਤਾਂ ਦਾਸਨ ਦਾਸ, (ਜੋਬਨ) ਜੁਆਨੀ ਹੁਸਨ ਜਾਂਦੇ ਨਾ (ਡਰਾਂ) ਡਰੇ। ਪਤੀ ਪ੍ਰਮਾਤਮਾ ਜੀ ਦੀ ਗੂੜੀ ਪ੍ਰੀਤੀ ਕਰਕੇ, ਸਾਰੇ ਵਿਸ਼ੇ ਵਿਕਾਰ ਛੁੱਟ ਜਾਂਦੇ ਹਨ। ਗੁਰਮੁਖਤਾਈ ਵਾਲੀ ਸੱਚੀ ਪ੍ਰੀਤੀ ਦੁਆਰਾ, ਸੱਚੇ ਪ੍ਰੀਤਮ ਦੀ ਪ੍ਰਾਪਤੀ ਹੋ ਜਾਂਦੀ ਹੈ। ਯਥਾ:- ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ ਦੇ ਦਰਸ਼ਨਾਂ ਦਾ ਵਿਗਾਸ ਬਣਿਆਂ

ਰਹਿੰਦਾ ਹੈ। ਜਦੋਂ ਮਨ ਵਿਆਪਕ 'ਚ ਲੀਣ ਹੋ ਕੇ, ਚਿੰਤ ਅਚਿੰਤਾ ਸਗਲੀ ਗਈ॥ ਦੀ ਅਵਸਥਾ 'ਚ ਲੀਣ ਹੋਵੇ ਫੇਰ ਜੁਆਨੀ ਦੇ ਜਾਣ ਦਾ ਕੋਈ ਡਰ ਨਹੀਂ ਹੁੰਦਾ। ਇਸ ਲਈ ਗੁਰੂ ਸੇਵਾ ਭਗਤੀ, ਸੀਸ ਵਾਰਨ ਤੱਕ ਕੁਰਬਾਨੀ ਅਰਦਾਸਿ ਕਰਕੇ ਐਸੀ ਪ੍ਰੀਤੀ ਪ੍ਰਾਪਤ ਕਰੋ। ਜਿਸ ਕਰਕੇ ਜੁਆਨੀ ਦੇ ਜਾਣ ਦਾ ਸੰਸਾ ਹੀ ਨ ਹੋਵੇ। ਧੰਨ ਭਗਤ ਬਾਬਾ ਫ਼ਰੀਦ ਸਾਹਿਬ ਜੀ, ਆਪ ਜੀ ਹੀ ਕ੍ਰਿਪਾ ਕਰਕੇ, ਅਪਣੇ ਚਰਨ-ਕਮਲਾਂ ਦੀ ਗਾੜ੍ਹੀ ਪ੍ਰੀਤ ਬਖ਼ਸ਼ੋ ਜੀ। ਪ੍ਰੀਤੀ ਤੋਂ ਬਿਨਾ ਹੋਰ ਪ੍ਰੀਤੀਆਂ ਸਭ ਝੂਠੀਆਂ ਹਨ। ਯਥਾ:- ਬਿਨੁ ਹਰਿ ਪ੍ਰੀਤਿ, ਹੋਰ ਪ੍ਰੀਤਿ ਸਭ ਝੂਠੀ; ਇਕ ਖਿਨ ਮਹਿ ਬਿਸਰਿ ਸਭ ਜਾਇ॥੧॥ (੭੨੦) ਪ੍ਰੀਤੀ ਕਿਉਂ ਮੰਗੀ ਹੈ? ਫਰੀਦਾ, ਕਿਤੀ ਜੋਬਨ ਪ੍ਰੀਤਿ ਬਿਨੁ; ਸੁਕਿ ਗਏ ਕੁਮਲਾਇ॥ ੩੪॥ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਫ਼ੁਰਮਾਉਂਦੇ ਹਨ:-(ਕਿਤੀ) ਕਿਤਨੇ ਭਾਵ ਬੇਅੰਤ ਜੀਵ (ਜੋਬਨ) ਹੁਸਨ, ਤੇਰੀ ਪ੍ਰੀਤਿ ਤੋਂ ਬਿਨੁ ਕੁਮਲਾਇ ਕੇ ਸੁਕਿ ਗਏ। ਯਥਾ:-ਹਰਿ ਬਿਨੁ; ਜੀਉ ਜਲਿ ਬਲਿ ਜਾਉ॥ ਅੰਤ੍ਰੀਵ:-ਸਤਿ ਸੰਤੋਖ ਦਇਆ ਧਰਮ ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਪੂਰਨ ਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਸਿਮਰਨ ਆਦਿ, ਸ੍ਰਬ ਵਿਆਪੀ ਮਹਾਂ ਵਿਸਮਾਦ, ਅਨੰਤ ਸ਼ੁਭ ਗੁਣਾਂ ਵੱਲੋਂ ਕੁਮਲਾਇ ਕੇ, ਰਾਮ ਜੀ ਵੱਲੋਂ ਸੁਕਿ ਸੜ ਕੇ ਨਾਸਤਕ ਹੋ ਕੇ ਮਰ ਗਏ।

੨੯੩.ਵਾਹਿਗੁਰੂ॥ ਫਰੀਦਾ. ਦੁਖੁ ਸੁਖੁ ਇਕੁ ਕਰਿ; ਦਿਲ ਤੇ ਲਾਹਿ ਵਿਕਾਰੁ॥ ਹੇ ਫਰੀਦਾ!ਦੁਖੁ ਸੁਖੁ ਇਕੁ ਜੈਸਾ ਭਾਵ ਬਰਾਬਰ(ਕਰਿ) ਕਰਕੇ ਸਹਾਰਨਾ ਕਰ, ਦਿਲ (ਤੇ) 'ਤੋਂ, ਕਾਮ ਕ੍ਰੋਧ ਆਦਿ ਵਿਕਾਰੁ (ਲਾਹਿ) ਲਾਹੁਣਾ ਕਰ। ਜਿਵੇਂ ਭਗਤ ਕਬੀਰ ਸਾਹਿਬ ਜੀ ਭਗਤ ਫ਼ਰੀਦ ਸਾਹਿਬ ਜੀ ਨੇ ਵਿਕਾਰ ਦਿਲ 'ਤੋਂ ਲਾਹੁਣਾ ਕੀਤੇ। ਯਥਾ:-ਸੂਖਿ ਅਰਾਧਨੁ ਦੂਖਿ ਅਰਾਧਨੁ; ਬਿਸਰੈ ਨ ਕਾਹੂ ਬੇਰਾ॥ (੭੦੦) ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥) ਸੋਰਠਿ ਮਹਲਾ ੯॥ ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥੧॥) ਸੁਖੁ ਦੁਖੁ ਦੋਨੋ.ਸਮ ਕਰਿ ਜਾਨੈ; ਅਉਰੁ ਮਾਨੁ ਅਪਮਾਨਾ॥) ਜੇ ਭੁਖ ਦੇਹਿ.ਤ ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ॥੩॥) ਜਿਵੇਂ ਸਤਿਗੁਰੂ ਪੰਜਵੇਂ ਅਤੇ ਨੌਂਵੇਂ ਪਾਤਿਸਾਹ ਜੀ ਨੇ ਸ਼ਹੀਦੀ ਦੇਣ ਸਮੇਂ ਸੁਖੁ ਦੁਖੁ ਸਮ ਕਰਕੇ ਸਹਾਰੇ। ਅਲਹ ਭਾਵੈ ਸੋ ਭਲਾ; ਤਾਂ ਲਭੀ ਦਰਬਾਰੁ॥ ੧੦੯॥ (ਅਲਹ) ਅਪਣੀ ਪਦਵੀ ਤੋਂ ਨਾ ਲਹਿਣ ਵਾਲੇ(ਅਲਹ) ਪਾਕ ਪਵਿੱਤ੍ਰ ਵਾਹਿਗੁਰੂ ਜੀ ਨੂੰ ਜੋ(ਭਾਵੈ) ਭਾਉਂਦਾ ਹੈ, ਭਾਵੇਂ ਦੁੱਖ ਦੇਣ(ਸੋ) ਓਸ ਨੂੰ(ਭਲਾ) ਚੰਗਾ ਮਿੱਠਾ ਕਰਕੇ ਮੰਨ, ਤਾਂ (ਦਰਬਾਰੁ) ਵਾਹਿਗੁਰੂ ਜੀ(ਲਭੀ) ਲੱਭਣਗੇ। ਯਥਾ:-ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥

੨੯੪.ਫਰੀਦਾ ਮੈ ਭੋਲਾਵਾ ਪਗ ਦਾ; ਮਤੁ ਮੈਲੀ ਹੋਇ ਜਾਇ॥ (ਪਗ ਅਰਥ ਚਰਨ, ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ 'ਚ, ਪਗ ਪੋਲਾ ਬੋਲੋ ਜੀ) ਇੱਥੇ ਅਧਿਕ ਹੈ(ਪੱਗ) ਪੂਰਨ ਵੈਰਾਗੀ ਤਿਆਗੀ ਰੱਬ ਦੇ ਅਵਤਾਰ ਪੂਰਨ ਭਗਤ ਬਾਬਾ ਸ੍ਰੀ ਫ਼ਰੀਦ ਸਾਹਿਬ ਜੀ, ਅਪਣੇ ਪ੍ਰੇਮੀ ਸਤਿਸੰਗੀਆਂ 'ਚ ਇਸ ਤਰ੍ਹਾਂ ਸਜੇ ਬੈਠੇ ਸਨ, ਜਿਵੇਂ ਤਾਰਿਆਂ 'ਚ ਸੋਹਣਾ ਚੰਦ ਸਜਦਾ ਹੈ।

ਪ੍ਰੇਮੀਆਂ ਨੇ ਆਪ ਜੀ ਦੇ ਪਾਸ ਸ਼ਾਹ ਸਰਫ਼ ਜੀ ਜੀ ਦੇ ਗੁਣ ਕਹੇ, ਕਿਹਾ, "ਆਪ ਜੀ ਨੇ ਉਨ੍ਹਾਂ ਦੀ ਬੜੀ ਪਿਆਰੀ ਸੱਚਿਆਰੀ ਨਿੱਗਰ ਸ਼ੁਭ ਸੇਵਾ ਕੀਤੀ ਹੈ। ਵੇਸਵਾ ਨੂੰ ਅਪਣੀ ਅੱਖ ਦੇ ਕੇ ਅੱਗ ਲਿਆਏ। "ਅਪਣੇ ਮੁਰਸ਼ਦ ਦੇ ਬਚਨ ਸੁਣ ਕੇ, ਆਪ ਜੀ ਰੋ ਪਏ। ਯਥਾ:-ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਮः੨॥ ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥ ਵਾਂਗ ਸ਼ਾਹ ਸਰਫ਼ ਜੀ ਜੀ ਦਾ ਬੜਾ ਭਾਰੀ ਵਿਜੋਗ ਮੰਨਦਿਆਂ ਪ੍ਰੇਮੀਆਂ ਨੂੰ ਉੱਤ੍ਰ ਦਿਤਾ :- ਫਰੀਦਾ ਮੈ ਭੋਲਾਵਾ ਪਗ ਦਾ; ਮਤੁ ਮੈਲੀ ਹੋਇ ਜਾਇ॥ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਅੰਮ੍ਰਿਤ ਬਚਨ ਫ਼ੁਰਮਾਉਂਦੇ ਹਨ:-ਹੇ ਭਾਈ!ਆਪ ਜੀ ਦਾਸਨ ਦਾਸ ਨੂੰ ਕਹਿੰਦੇ ਹੋਂ, ਅਪਣੇ ਗੁਰੂ ਪੀਰ ਜੀ ਦੀ ਬੜੀ ਭਾਰੀ ਸੇਵਾ ਕੀਤੀ ਹੈ, ਪਰ (ਮੈ) ਦਾਸਨ ਦਾਸ ਨੂੰ ਅਪਣੀ ਪਗ ਮੈਲ਼ੀ ਹੋਣ ਦਾ (ਭੋਲਾਵਾ) ਭੁਲੇਖਾ ਹੀ ਰਿਹਾ, ਮੈਲੀ (ਮਤੁ) ਨ ਹੋਇ ਜਾਇ, ਇਸ ਭੁਲੇਖੇ ਕਰਕੇ ਅਪਣੇ ਮੁਰਸ਼ਦ ਗੁਰੂ ਪੀਰ ਜੀ ਦੇ ਚਰਨ-ਕਮਲ, ਅਪਣੀ ਪੱਗ ਨਾਲ ਨਹੀਂ ਝਾੜ੍ਹੇ, ਨਾ ਹੀ ਪੱਗ ਲਾਹ ਕੇ ਉਨ੍ਹਾਂ ਦੇ ਪਰਮ ਪਾਕ ਚਰਨ-ਕਮਲਾਂ 'ਤੇ ਰੱਖੀ। ਦਾਸਨ ਦਾਸ ਨੂੰ ਚਾਹੀਦਾ ਸੀ, ਕਿ ਚਰਨ-ਕਮਲਾਂ 'ਤੇ ਪੱਗ ਰੱਖ ਕੇ ਕਹਿੰਦਾ, "ਹੇ ਪੀਰ ਜੀ!ਮੇਰੀ ਪੱਗ ਦੀ ਲਾਜ ਰੱਖੋ। " ਕਿਤਨਾ ਚੰਗਾ ਹੁੰਦਾ, ਪੱਗ ਅਪਣੇ ਪੀਰ ਜੀ ਦੇ ਪਰਮ-ਪਵਿੱਤ੍ਰ ਪਰਮ-ਪੂਜਨੀਕ ਚਰਨ-ਕਮਲਾਂ ਤੇ ਰੱਖਦਾ। ਜਿਸ ਕਰਕੇ ਦਾਸਨ ਦਾਸ 'ਤੇ ਪੂਰਨ ਮੇਹਰ ਕਰਕੇ ਭਾਰੀ ਪ੍ਰਸੰਨ ਹੁੰਦੇ। ਵਾ ਜਦੋਂ ਅਪਣੇ ਮੁਰਸ਼ਦ ਸ਼ਾਹ ਸਰਫ਼ ਜੀ ਨੂੰ ਮੱਥਾ ਟੇਕਦਾ ਸਾਂ, ਤਦੋਂ ਅਪਣਾ ਮੱਥਾ ਧਰਤੀ 'ਤੇ ਰੱਖ ਕੇ, ਅਪਣੇ ਮੱਥੇ ਨੂੰ ਚਰਨ-ਧੂੜ ਨਹੀਂ ਸੀ ਲਾਉਂਦਾ, ਬਈ ਮੇਰੀ ਪੱਗ ਨੂੰ ਚਰਨ-ਧੂੜ ਲੱਗ ਕੇ ਮੈਲ਼ੀ ਹੋ ਜਾਵੇਗੀ। ਗਹਿਲਾ ਰੂਹੁ ਨ ਜਾਣਈ; ਸਿਰੁ ਭੀ ਮਿਟੀ ਖਾਇ॥ ੨੬॥ ਦਾਸਨ ਦਾਸ ਦਾ(ਗਹਿਲਾ) ਬੇਸਮਝ ਰੂਹੁ ਇਹ (ਨ) ਨਹੀਂ ਸੀ (ਜਾਣਈ) ਜਾਣਦਾ ਕਿ ਜਿਹੜਾ ਸਿਰ ਅਪਣੇ ਮੁਰਸ਼ਦ ਅੱਗੇ ਨਹੀਂ ਝੁਕਦਾ, ਇਸ ਹੰਕਾਰੀ ਸਿਰੁ ਨੂੰ ਭੀ ਮਿਟੀ ਨੇ ਹੀ ਖਾਇ ਜਾਣਾ ਹੈ। ਪ੍ਰੇਮ ਬੇਨਤੀ:- ਐਸੀ ਕਮਾਲ ਜ਼ਮਾਲ ਭਰੀ, ਬੜੀ ਹੀ ਡੂੰਘੀ ਰਮਜ਼ ਨਾਲ ਉਪਦੇਸ਼ ਹੈ। ਸਾਡੇ ਅੰਦਰ ਜੋ ਹੰਗਤਾ ਭਰੇ ਭਾਵ ਹਨ, ਉਨ੍ਹਾਂ ਕਰਕੇ ਅਸੀਂ ਧਰਤੀ 'ਤੇ ਮੱਥਾ ਰੱਖ ਕੇ ਨਹੀਂ ਟੇਕਦੇ, ਚਰਨ-ਧੂੜ ਮੱਥੇ ਨੂੰ ਨਹੀਂ ਲਾਉਂਦੇ। ੨.ਫਰੀਦਾ ਮੈ ਭੋਲਾਵਾ ਪਗ ਦਾ; ਮਤੁ ਮੈਲੀ ਹੋਇ ਜਾਇ॥ ਦੋ ਪਾਰਟੀਆਂ ਇੱਕ ਦੂਜੇ ਦਾ ਕਤਲ ਕਰਦੀਆਂ ਰਹਿੰਦੀਆਂ ਸਨ। ਇੱਕ ਪ੍ਰੇਮੀ ਨੇ ਬੇਨਤੀ ਕੀਤੀ, "ਹੇ ਸਾਂਈਂ ਜੀਓ!ਇਨ੍ਹਾਂ 'ਤੇ ਮੇਹਰ ਕਰੋ, ਇਹ ਆਪੋ ਵਿੱਚੀਂ ਵੱਢ ਕੇ ਮਰ ਜਾਣਗੇ। ਬਾਬਾ ਜੀ ਨੇ ਦੋਹਾਂ ਪਾਰਟੀਆਂ ਨੂੰ ਦੀਵਾਨ 'ਚ ਬੁਲਾ ਕੇ ਖ਼ੂਬ ਪਿਆਰ ਨਾਲ ਅੰਮ੍ਰਿਤ ਰੂਪ ਪਰਮ ਮਨੋਹਰ ਵੈਰਾਗਮਈ ਕੀਰਤਨ ਕੀਤਾ। ਆਪ ਜੀ ਦੇ ਕਰੁਣਾ ਭਰੇ ਅੰਮ੍ਰਿਤ ਰਸੀਲੇ ਨੇਤ੍ਰਾਂ 'ਚੋਂ ਵੈਰਾਗ ਦਾ ਜਲ ਵਹਿ ਤੁਰਿਆ, ਤਾਂ ਸਭ ਸਤਿਸੰਗਤ ਜੀ ਰੋ ਪਏ। ਇਨ੍ਹਾਂ ਦੋਹਾਂ ਪਾਰਟੀਆਂ ਨੇ ਉੱਠ ਕੇ, ਆਪ ਜੀ ਦੇ ਪਰਮ-ਪਵਿੱਤ੍ਰ ਚਰਨ-ਕਮਲ ਫੜ ਲਏ, ਤਾਂ ਰੱਬ ਸਰੂਪ ਉੱਤਮ ਬਕਤੇ ਬਾਬਾ ਫ਼ਰੀਦ ਸਾਹਿਬ ਜੀ ਨੇ ਇਹ ਉਪਦੇਸ਼ ਬਖ਼ਸ਼ਿਆ:-ਫਰੀਦਾ ਮੈ ਭੋਲਾਵਾ ਪਗ ਦਾ; ਮਤੁ ਮੈਲੀ ਹੋਇ ਜਾਇ॥ ਵਾਹਿਗੁਰੂ ਬਾਬਾ ਫਰੀਦਾ

ਸਾਹਿਬ ਜੀ ਨੇ ਆਪ ਦੁਆਰਾ ਕਿਹਾ, ਹੇ ਭਾਈ!(ਮੈ) ਦਾਸਨ ਦਾਸ ਨੂੰ ਪਗ ਦਾ (ਭੋਲਾਵਾ) ਭੁਲੇਖਾ ਹੈ ਕਿ ਮੇਰੀ ਪਗ ਮੈਲੀ (ਮਤੁ) ਨ ਹੋਇ ਜਾਇ, ਆਪਣੀ ਪਾਰਟੀ ਦਾ ਬੰਦਾ ਮਰਨ ਤੋਂ, ਜੇ ਦੂਜੀ ਪਾਰਟੀ ਦਾ ਬੰਦਾ ਨ ਮਾਰਿਆ, ਵਾ ਜੇ ਮੁਕੱਦਮਾ ਹਾਰ ਗਏ ਤਾਂ ਪੱਗ ਮੈਲੀ ਹੋ ਜਾਵੇਗੀ। ਪੱਗ ਮੈਲੀ ਦੇ ਅੰਦੇਸੇ 'ਚ ਇੱਕ ਦੂਜੇ ਦਾ ਸਿਰ ਵੱਢਦੇ ਰਹੇ ਹਾਂ। ਜਿਸ ਪੁਰਖ ਨੂੰ ਆਪਣੀ ਪੱਗ ਮੈਲੀ ਹੋਣ ਦਾ ਸੰਸਾ ਹੈ, ਉਸ ਦੇ ਸਿਰ 'ਤੇ ਕਾਂ ਵਿਸਟਾ ਖਾ ਕੇ, ਅਪਣੀ ਚੁਝ ਸਵਾਰੇਗਾ। ਯਥਾ:- ਜਿਹ ਸਿਰਿ; ਰਚਿ ਰਚਿ ਬਾਧਤ ਪਾਗ॥ ਸੋ ਸਿਰੁ; ਚੁੰਚ ਸਵਾਰਹਿ ਕਾਗ॥੧॥) ਗਹਿਲਾ ਰੂਹੁ ਨ ਜਾਣਈ; ਸਿਰੁ ਭੀ ਮਿਟੀ ਖਾਇ॥ ੨੬॥ (ਗਹਿਲਾ) ਬੇਸਮਝ ਰੂਹੁ (ਨ) ਨਹੀਂ (ਜਾਣਈ) ਜਾਣਦਾ ਕਿ ਮੇਰੇ ਸਿਰੁ ਨੂੰ ਭੀ ਮਿਟੀ ਨੇ ਹੀ ਖਾਇ ਜਾਣਾ ਹੈ। ਦੋਹਾਂ ਪਾਰਟੀਆਂ ਨੇ ਸ੍ਰੀ ਫ਼ਰੀਦ ਸਾਹਿਬ ਜੀ ਦੇ ਚਰਨ ਧੋ ਕੇ ਪੀਤੇ, ਸਤਿਸੰਗੀ ਬਣ ਕੇ ਨਿਹਾਲ ਹੋਏ। ਐਸੀਆਂ ਕਮਾਲ ਜਮਾਲ ਭਰੀਆਂ ਡੂੰਘੀਆਂ ਰਮਜ਼ਾਂ ਸਦਾ ਲਈ, ਸਾਡੇ ਵਰਗੇ ਮਹਾਨ ਪਾਪੀ ਜੀਆਂ ਨੂੰ ਤਾਰਦੀਆਂ ਰਹਿਣਗੀਆਂ। ਧੰਨ ਬਾਬਾ ਫ਼ਰੀਦ ਸਾਹਿਬ ਜੀ।

੨੯੫.ਵਾਹਿਗੁਰੂ॥ ੧. ਫਰੀਦਾ.ਕਾਲੇ ਮੈਡੇ ਕਪੜੇ; ਕਾਲਾ ਮੈਡਾ ਵੇਸੁ॥ ਵਾਹਿਗੁਰੂ ਫਰੀਦਾ ਸਾਹਿਬ ਜੀ ਅਕਾਲ ਪੁਰਖ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਹੇ ਵਾਹਿਗੁਰੂ!(ਮੈਡੇ) ਦਾਸਨ ਦਾਸ ਦੇ ਕਾਲੇ ਕਪੜੇ ਪਹਿਰੇ ਹੋਏ ਹਨ, ਜਿਸ ਕਰਕੇ (ਮੈਡਾ) ਦਾਸਨ ਦਾਸ ਦਾ(ਵੇਸੁ) ਪਹਿਰਾਵਾ ਵੀ ਕਾਲਾ ਹੈ। ਗੁਨਹੀ ਭਰਿਆ.ਮੈ ਫਿਰਾ; ਲੋਕੁ ਕਹੈ ਦਰਵੇਸੁ॥ ੬੧॥ (ਮੈ) ਦਾਸਨ ਦਾਸ(ਗੁਨਹੀ) ਗੁਨਾਹਾਂ ਦਾ ਭਰਿਆ(ਫਿਰਾ) ਫਿਰਦਾ ਹਾਂ, ਉੱਪਰੋਂ ਫ਼ੱਕਰਾਂ ਵਾਲਾ ਲਿਬਾਸ ਦੇਖ ਕੇ, ਲੋਕੁ(ਦਰਵੇਸੁ) ਫ਼ੱਕਰ(ਕਹੈ) ਕਹਿੰਦੇ ਹਨ। ਅਤੀ ਹੀ ਡੂੰਘੀ ਨਿਮ੍ਰਤਾ ਨਾਲ ਕਿਹਾ ਹੈ, ਹੇ ਵਾਹਿਗੁਰੂ ਜੀ!ਦਾਸਨ ਦਾਸ ਨੂੰ ਗੁਨਾਹਾਂ ਦੇ ਭਰੇ ਨੂੰ ਬਖ਼ਸ਼ ਲਵੋ। ੨.ਫਰੀਦਾ.ਕਾਲੇ ਮੈਡੇ ਕਪੜੇ; ਕਾਲਾ ਮੈਡਾ ਵੇਸੁ॥ ਰੱਬ ਦੇ ਅਵਤਾਰ ਬਾਬਾ ਫ਼ਰੀਦ ਸਾਹਿਬ ਜੀ ਦੀ ਰਸਨਾ 'ਤੇ ਵਾਹਿਗੁਰੂ ਜੀ ਵਸਦੇ ਹਨ। ਆਪ ਜੀ ਧੁਰਾਂ ਦੀ ਗੁਰਬਾਣੀ ਜੀ ਦਾ ਐਸਾ ਪਰਮ ਮਨੋਹਰ ਰਸ-ਭਿੰਨਾ ਅੰਮ੍ਰਿਤ ਵੈਰਾਗਮਈ ਕੀਰਤਨ ਕਰਦੇ, ਅੰਮ੍ਰਿਤ ਦੀਆਂ ਨਦੀਆਂ ਵਹਿ ਤੁਰਦੀਆਂ। ਜਿਸ 'ਚ ਬੜੀਆਂ ਭਾਰੀਆਂ ਗੂੜ੍ਹੀਆਂ ਰਮਜ਼ਾਂ ਭਰਿਆ ਉਪਦੇਸ਼ ਹੈ। ਕੀਰਤਨ ਸੁਣ ਕੇ ਪ੍ਰੇਮੀਆਂ ਨੂੰ ਅੰਦਰ ਬਾਹਰ ਬਾਬਾ ਫ਼ਰੀਦ ਸਾਹਿਬ ਜੀ ਦੇ ਦਰਸ਼ਨ ਹੋਣ ਲੱਗ ਜਾਂਦੇ। ਇੱਕ ਦੰਭੀ ਦੇ ਬਹੁਤ ਸਾਰੇ ਚੇਲੇ ਸਨ। ਬਾਬਾ ਜੀ ਦੇ ਖ਼ਾਸ ਪ੍ਰੇਮੀ ਨੇ, ਇਨ੍ਹਾਂ ਦੀ ਬਾਬਾ ਜੀ 'ਤੇ ਸ਼ਰਧਾ ਬੰਨ੍ਹਾ ਕੇ ਕਿਹਾ"ਚੱਲੋ ਆਪਾਂ ਬਾਬਾ ਜੀ ਦੇ ਸੁੰਦਰ ਦਰਸ਼ਨ ਕਰੀਏ। "ਦੰਭੀ ਕਿਹਾ, "ਮੇਰੇ 'ਚ ਗੁਨਾਹ ਬਹੁਤੇ ਹਨ, ਜਿਸ ਕਰਕੇ ਮੈਨੂੰ ਲੱਜਿਆ ਆਉਂਦੀ ਹੈ। ਮੈਨੂੰ ਬਾਬਾ ਜੀ ਤਾੜਨਗੇ, ਇਸ ਲਈ ਡਰਦਾ ਹਾਂ। " ਪ੍ਰੇਮੀ ਜੀ ਨੇ ਕਿਹਾ, "ਆਪਾਂ ਦੀਵਾਨ 'ਚ ਮਗਰ ਬੈਠ ਕੇ ਕੀਰਤਨ 'ਤੇ ਭੋਗ ਤੋਂ ਪਹਿਲਾਂ ਹੀ ਉੱਠ ਕੇ ਆ ਜਾਵਾਂਗੇ। " ਦੰਭੀ ਚੇਲਿਆਂ ਸਮੇਤ, ਦੀਵਾਨ 'ਚ ਆ ਕੇ ਬੈਠ ਗਿਆ। ਕੀਰਤਨ ਸੁਣ ਕੇ ਐਸਾ ਟਿਕਾਅ ਬੱਝਾ, ਉੱਠ ਹੀ ਨ ਸਕਿਆ। ਜੇ ਕਿਸੇ ਨੂੰ ਉਸ ਦੇ ਚੇਲਿਆਂ ਕੋਲ਼, ਉਸ ਦੀ ਗ਼ਲਤੀ ਦੱਸੀ ਜਾਵੇ ਤਾਂ ਉਹ ਖਿਝਦਾ ਲੜਦਾ, ਅਪਣੀ ਹੱਤਕ ਮੰਨਦਾ ਸੀ।

ਬਾਬਾ ਫ਼ਰੀਦ ਸਾਹਿਬ ਜੀ ਨੇ ਐਸੀਆਂ ਗੂੜ੍ਹੀਆਂ ਰਮਜ਼ਾਂ ਦੁਆਰਾ, ਉਸ ਨੂੰ ਸਵਾਰਿਆ, ਜਿਨ੍ਹਾਂ 'ਚ ਸਦਾ ਲਈ, ਦੰਭੀ ਮਨ ਸਵਾਰਨ ਦਾ ਉਪਦੇਸ਼ ਹੈ। ਜੋ ਸਦਾ ਅੰਮ੍ਰਿਤ ਬ੍ਰਹਮਾਨੰਦ ਬਖ਼ਸ਼ਦਾ ਰਹੇਗਾ। ਬਾਬਾ ਜੀ ਨੇ ਅੰਮ੍ਰਿਤ ਕੀਰਤਨ ਕਰਕੇ, ਉਸ ਦਾ ਮਨ ਪ੍ਰੇਮ 'ਚ ਢਾਲ਼ ਕੇ, ਅਖ਼ੀਰ 'ਤੇ ਇਸ ਸਲੋਕ ਦੀ ਸੱਟ ਮਾਰੀ:- ਫਰੀਦਾ.ਕਾਲੇ ਮੈਡੇ ਕਪੜੇ; ਕਾਲਾ ਮੈਡਾ ਵੇਸੁ॥ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ.ਫ਼ੁਰਮਾਉਂਦੇ ਹਨ:-(ਮੈਡੇ) ਦਾਸਨ ਦਾਸ ਮਹਾਂ ਪਾਪੀ ਪਖੰਡੀ ਦੇ, ਪਾਪਾਂ ਰੂਪੀ ਕਾਲੇ ਕਪੜੇ ਪਹਿਨੇ ਹੋਏ ਹਨ, (ਮੈਡਾ) ਦਾਸਨ ਦਾਸ ਦਾ ਪਾਪਾਂ ਰੂਪ ਵੇਸੁ ਵੀ ਕਾਲਾ ਹੈ। ਵਾ:-( ਕਾਲਾ ਮੈਡਾ ਵੇਸੁ) ਜਿਵੇਂ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ ਅੰਮ੍ਰਿਤ ਛਕਣ ਵਾਲੇ ਸਿੰਘਾਂ ਦਾ ਖ਼ਾਲਸਾ ਵੇਸੁ ਸਤਿਗੁਰਾਂ ਦਾ ਵੇਸੁ ਹੈ। ਖ਼ਾਲਸਾ ਮੇਰੋ ਰੂਪ ਹੈ ਖਾਸ॥ ਤਿਵੇਂ ਕਾਲਾ ਮੈਡਾ ਵੇਸੁ॥ ਇਉਂ ਜਿਨ੍ਹਾਂ ਨੇ ਮੇਰੇ ਪੈਰ ਧੋ ਕੇ ਪੀਤੇ ਹਨ। ਜਿੱਥੇ ਮੈਂ ਬਹਿੰਦਾ ਹਾਂ, ਹਜ਼ਾਰਾਂ ਦੀ ਗਿਣਤੀ 'ਚ ਮੇਰੇ ਉਦਾਲੇ, ਕਾਲੇ ਬਸਤ੍ਰਾਂ ਵਾਲੇ ਮੇਰੇ ਚੇਲੇ ਬੈਠਦੇ ਹਨ। ਇਹ ਪਾਪੀ ਚੇਲਿਆਂ ਰੂਪੀ ਮੇਰੇ ਵੇਸੁ ਵੀ ਕਾਲਾ ਹੈ।

ਗੁਨਹੀ ਭਰਿਆ.ਮੈ ਫਿਰਾ; ਲੋਕੁ ਕਹੈ ਦਰਵੇਸੁ॥ ੬੧॥ (ਮੈ) ਦਾਸਨ ਦਾਸ(ਗੁਨਹੀ) ਗੁਨਾਹਾਂ ਭਰਿਆ(ਫਿਰਾ) ਫਿਰਦਾ ਹੈ, ਪਰ ਲੋਕੁ(ਦਰਵੇਸੁ) ਫ਼ੱਕਰ ਫ਼ਕੀਰ ਸਾਂਈਂ (ਕਹੈ) ਕਹਿੰਦੇ ਹਨ। ਜਦੋਂ ਆਪ ਜੀ ਨੇ ਇਸ ਸਲੋਕ ਦਾ ਵੈਰਾਗਮਈ, ਅੰਮ੍ਰਿਤ ਰੂਪ ਪਰਮ-ਪਵਿੱਤ੍ਰ ਮਨੋਹਰ ਕੀਰਤਨ ਕੀਤਾ ਤਾਂ ਉਸ ਦੰਭੀ ਨੂੰ ਅੰਦਰ ਬਾਹਰ ਫ਼ਰੀਦ ਸਾਹਿਬ ਜੀ ਦੇ ਦਰਸ਼ਨ ਹੋਣ ਲੱਗੇ। ਲੂੰ ੨ ਕਰਕੇ ਧੰਨ ਬਾਬਾ ਫ਼ਰੀਦ ਸਾਹਿਬ ਜੀ ਬਾਰ ੨ ਕਹਿਣ ਲੱਗਾ। ਲੋਕ ਲਾਜ ਛੱਡ ਕੇ ਚਰਨ-ਕਮਲ ਫੜ ਕੇ, ਘਿਘਿਆ ਕੇ ਕਿਹਾ, "ਬਾਬਾ ਜੀ!ਆਪ ਜੀ ਤਾਂ ਨਿਰਮਲ ਉੱਜਲ ਪਰਉਪਕਾਰੀ ਰੱਬ ਸਰੂਪ ਹੋਂ। ਮੇਰੇ ਦਿਲ ਦੀ ਮੈਲ਼ ਕੱਟਣ ਲਈ ਐਨੀ ਨਿਮ੍ਰਤਾ ਸਹਿਤ, ਅੰਮ੍ਰਿਤ ਰੂਪ ਪਰਮ ਮਨੋਹਰ ਰਸ ਭਿੰਨਾ ਗੁਰਬਾਣੀ ਦਾ ਕੀਰਤਨ ਕੀਤਾ ਹੈ। ਮੇਰੇ ਗੁਨਾਹ ਬਖ਼ਸ਼ੋ ਦਾਸਨ ਦਾਸ ਨੂੰ ਅਪਣਾ ਮੁਰੀਦ ਬਣਾਉ।"ਚਰਨ-ਕਮਲ ਧੋ ਪੀਤੇ, ਗੁਰਮੰਤ੍ਰ ਉਪਦੇਸ਼ ਲੈ ਕੇ ਕਮਾਇਆ, ਚੇਲਿਆਂ ਸਮੇਤ ਤਰ ਗਿਆ। ਧੰਨ ਬਾਬਾ ਫ਼ਰੀਦ ਸਾਹਿਬ ਜੀ।

੨੯੬.ਵਾਹਿਗੁਰੂ॥ ਫਰੀਦਾ. ਬੁਰੇ ਦਾ ਭਲਾ ਕਰਿ; ਗੁਸਾ ਮਨਿ ਨ ਹਢਾਇ॥ ੧. ਉੱਤਮ ਬਕਤੇ ਧੰਨ ਬਾਬਾ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਆਪਣੇ ਮਨ ਨੂੰ ਸ਼ੁਭ ਸੱਚਾ ਉਪਦੇਸ਼ ਦਿੰਦੇ ਹਨ:-ਹੇ ਮਨ!ਬੁਰੇ ਦਾ ਭਲਾ ਕਰਿ। ਬੁਰੇ ਦੀ ਬੁਰਿਆਈ ਦੇਖ ਕੇ ਮਨਿ ਤੇ ਗੁਸਾ ਨ(ਹਢਾਇ) ਹੰਢਾ ਭਾਵ ਲਿਆ। ਸਤਿਗੁਰਾਂ ਦਾ ਮਤਿ ਸ੍ਰਬੱਤ ਦੇ ਭਲੇ ਦਾ ਹੈ:-ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸ੍ਰਬੱਤ ਦਾ ਭਲਾ।) ਬੁਰੇ ਨਾਲ ਸਭ ਕਰਨ ਬੁਰਿਆਈ, ਮੁਆਫ ਕਰਨ ਕਈ ਸਿਆਣੇ। ਬੁਰੇ ਨਾਲ ਫਿਰ ਨੇਕੀ ਕਰਨੀ, ਇਹ ਗੁਰੂ ਨਾਨਕ ਜਾਣੇ। ਕਰ ਭਲਾ ਹੋ ਭਲਾ, ਅੰਤ ਭਲੇ ਦਾ ਭਲਾ। ਸ੍ਰਬੱਤ ਦੇ ਭਲੇ ਅਨੁਸਾਰ ਜੇ ਕੋਈ ਤੇਰਾ ਬੁਰਾ ਕਰੇ ਤੂੰ ਉਸ ਦਾ ਭੀ ਭਲਾ ਕਰ।

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ੭੮॥ ਤੇਰੀ ਦੇਹੀ ਨੂੰ ਰੋਗੁ(ਨ) ਨਹੀਂ(ਲਗਈ) ਲੱਗੇਗਾ, ਆਪਣੇ ਪਲੈ 'ਚ ਸਭੁ ਕਿਛੁ ਪਾਇ ਲਵੇਂਗਾ। ਜਿਵੇਂ ਪੂਰਨ ਸੰਤ ਮਹਾਂਪੁਰਸ਼ ਭਗਤ ਜੈਦੇਵ ਜੀ ਨੇ, ਆਪਣੇ ਹੱਥ ਵੱਢਣ ਵਾਲੇ ਨੀਚ ਚੰਡਾਲਾਂ ਨੂੰ ਖਿਮਾ ਕਰਕੇ ਭਲਾ ਕੀਤਾ। ਭਗਤ ਜੀ ਦੀ ਨਿੰਦਾ ਕਰਕੇ ਧਰਤੀ 'ਚ ਗਰਕ ਗਏ। ਭਗਤ ਜੀ ਨੇ ਪਛੁਤਾਵਾ ਕਰਦਿਆਂ ਦੋਵੇਂ ਟੁੰਡ ਮਲ਼ਦਿਆਂ ਕਿਹਾ, "ਕਾਹਨੂੰ ਗਰਕ ਹੋਣੇ ਸੀ। " ਤਾਂ ਭਗਤ ਜੀ ਦੇ ਦੋਵੇਂ ਟੁੰਡ ਹਰੇ ਹੋ ਗਏ। ਯਥਾ:- ਸੂਕੇ ਹਰੇ ਕੀਏ; ਖਿਨ ਮਾਹੇ॥ ਪ੍ਰੇਮ ਪ੍ਰਚਾਰ:-ਗੁੱਸੇ ਕਰਕੇ ਸਾਰੇ ਸੜ ਰਹੇ ਹਨ। ਯਥਾ:- ਕਾਮਿ ਕਰੋਧਿ; ਜਲੈ ਸਭੁ ਕੋਈ॥) ਕਾਮੁ ਕ੍ਰੋਧੁ; ਕਾਇਆ ਕਉ ਗਾਲੈ॥ ਜਿਉ ਕੰਚਨ; ਸੋਹਾਗਾ ਢਾਲੈ॥ ਗੁੱਸਾ ਰੋਗਾਂ 'ਤੇ ਲੜਾਈਆਂ ਦੀ ਜੜ ਹੈ। ਯਥਾ:- ਹੇ ਕਲਿ ਮੂਲ ਕ੍ਰੋਧੰ; ਕਦੰਚ.ਕਰੁਣਾ ਨ ਉਪਰਜਤੇ॥ ਗੁੱਸਾ ਕਰਕੇ ਛੋਟੇ ਵੱਡਿਆਂ ਦਾ ਤ੍ਰਿਸਕਾਰ ਜਾਂ ਕਤਲ ਕਰ ਦਿੰਦੇ ਹਨ। ਵੱਡੇ ਭੀ ਛੋਟਿਆਂ ਨੂੰ ਕ੍ਰੋਧ ਕਰਕੇ ਮਾਰਦੇ ਕੁੱਟਦੇ ਹਨ। ਜ਼ਹਿਰ ਜਿਸ ਭਾਂਡੇ 'ਚ ਹੋਵੇ, ਓਸੇ 'ਚ ਹੀ ਹੁੰਦੀ ਹੈ, ਪਰ ਗੁੱਸਾ ਉਸ ਤੋਂ ਭੀ ਭੈੜਾ ਹੈ, ਕਿਉਂਕਿ ਜਿਹੜਾ ਗੁਸੈਲ਼ਾ ਪੁਰਖ ਹੈ, ਉਹ ਕ੍ਰੋਧ ਦੇ ਬਚਨ ਕਹਿ ਕੇ, ਦੂਜੇ ਨੂੰ ਸਾੜ ਦਿੰਦਾ ਹੈ। ਗੁੱਸਾ ਕਹਿੰਦਾ ਹੈ ਕਿ ਮੈਂ ਅੱਖਾਂ ਵਾਲਿਆਂ ਨੂੰ ਅੰਨ੍ਹੇ ਕਰ ਦਿੰਦਾ ਹਾਂ, ਕੰਨਾਂ ਵਾਲ਼ਿਆਂ ਨੂੰ ਬੋਲ਼ੇ ਕਰ ਦਿੰਦਾ ਹਾਂ। ਯਥਾ:-ਅੰਧ ਕਰਉ ਦ੍ਰਿਗਵੰਤਨ ਕਉ; ਸ੍ਰਵਨਵੰਤਨ ਕਉ ਬਦਰਉ ਕਰ ਡਾਰਉ॥) ਫਰੀਦਾ. ਬੁਰੇ ਦਾ ਭਲਾ ਕਰਿ; ਗੁਸਾ ਮਨਿ ਨ ਹਢਾਇ॥ ੨. ਕਬੀਰ, ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਅਨੁਸਾਰ ਕਿਸੇ ਨੂੰ ਬੁਰਾ ਨਹੀਂ ਸਮਝਣਾ। ਅਪਣਾ ਗੁਸੈਲ਼ਾ ਮਨ ਹੀ ਬੁਰਾ ਹੈ। ਰੱਬ ਰੂਪ ਬਾਬਾ ਜੀ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹਨ:-ਹੇ ਫਰੀਦਾ!ਤੇਰਾ ਗੁਸੈਲ਼ਾ ਮਨ ਹੀ ਬੁਰਾ ਹੈ, ਇਸ ਬੁਰੇ ਮਨ ਦਾ ਭਲਾ ਕਰਿ, ਕਿਵੇਂ?ਗੁਸਾ ਮਨਿ 'ਚ ਨ ਹੰਢਾਇ, ਜਿਵੇਂ ਅਸੀਂ ਬਸਤ੍ਰ ਹੰਢਾਉਂਦੇ ਭਾਵ ਵਰਤਦੇ ਹਾਂ। ਇਸ ਤਰ੍ਹਾਂ ਮਨ 'ਤੇ ਗੁੱਸਾ ਨ ਹੰਢਾਅ। ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ੭੮॥ ਜਿਸ ਗੁੱਸੇ ਕਰਕੇ ਮਨ ਬੁਰਾ ਹੈ, ਦੇਹੀ ਨੂੰ ਬਹੁਤ ਰੋਗ ਲੱਗਦੇ ਹਨ। ਡਾਕਟ੍ਰ ਨੇ ਇੱਕ ਬਜ਼ੁਰਗ ਨੂੰ ਕਿਹਾ, "ਬਾਬਾ ਜਦੋਂ ਤੈਨੂੰ ਗੁੱਸਾ ਆਉਂਦਾ ਹੈ ਤੇਰੀਆਂ ਨਾੜਾਂ ਖਿੱਚੀਆਂ ਜਾਂਦੀਆਂ ਹਨ। ਤੇਰੀ ਦੇਹੀ ਨੂੰ ਕ੍ਰੋਧ ਹੀ ਰੋਗ ਹੈ। ਦੇਹੀ ਨੂੰ ਕ੍ਰੋਧ ਰੂਪੀ ਰੋਗੁ(ਨ) ਨਹੀਂ (ਲਗਈ) ਲੱਗੇਗਾ। ਵਾ ਦੇਹ ਧਾਰਨ ਰੂਪੀ ਰੋਗੁ ਨਹੀਂ ਲੱਗੇਗਾ। ਆਪਣੇ ਰਿਦੇ ਰੂਪੀ ਪਲੈ 'ਚ(ਸਭੁ ਕਿਛੁ) ਰਿੱਧੀਆਂ ਸਿੱਧੀਆਂ, ਪਦਾਰਥ ਸ਼ੁਭ ਗੁਣ ਪੂਰਨ ਪ੍ਰਮਾਤਮਾ ਜੀ ਨੂੰ ਪਾਇ ਲਵੇਂਗਾ। ਜਿਵੇਂ ਬਾਬੇ ਘਨਈਏ ਜੀ ਨੇ ਕ੍ਰੋਧ ਤਿਆਗ ਕੇ, ਨਿਰਵੈਰਤਾ ਕਮਾ ਕੇ, ਸਭ ਕੁੱਝ ਪਾਇਆ। ਯਥਾ:-ਕਹੁ ਨਾਨਕ; ਜਿਨਿ ਠਾਕੁਰੁ ਪਾਇਆ॥ ਸਭੁ ਕਿਛੁ; ਤਿਸ ਕੇ ਗ੍ਰਿਹ ਮਹਿ ਆਇਆ॥

੨੯੭.ਵਾਹਿਗੁਰੂ॥ ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ॥ ੧.ਉੱਤਮ ਬਕਤੇ ਬਾਬਾ ਵਾਹਿਗੁਰੂ ਫਰੀਦਾ ਸਾਹਿਬ ਜੀ, ਅਪਣੇ ਮਨ ਨੂੰ ਵੈਰਾਗਮਈ ਉਪਦੇਸ਼ ਦਿੰਦੇ ਹਨ:-ਹੇ ਫ਼ਰੀਦ!(ਖਾਕੁ) ਮਿੱਟੀ ਨੂੰ ਕਦੇ ਭੁੱਲ ਕੇ ਵੀ ਨ (ਨਿੰਦੀਐ) ਨਿੰਦੀਏ(ਖਾਕੂ) ਮਿੱਟੀ(ਜੇਡੁ) ਜਿੱਡਾ ਵੱਡਾ

ਹੋਰ ਕੋਇ ਵੀ(ਨ) ਨਹੀਂ ਹੈ। ਮਿੱਟੀ 'ਚੋਂ ਹੀ ਛੱਤੀਹ ਪ੍ਰਕਾਰ ਦੇ ਭੋਜਨ ਬ੍ਰਿਛ, ਫਲ ਸੋਨਾ ਚਾਂਦੀ ਲੋਹਾ ਹੀਰੇ ਆਦਿ ਸਭ ਤਰ੍ਹਾਂ ਦੇ ਪਦਾਰਥਾਂ ਦੀ ਉਤਪਤੀ ਹੁੰਦੀ ਹੈ।

ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ॥੧੭॥ ੧.ਘਣਾ ਵੈਰਾਗਮਈ ਉਪਦੇਸ਼ ਹੈ ਕਿ ਇਹ ਮਿੱਟੀ ਨਿਮ੍ਰਤਾ ਸਹਿਤ, (ਜੀਵਦਿਆ) ਜਿਉਂਦਿਆਂ ਦੇ ਪੈਰਾ ਦੇ (ਤਲੈ) ਥੱਲੇ ਹੈ, (ਮੁਇਆ) ਮਰਨ ਤੋਂ ਉਪਰਿ ਹੋਇ ਜਾਂਦੀ ਹੈ। ਇਸ ਲਈ ਹੇ ਮਨ!ਮਿੱਟੀ ਨੂੰ ਨ ਨਿੰਦਣਾ ਕਰ। ਵਾਹਿਗੁਰੂ॥ ਇਸ'ਚ ਮਹਾਂਪੁਰਸ਼ਾਂ ਦੀ ਬੜੀ ਡੂੰਘੀ ਰਮਜ਼ ਹੈ। ਪ੍ਰਤੱਖ ਖ਼ਾਕ ਤੋਂ ਗੁਣ ਗ੍ਰੈਹਣ ਕੀਤਾ ਹੈ। ਸਭਨਾਂ ਦੀਆਂ ਤਲ਼ੀਆਂ ਦੇ ਥੱਲੇ ਪੈ ਜਾਵੇ ਭਾਵ ਸਭ ਦੀ ਖ਼ਾਕ ਬਣ ਜਾਵੇ। ਉਹ ਸਮਾਂ ਜਣਾਇਆਂ ਹੈ, ਜਿਸ ਸਮੇਂ ਦੇਹ ਨੇ ਮਿੱਟੀ ਬਣ ਜਾਣਾ ਹੈ। ਯਥਾ:- ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥ ਇਸ ਲਈ ਇਸ ਦੇਹ ਦਾ ਹੰਕਾਰ ਨਹੀਂ ਕਰਨਾ ਚਾਹੀਦਾ।

ਫਰੀਦਾ.ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ॥ ੨. ਰੱਬ ਰੂਪ ਬਾਬਾ ਫ਼ਰੀਦ ਸਾਹਿਬ ਜੀ ਅਪਣੇ ਮਨ ਨੂੰ ਉਪਦੇਸ਼ ਦਿੰਦੇ ਹਨ:-ਹੇ ਫਰੀਦਾ!ਸਤਿਗੁਰਾਂ ਦੀ (ਖਾਕੁ) ਚਰਨ-ਧੂੜ ਨੂੰ ਨ (ਨਿੰਦੀਐ) ਨਿੰਦੀਏ, (ਖਾਕੂ) ਚਰਨ-ਧੂੜ(ਜੇਡੁ) ਜਿਡਾ ਵੱਡਾ ਹੋਰਕੋਇ ਵੀ(ਨ) ਨਹੀ ਹੈ। ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ॥੧੭॥ ੨. ਜਿਹੜਾ ਔਗੁਣੀ ਜੀਵ ਰੱਬ ਵੱਲੋਂ ਮੁਇਆ ਨਾਸਤਕ, ਸਭ ਦੇ ਪੈਰਾ ਦੇ (ਤਲੈ) ਥੱਲੇ ਹੈ ਭਾਵ ਪੈਰਾਂ ਹੇਠ ਰੁਲ਼ ਰਿਹਾ ਹੈ, ਉਹ ਸਤਿਗੁਰਾਂ ਦੀ ਚਰਨ-ਧੂੜ ਪ੍ਰਾਪਤ ਕਰਕੇ(ਜੀਵਦਿਆ) ਜਿਉਂਦਿਆਂ ਦੀ ਗਿਣਤੀ 'ਚ ਅਮਰ ਹੋ ਕੇ, ਸਭ ਤੋਂ ਉਪਰਿ ਹੋਇ ਜਾਂਦਾ ਹੈ। ਜਿਵੇਂ ਭਗਤ ਸਧਨਾ ਜੀ।

ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ॥ ੩. ਬਾਬਾ ਫਰੀਦਾ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਭਾਈ!ਸਾਧੂਆਂ ਦੀ ਖਾਕੁ ਬਨਣ ਦੀ (ਨਿੰਦੀਐ) ਨਿੰਦਾ ਨ ਕਰੋ, ਬਈ ਸਾਨੂੰ ਲੋਕ ਕੀ ਕਹਿਣਗੇ?ਬਈ ਇਹ ਐਡਾ ਵੱਡਾ ਅਮੀਰ ਹੋ ਕੇ ਵੀ, ਖਾਕ ਬਣ ਕੇ, ਸਾਧੂਆਂ ਦੀ ਸ਼ੁਭ ਸੇਵਾ ਕਰਦਾ ਹੈ। ਮਹਾਂਪੁਰਸ਼ਾਂ ਦੀ (ਖਾਕੂ) ਖਾਕ ਬਨਣ (ਜੇਡੁ) ਜਿਡਾ ਵੱਡਾ ਹੋਰ ਕੋਇ ਵੀ ਲਾਹਾ(ਨ) ਨਹੀਂ ਹੈ। ਯਥਾ:-ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥) ਸਰਬ ਕੀ ਰੇਣ ਹੋਵੀਜੈ॥ ਆਪੁ ਮਿਟਾਇ ਮਿਲੀਜੈ॥ ਵਾਹਿਗੁਰੂ ਜੀ ਦੀ ਪ੍ਰਾਪਤੀ, ਸੰਤਾਂ ਸਾਧੂਆਂ ਸਤਿਗੁਰਾਂ ਦੀ ਚਰਨ-ਧੂੜ ਬਨਣ 'ਚ ਹੀ ਹੈ। ਸੋ ਸਭ ਦੀ ਚਰਨ-ਧੂੜ ਬਨਣ ਦੇ, ਬੇਅੰਤ ਹੀ ਫ਼ਾਇਦੇ ਹਨ। ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ॥੧੭॥ ੩. ਮਹਾਤਮਾ ਦੇ (ਪੈਰਾ) ਚਰਨਾਂ ਦੇ (ਤਲੈ) ਤਲ਼ੀਆਂ ਦੀ ਖਾਕ ਉਡ ਕੇ, (ਜੀਵਦਿਆ) ਜਿਉਂਦਿਆਂ ਅਤੇ (ਮੁਇਆ) ਮਰਿਆਂ ਉਪਰਿ (ਹੋਇ) ਹੋ ਕੇ ਭਾਵ ਪੈ ਕੇ, ਪਵਿੱਤ੍ਰ ਕਰਦੀ ਹੈ। ਜਿਵੇਂ ਇੱਕ ਮਰਿਆ ਬੰਦਾ, ਅਪਣੇ ਘਰ ਅੱਗੇ ਪਿਆ ਸੀ। ਸਾਧੂਆਂ ਦੀ ਮੰਡਲੀ ਕੀਰਤਨ ਕਰਦੀ ਕੋਲ਼ ਦੀ ਲੰਘੀ, ਚਰਨ ਧੂੜ ਉਪਰ ਪੈਣ ਤੋਂ ਸੱਚਖੰਡ ਜਾ ਵਸਿਆ।

ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ॥ ੪. ਫ਼ਰੀਦ ਸਾਹਿਬ ਜੀ ਕਹਿੰਦੇ ਹਨ:- ਸਤਿਗੁਰਾਂ ਦੀ ਜੋ ਖਾਕੁ ਬਣੇ ਹਨ, ਉਹ ਕਿਸੇ ਨੂੰ (ਨਿੰਦੀਐ) ਨਿੰਦਣਾ (ਨ) ਨਹੀ ਕਰਦੇ। ਇਸ

ਲਈ ਉਨ੍ਹਾਂ ਦੀ ਨਿੰਦਾ ਨ ਕਰੋ। ਉਨ੍ਹਾਂ 'ਚ ਸਾਰੇ ਹੀ ਗੁਣ ਹਨ। ਯਥਾ:- ਸਗਲ ਗੁਣ.ਅਵਗੁਣੁ ਨ ਕੋਈ; ਹੋਹਿ ਨੀਤਾ ਨੀਤਾ॥ ਸਤਿਗੁਰਾਂ ਦੀ (ਖਾਕੂ) ਖਾਕ ਬਣੇ ਹੋਏ, ਮਹਾਂਪੁਰਸ਼ਾਂ (ਜੇਡੁ) ਜਿਡਾ ਵੱਡਾ, ਹੋਰ ਕੋਇ ਵੀ ਦੰਭੀ ਗੁਰੂ (ਨ) ਨਹੀਂ ਹੋ ਸਕਦਾ, ਉਹ ਸਭ ਤੋਂ ਉੱਚੇ ਸੁੱਚੇ ਹਨ। ਯਥਾ:- ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥)

ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ॥੧੭॥ ਸਤਿਗੁਰਾਂ ਦੇ (ਪੈਰਾ) ਚਰਨਾਂ ਦੇ (ਤਲੈ) ਤਲੇ ਦੀ ਖਾਕ ਬਣੇ ਮਹਾਂਪੁਰਸ਼ ਵਾਹਿਗੁਰੂ ਜੀ ਨਾਲ ਅਭੇਦ ਹੋ ਕੇ, ਅਮਰ ਹੋ ਕੇ (ਜੀਵਦਿਆ) ਜਿਉਂਦਿਆਂ ਦੀ ਗਿਣਤੀ 'ਚ ਹੋ ਗਏ। ਯਥਾ:- ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥ ਅਤੇ (ਮੁਇਆ) ਮਰਣ ਤੋਂ ਉਪਿਰ (ਹੋਇ) ਹੋ ਗਏ। ਯਥਾ:- ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜਿਵੇਂ ਸ੍ਰੀ ਕਬੀਰ ਸਾਹਿਬ ਜੀ। ਵਾ ਮੁਇਆ ਉਪਰਿ ਹੋਇ॥੧੭॥ ਸਤਿਗੁਰਾਂ ਲਈ(ਮੁਇਆ) ਮਰ ਕੇ ਭਾਵ ਸ਼ਹੀਦ ਹੋ ਕੇ, ਸਭ ਤੋਂ ਉਪਿਰ (ਹੋਇ) ਹੋ ਗਏ, ਸ਼ਹੀਦਾਂ 'ਚ ਗਿਣੇ ਗਏ। ਸਾਰਾ ਜੱਗ ਉਨ੍ਹਾਂ ਦਾ ਜਸ ਕਰਦਾ ਹੈ। ਜਿਵੇਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਆਦਿ।

੨੯੮.ਵਾਹਿਗੁਰੂ॥ ਵਾਹਿਗੁਰੂ ਬਾਬਾ ਫ਼ਰੀਦ ਸਾਹਿਬ ਜੀ ਜੰਗਲ਼ 'ਚ ਬੰਦਗੀ ਕਰਦੇ ਸਨ। ਇਨ੍ਹਾਂ ਦੇ ਪਰਮ ਮਿੱਤ੍ਰ ਭਾਈ ਜੱਸੇ ਜੀ ਨੇ ਇਨ੍ਹਾਂ ਪਾਸ ਆ ਕੇ, ਕੁੱਝ ਖਾਣ ਨੂੰ ਮੰਗਿਆ, ਤਾਂ ਕਿਹਾ, ਫਰੀਦਾ.ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ੧. ਬਾਬਾ ਵਾਹਿਗੁਰੂ ਫਰੀਦਾ ਸਾਹਿਬ ਜੀ ਕਹਿੰਦੇ ਹਨ:- ਹੇ ਪਰਮ ਪਿਆਰੇ(ਮਿਤਾ) ਮਿੱਤ੍ਰ ਜੱਸੇ ਜੀ! ਆਪ ਜੀ ਦੇ(ਆਇੜਿਆਂ) ਆਇਆਂ, ਜੇ (ਮੈ) ਦਾਸਨ ਦਾਸ ਪਾਸ ਪਦਾਰਥ (ਹੋਦਾ) ਹੁੰਦਾ, ਆਪ ਜੀ ਪਾਸੋਂ(ਵਾਰਿਆ) ਵਰਜ ਕੇ ਭਾਵ ਲੁਕਾ ਕੇ ਜੇ ਰੱਖਦਾ ਤਾਂ, ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥ ੧.ਦਾਸਨ ਦਾਸ ਦਾ(ਹੇੜਾ) ਸ੍ਰੀਰ ਇਉਂ(ਜਲੈ) ਜਲ਼ ਜਾਵੇ, ਜਿਉ(ਅੰਗਾਰਾ) ਮੱਚਦੇ ਅੰਗਿਆਰਾਂ ਉਪਰਿ ਮਜੀਠ ਸੜਦਾ ਹੈ।

ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ੨. ਬਾਬਾ ਵਾਹਿਗੁਰੂ ਫਰੀਦਾ ਸਾਹਿਬ ਜੀ ਪ੍ਰੇਮ ਨਿਮ੍ਰਤਾ ਨਾਲ ਸਨਮੁਖ ਪ੍ਰੇਮ ਬੇਨਤੀ ਕਹਿੰਦੇ ਹਨ:-ਹੇ ਪਰਮ(ਮਿਤਾ) ਮਿੱਤ੍ਰ ਅਕਾਲ ਪੁਰਖ ਜੀ!ਜੇ (ਮੈ) ਦਾਸਨ ਦਾਸ ਇਹ ਜਾਣਦਾ ਹੁੰਦਾ ਕਿ ਆਪ ਜੀ, ਸਭ ਅਕਾਰਾਂ, ਦਾਸਨ ਦਾਸ ਦੇ ਦਿਲ'ਚ ਹੀ(ਆਇੜਿਆਂ) ਆਏ ਹੋਇ ਹੋਂ, ਭਾਵ ਦਿਲ 'ਚ ਹੀ ਵਸ ਰਹੇ ਹੋਂ, ਤਾਂ ਆਪ ਜੀ ਤੋਂ (ਵਾਰਿਆ) ਕੁਰਬਾਨ (ਹੋਦਾ) ਹੁੰਦਾ। ਕਿਵੇਂ ਕੁਰਬਾਨ ਹੁੰਦਾ?

ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥ ੨. ਮੇਰਾ (ਹੇੜਾ) ਸ੍ਰੀਰ ਆਪ ਜੀ ਤੋਂ ਇਉਂ ਕੁਰਬਾਨ ਹੁੰਦਾ(ਜਿਉ) ਜਿਵੇਂ ਮਜੀਠ ਅੰਗਾਰਾ ਉਪਰਿ(ਜਲੈ) ਸੜਦਾ ਹੈ।

ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ੩. ਬਾਬਾ ਫ਼ਰੀਦ ਸਾਹਿਬ ਜੀ ਜੈਸੀ ਕਿਸੇ ਨੇ ਵੀ ਜੋਧੜੀ ਮੇਹਨਤ ਬੰਦਗੀ, ਮੁਸੱਕਤ ਘਾਲ਼ ਕਮਾਈ ਨਹੀਂ ਕੀਤੀ। ੩੬ ਸਾਲ ਮੇਹਨਤ ਕਰਦਿਆਂ ਸ੍ਰੀਰ ਸੁੱਕ ਕੇ ਹੱਡੀਆਂ ਹੀ ਰਹਿ ਗਈਆਂ। ਵਿਛੋੜੇ 'ਚ ਰੰਗ ਕਾਲ਼ਾ ਹੋ ਗਿਆ। ੨੪

ਵਰ੍ਹੇ ਦੀ ਘਾਲ ਕਮਾਈ ਮਗਰੋ, ਬਾਰ੍ਹਾਂ ਵਰ੍ਹੇ ਰੱਬ ਰੂਪ ਪੀਰ ਸ਼ਾਹ ਸਰਫ਼ ਜੀ ਦੀ, ਬੜੀ ਭਾਰੀ ਨਿੱਗਰ ਸ਼ੁਭ ਸੱਚੀ ਸੇਵਾ ਕਰਕੇ, ਪਰਮ-ਪ੍ਰਸੰਨਤਾ ਲਈ। ਅਤੀ ਹੀ ਠੰਢ 'ਚ ਅੱਗ ਬੁਝ ਗਈ, ਅਪਣੇ ਪੀਰ ਜੀ ਲਈ, ਅੱਗ ਲੈਣ ਗਏ। ਅੱਗ ਦੇ ਬਦਲੇ ਭਾਵੇਂ ਅੱਖ ਕੱਢ ਕੇ ਦਿਤੀ, ਪਰ ਸੀ ਨਹੀਂ ਉਚਾਰੀ। ਅਪਣੇ ਬ੍ਰਹਮ-ਵਿੱਦਿਆ ਦੇ ਦਾਤੇ ਨਾਲ ਇਤਨਾ ਗਾੜ੍ਹਾ ਦਿਲੀ ਪ੍ਰੇਮ ਸੀ, ਜਿਸ ਪ੍ਰੇਮ 'ਚ ਨਿਰਯਤਨ ਗੁਰਬਾਣੀ ਫ਼ੁਰੀ। ਪੀਰ ਜੀ ਦਾ ਕੁਦਰਤੀ ਵਿਛੋੜਾ ਪੈ ਗਿਆ। ਸ਼ਾਹ ਸਰਫ਼ ਜੀ ਦੀ ਚਿਤਵਨੀ ਕਰਦਿਆਂ ਦਿਲ 'ਚ ਬਹੁਤ ਹੀ ਪਿਆਰ ਉੱਠਿਆ, ਤਾਂ ਵਿਜੋਗ ਦਾ ਬੜਾ ਭਾਰੀ ਦੁੱਖ ਮੰਨਿਆਂ। ਯਥਾ:- ਜਾਨੀ ਵਿਛੁੰਨੜੇ. ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥) ਆਪਣੇ ਗੁਰੂ ਪੀਰ ਜੀ ਨੂੰ ਚੇਤੇ ਕਰਕੇ ਰੋਮ ੨ ਕਰਕੇ ਰੋਣ ਲੱਗੇ। ਯਥਾ:- ਮੈ ਰੋਵੰਦੀ.ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ ਇਕੁ ਨ ਰੁਨਾ.ਮੇਰੇ ਤਨ ਕਾ ਬਿਰਹਾ; ਜਿਨਿ ਹਉ ਪਿਰਹੁ ਵਿਛੋੜੀ॥ ਆਪ ਜੀ ਦਾ ਵੈਰਾਗ ਝੱਲਿਆ ਨ ਜਾਵੇ। ਹਜ਼ੂਰੀ ਸੇਵਕ ਵੀ ਵੈਰਾਗ ਕਰਨ ਲੱਗੇ, ਜ਼ਮੀਨ ਅਸਮਾਨ ਕੰਧਾਂ ਵੀ ਰੋਣ ਲੱਗੀਆਂ। ਜਦੋਂ ਬਾਬਾ ਜੀ ਰੋਣੋ ਹਟੇ ਤਾਂ ਪ੍ਰੇਮੀ ਸੇਵਕਾਂ ਅਤੀ ਨਿਮ੍ਰਤਾ ਪ੍ਰੇਮ ਸ਼ਰਧਾ ਸਹਿਤ ਕਿਹਾ, ਆਪ ਜੀ ਪੀਰ ਜੀ ਦੀ ਬੜੀ ਭਾਰੀ ਸ਼ੁਭ ਸੇਵਾ ਕੀਤੀ ਹੈ, ਅੱਖ ਦੇ ਕੇ ਅੱਗ ਲਿਆਏ ਸੀ, ਤਾਂ ਫ਼ੁਰਮਾਇਆ:-ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ਰੱਬ ਰੂਪ ਬਾਬਾ ਫਰੀਦਾ ਸਾਹਿਬ ਜੀ ਕਹਿੰਦੇ ਹਨ:-ਹੇ (ਮਿਤਾ) ਮਿਤ੍ਰ ਖ਼ੁਦਾ!ਜੇ (ਮੈ) ਦਾਸਨ ਦਾਸ ਨੂੰ ਇਹ ਪਤਾ (ਹੋਦਾ) ਹੁੰਦਾ ਕਿ ਆਪ ਜੀ ਦਾਸਨ ਦਾਸ ਦੇ ਮੁਰਸ਼ਦ ਪੂਰਨ ਵੈਰਾਗੀ ਤਿਆਗੀ ਸ਼ਾਹ ਸਰਫ਼ ਜੀ ਜੀ ਦਾ ਪਰਮ-ਪਵਿੱਤ੍ਰ ਸਰੂਪ ਧਾਰ ਕੇ (ਆਇੜਿਆਂ) ਆਇ ਹੋਂ, ਤਾਂ ਦਾਸਨ ਦਾਸ ਆਪ ਜੀ ਤੋਂ(ਵਾਰਿਆ) ਕੁਰਬਾਨ ਹੁੰਦਾ।

ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥ (ਜਿਉ) ਜਿਵੇਂ ਮਜੀਠ ਅੰਗਾਰਾ ਉਪਰਿ(ਜਲੈ) ਸੜਦਾ ਹੈ, ਤਿਵੇਂ ਆਪ ਜੀ ਸ਼ਮਾ ਰੂਪ ਹੋ ਕੇ ਬਲ਼ਦੇ, ਦਾਸਨ ਦਾਸ ਦਾ(ਹੇੜਾ) ਸ੍ਰੀਰ, ਪਤੰਗਾ ਬਣ ਕੇ ਆਪ ਜੀ ਦੇ ਉਪਰਿ ਸੜ ਜਾਂਦਾ, ਭਾਵ ਅੰਗ ੨ ਕਰਕੇ, ਆਪ ਜੀ ਤੋਂ ਕੁਰਬਾਨ ਹੋ ਜਾਂਦਾ। ਪਰ ਅਫ਼ਸੋਸ ਹੈ ਕਿ ਦਾਸਨ ਦਾਸ ਆਪ ਜੀ ਦੇ ਸੱਚੇ ਚਰਨਾਂ 'ਚ ਰਹਿੰਦਿਆਂ, ਆਪ ਜੀ ਨੂੰ ਸਿਆਣ ਨਹੀਂ ਸਕਿਆ। ਭਾਵੇਂ ਸਿਆਣਿਆਂ ਤਾਂ ਸੀ ਪਰ ਅਜ਼ਰ ਜ਼ਰਨ ਵਾਲੀ ਧੀਰਜਧਾਰੀ ਅਵਸਥਾ 'ਚ ਇਹ ਬਚਨ ਕਹਿ ਰਹੇ ਹਨ।

ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ੪.ਜਿਨ੍ਹਾਂ ਮਹਾਂਪੁਰਸ਼ਾਂ ਤੋਂ ਬ੍ਰਹਮ-ਵਿੱਦਿਆ ਪ੍ਰਾਪਤ ਕੀਤੀ ਹੋਵੇ ਉਨ੍ਹਾਂ ਦੀ ਐਨੀ ਭਾਰੀ ਕਦਰ ਕਰਨੀ ਚਾਹੀਦੀ ਹੈ। ਧੰਨ ਬਾਬਾ ਫ਼ਰੀਦ ਸਾਹਿਬ ਜੀ, ਧੰਨ ਆਪ ਜੀ ਦੀ ਕਮਾਈ। ਇਸ 'ਚ ਅਪਣੇ ਮੁਰਸ਼ਦ ਦਾ ਡੂੰਘਾ ਅਦਬ ਸਤਿਕਾਰ ਪਿਆਰ 'ਤੇ ਡੂੰਘੀ ਰਮਜ਼ ਹੈ। ਜਿਸ 'ਤੇ ਬੀਤਿਆ ਜਾਂ ਆਉਣ ਵਾਲਾ ਇਤਹਾਸ ਵੀ ਲੱਗੇਗਾ। ਜਿਵੇਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਮੁਰਦਾ ਖਾਣ ਨੂੰ ਕਿਹਾ, ਕੇਵਲ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਹੀ ਗੁਰੂ ਜੀ ਨੂੰ ਪਾਰਬ੍ਰਹਮ ਰੂਪ ਜਾਣ ਕੇ, ਬਚਨ ਮੰਨ ਕੇ ਪਿਆਰੀ ਸਿੱਖੀ ਦਾ ਬੀਜ ਰੱਖ

ਲਿਆ। ਜਿਨ੍ਹਾਂ ਨੇ ਬਚਨ ਨ ਮੰਨਿਆ, ਰੁਪਈਆਂ ਮੋਹਰਾਂ ਦੀਆਂ ਪੰਡਾਂ ਬੰਨ੍ਹ ਕੇ ਘਰਾਂ ਨੂੰ ਲਿਆਏ, ਸਿੱਖੀ ਤੋਂ ਖਾਰਜ ਹੋ ਕੇ, ਬੜੀਆਂ ਖੁਸ਼ੀਆਂ ਮਨਾਈਆਂ, ਪਰ ਜਦੋਂ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ, ਨਾਨਕ ਨਦਰੀ ਨਦਰਿ ਨਿਹਾਲ॥ ਅਨੁਸਾਰ ਸਜੇ ਦਿਵਾਨ 'ਚ ਗੁਰਤਾ ਗੱਦੀ 'ਤੇ ਬਿਠਾ ਕੇ, ਸਾਰੇ ਜਗਤ ਨੂੰ ਚਰਨ-ਕਮਲਾਂ 'ਤੇ ਪਾਇਆ, ਦੋ ਚੌਰਦਾਰ ਚੌਰ ਕਰਨ ਲਾਏ ਤਾਂ ਦਾਸਨ ਦਾਸ ਵਰਗੇ ਲਾਲਚੀ, ਜਿਨ੍ਹਾਂ ਨੇ ਪਿਆਰੀ ਸਿੱਖੀ ਤਿਆਗੀ ਸੀ ਇਉਂ ਪਛੁਤਾਉਣ ਲੱਗੇ:-ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥

ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਦੇ ਕਹੇ ਅਨੁਸਾਰ ਕੱਲਾ ੨ ਕਹਿਣ ਲੱਗਾ ਕਿ ਹੇ ਅਕਾਲ ਪੁਰਖ ਮਿਤਾ ਜੀ!ਜੇ ਦਾਸਨ ਦਾਸ ਨੂੰ ਇਹ ਪਤਾ ਹੁੰਦਾ ਕਿ ਆਪ ਜੀ ਵਾਹਿਗੁਰੂਜੀ ਦੇ ਅਵਤਾਰ, ਸਭ ਤੋਂ ਵੱਡੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਰੂਪ 'ਚ(ਆਇੜਿਆਂ) ਆਏ ਹੋਂ, ਤਾਂ ਕਦੇ ਭੁੱਲ ਕੇ ਵੀ ਰੁਪਈਆਂ ਪੈਸਿਆਂ ਦੇ ਲਾਲਚ'ਚ, ਸਿੱਖੀ ਤੋਂ ਬੇਮੁਖ ਨ ਹੁੰਦਾ, ਸਗੋਂ (ਹੋਦਾ ਵਾਰਿਆ) ਆਪ ਜੀ ਤੋਂ ਕੁਰਬਾਨ ਹੋ ਜਾਂਦਾ।

ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥ ਅਰਥ ਉੱਪਰ ਪੜ੍ਹੋ।

੫.ਇਸ ਤਰ੍ਹਾਂ ਦੁਨੀ ਚੰਦ ੨੦੦ ਜੁਆਨ ਲੈ ਕੇ ਭੱਜਿਆ ਤਾਂ ਅਨੰਦਗੜ੍ਹ ਕਿਲੇ ਤੋਂ ਉਤਰਨ ਸਮੇਂ ਲੱਤ ਟੁੱਟ ਗਈ। ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਆਇਆ ਤਾਂ ਸਪਨੀ ਨੇ ਡੰਗ ਦਿਤਾ। ਪਿੱਛੋਂ ਹਾਇ ੨ ਕਰਕੇ ਪਛੁਤਾਇਆ। ੬.ਨੰਦ ਚੰਦ ਅਨੰਦਪੁਰੋਂ ਭੱਜ ਕੇ ਕਰਤਾਰਪੁਰ ਆਇਆ ਤਾਂ ਧੀਰ ਮੱਲ ਦੇ ਨਲਾਇਕ ਸੇਵਕਾਂ ਨੇ ਮਾਰ ਦਿਤਾ।

੭.ਫਰੀਦਾ ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ॥ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਦੇ ਕਹੇ ਅਨੁਸਾਰ ਫੱਤੇ ਨੇ ਪਛੁਤਾਵਾ ਕੀਤਾ:-ਹੇ (ਮਿਤਾ) ਮਿਤ੍ਰ ਅਕਾਲ ਪੁਰਖ ਜੀ!ਜੇ (ਮੈ) ਦਾਸਨ ਦਾਸ ਇਹ ਜਾਣਦਾ (ਹੋਦਾ) ਹੁੰਦਾ ਕਿ ਆਪ ਜੀ ਸਾਹਿਬ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਅਵਤਾਰ ਧਾਰ ਕੇ (ਆਇੜਿਆਂ) ਆਏ ਹੋਂ ਤਾਂ ਆਪ ਜੀ ਤੋਂ (ਵਾਰਿਆ) ਕੁਰਬਾਨ ਹੋ ਜਾਂਦਾ। ਕਦੇ ਭੁੱਲ ਕੇ ਵੀ ਆਪ ਜੀ ਦੇ ਪਾਸ, ਝੂਠੀ ਸੌਂਹ ਖਾ ਕੇ, ਘੋੜੀ ਤੋਂ ਜਵਾਬ ਨ ਦਿੰਦਾ ਅਤੇ ਨ ਹੀ ਸੱਪ ਦੇ ਡੰਗ ਕਰਕੇ, ਤੜਫ ੨ ਕੇ ਮਰਦਾ। ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥ ਅਰਥ ਉੱਪਰ ਪੜ੍ਹੋ।)

੮.ਇਸੇ ਤਰ੍ਹਾਂ ਹੇ ਮਿਤ੍ਰ ਅਕਾਲ ਪੁਰਖ ਜੀ!ਜੇ ਮੈਂ ਇਹ ਜਾਣਦਾ ਹੁੰਦਾ ਕਿ ਆਪ ਜੀ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਰੂਪ ਧਾਰ ਕੇ ਮੇਰੇ ਪਾਸ ਆਏ ਹੋਂ, ਤਾਂ ਦਾਸਨ ਦਾਸ ਸਿਆਣਦਾ। ਗੁਰੂ ਦੋਖੀ ਜਹਾਂਗੀਰ ਬਣ ਕੇ, ਆਪ ਜੀ ਨੂੰ ਕਸ਼ਟ ਦੇ ਕੇ ਸ਼ਹੀਦ ਨ ਕਰਦਾ, ਸਗੋਂ, ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ॥ ੨੨॥

੯.ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਫਿਟਕਾਰਿਆ ਨੌਰੰਗਾ ਬਣ ਕੇ, ਸਤਿਗੁਰੂ ਨੌਵੇਂ ਪਾਤਿਸਾਹ ਜੀ, ਛੋਟੇ ਸ਼ਾਹਿਬਜ਼ਾਦਿਆਂ, ਸਿੰਘ ਸਿੰਘਣੀਆਂ ਨੂੰ ਸ਼ਹੀਦ ਨ ਕਰਦਾ ਅਤੇ ਦਸਵੇਂ ਪਾਤਿਸਾਹ ਜੀ 'ਤੇ ਫੌਜਾਂ ਚੜ੍ਹਾ ਕੇ, ਜੰਗ ਨ ਕਰਦਾ। ਵਾ ਭੇਖ ਧਾਰ ਕੇ ਹਰ ਵੇਲੇ ਪੂੜੇ, ਲੱਡੂ ਪੇੜੇ

ਖਾ ਕੇ ਨ ਗਲ਼ਦਾ। ਹਰ ਵੇਲੇ ਵਿਸ਼ੇ, ਨਿੰਦਾ, ਰੂਪ ਦੇਖਣ 'ਚ ਅਤੇ ਲੋਭ ਮੋਹ ਹੰਕਾਰ 'ਚ ਨ ਸੜਦਾ। ਇਸ ਤਰ੍ਹਾਂ ਹਰ ਮੰਦ ਫ਼ੁਰਨੇ ਦੀ ਸਫ਼ਾਈ ਲਈ ਇਹ ਗੂੜ੍ਹੀ ਰਮਜ਼ ਹੈ। ਸੋ ਇਹ ਸਲੋਕ ਹਰ ਵੇਲੇ ਪੜ੍ਹਦੇ ਰਹਿਣਾ ਚਾਹੀਦਾ ਹੈ।

੨੯੯.ਸੂਹੀ ਮਹਲਾ ੫ ਗੁਣਵੰਤੀ॥ ਪਰਮ-ਪੂਜਨੀਕ ਸੱਚੇ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ, ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼ ਅੰਦਰ ਬੈਠ ਰਹੇ ਹਨ। ਹੁਣ ਅਸੰਖ ਸੂਰਜਾਂ ਚੰਦ੍ਰਮਿਆਂ, ਬਿਜਲੀਆਂ ਅਗਨੀਆਂ ਟਟਿਆਣਿਆਂ ਅਤੇ ਸਤਿ ਸੰਤੋਖ, ਦਇਆ ਧਰਮ ਧੀਰਜ, ਨਿਮ੍ਰਤਾ ਗਰੀਬੀ ਖਿਮਾ ਸ਼ਾਂਤੀ ਆਦਿ ਸਮੂਹ ਸ਼ੁਭ ਗੁਣਾਂ, ਖੰਡਾਂ ਬ੍ਰਹਮੰਡਾਂ ਨੂੰ ਪ੍ਰਕਾਸ਼ ਰਹੇ ਹਨ। ਆਪ ਜੀ ਸੂਹੀ ਰਾਗ 'ਚ, ਸਤਿ ਸੰਤੋਖ ਨਿਮ੍ਰਤਾ ਖਿਮਾ ਧੀਰਜ, ਸ਼ਾਂਤੀ ਸਹਿਜ ਆਦਿ ਸ਼ੁਭ ਗੁਣਾਂ ਵਾਲੀ ਗੁਣਵੰਤੀ, ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸ਼ੁਭ ਸੱਚੇ ਪਿਆਰੇ ਸੁੰਦਰ ਦਰਸ਼ਨਾਂ ਨੂੰ ਪ੍ਰਾਪਤ, ਉੱਤਮ ਸਖੀ ਦੇ ਗੁਣ ਆਪ ਕਮਾ ਕੇ ਫ਼ੁਰਮਾਉਂਦੇ ਹਨ:-

ਜੋ ਦੀਸੈ ਗੁਰਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ( ਗੁਰਸਿਖੜਾ) ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੱਚੇ ਪਾਤਿਸਾਹ ਜੀ ਦੇ ਅਤਿਅੰਤ ਪਿਆਰੇ ਸੱਚੇ ਸੁੱਚੇ, ਪਰਮ ਉੱਚੇ ਧਰਮ ਨੂੰ ਪ੍ਰੇਮ ਸਹਿਤ ਧਾਰਨ ਵਾਲਾ, ਆਪਾ ਭਾਵ ਗੁਆ ਕੇ, ਸੱਚੇ ਸਤਿਗੁਰਾਂ ਦਾ ਆਗਿਆਕਾਰੀ ਅਨੁਸਾਰੀ ਸਨੁਮਖ, ਪੂਰਨ ਪਰਉਪਕਾਰੀ ਧੀਰਜਧਾਰੀ, ਗੁਰੂ ਹਿਤ ਕੁਰਬਾਨ ਹੋਣ ਵਾਲਾ, ਹਰ ਵੇਲੇ ਲੂੰ ੨ ਕਰਕੇ, ਗੁਰੂ ਪ੍ਰੇਮ 'ਚ ਲੀਣ, ਵਾਹਿਗੁਰੂ ਵਾਹਿਗੁਰੂ ਜਪਣ ਜਪਾਉਣ ਵਾਲਾ, ਪ੍ਰੇਮੀ (ਗੁਰਸਿਖੜਾ) ਪਿਆਰਾ ਗੁਰਸਿੱਖ ਹੈ। ਯਥਾ:- ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਤੇ ਸੱਚੇ ਸਿੱਖ ਸੱਚੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਇੱਕ ਸਰੂਪ ਹਨ। ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਪਰਮ-ਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ, ਗੁਰਤਾ ਬਿਰਾਜਮਾਨ ਕਰਕੇ, ਮੱਥਾ ਟੇਕਿਆ। ਆਪ ਜੀ ਖੰਡ ਬ੍ਰਹਮੰਡ ਦੇ ਕਰਤਾ ਗੁਰੂ ਹੁੰਦਿਆਂ, ਆਪਣੇ ਅਤੀ ਪਿਆਰੇ ਜਿੰਦ ਜਾਨ ਪ੍ਰੇਮੀ ਸਿੱਖ ਦੇ ਪ੍ਰੇਮ ਦੇ ਵਸੀਕਾਰ ਹੋ ਕੇ ਚੇਲੇ ਬਣੇ ਜੀ। ਆਪਣੇ ਸਿੱਖ ਸੱਚੇ ਸਤਿਗੁਰੂ ਮਹੱਲਾ ਦੂਜਾ ਜੀ ਖੰਡ ਬ੍ਰਹਮੰਡ ਦੇ ਗੁਰੂ ਬਣਾ ਦਿੱਤੇ। ਗੁਰੂ ਪ੍ਰਮੇਸਰ ਜੀ ਸਿੱਖ 'ਚ ਅਭੇਦ ਹਨ, ਪ੍ਰੇਮੀ ਸਿੱਖ ਗੁਰੂ ਜੀ 'ਚ ਅਭੇਦ ਹਨ। ਪਰਮ ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰੂ ਬਣ ਕੇ; ਏਕੋ ਗੁਰ ਉਪਦੇਸੁ ਚਲਾਏ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਤਿਨਾਮੁ ਦਾ ਸਿੱਕਾ ਚਲਾਇਆ, ਆਪ ਕੁੱਝ ਭੀ ਨਹੀਂ ਬਣੇ। ਸੋ ਇਥੇ ਸਿੱਖ ਨੂੰ ਗੁਰੂ ਬਣਾ ਕੇ, ਸਭ ਤੋਂ ਉੱਚਾ ਰੁਤਬਾ ਬਖ਼ਸ਼ਿਆ ਹੈ। ਪਰ ਸਿੱਖ ਆਪ ਕੁੱਝ ਭੀ ਨਹੀਂ ਬਣਦਾ। ਸੋ ਇਹ ਤੁਕ ਪੜ੍ਹ

ਕੇ ਹੰਕਾਰੀ ਵਿਕਾਰੀ, ਦੇਹਧਾਰੀ ਦੰਭੀ, ਕੋਈ ਭੀ ਬੰਦਾ ਹੰਕਾਰ ਨ ਕਰੇ ਕਿ ਮੈਂ ਹੀ ਗੁਰੂ ਹਾਂ। ਜਿਵੇਂ ਪਰਮ-ਹੰਸ ਤੱਤ ਬੇਤੇ ਗੁਰਮੁਖਿ ਮਹਾਂਪੁਰਸ਼ ਭਾਈ ਪਾਰੋ ਜੁਲਕਾ ਜੀ ਨੂੰ, ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਨੇ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਬਖ਼ਸ਼ਣੀ ਚਾਹੀ, ਤਾਂ ਆਪ ਜੀ ਨੇ ਦੋਵੇਂ ਹੱਥ ਜੋੜ ਕੇ, ਗਲ਼ ’ਚ ਪੱਲਾ ਪਾ ਕੇ ਸਿਰ ਝੁਕਾ ਕੇ, ਪ੍ਰੇਮ ਬੇਨਤੀ ਕੀਤੀ। “ਆਪ ਜੀ ਦਾ ਬੱਚਾ ਮੁਆਫ਼ੀ ਮੰਗਦਾ ਹੈ, ਇਉਂ ਨ ਕਹਿਓ ਕਿ ਜਵਾਬ ਦਿੰਦਾ ਹੈ ਜੀ, ਦਾਸਨ ਦਾਸ ਨੂੰ ਗੁਰਸਿੱਖੀ ਦਾਨ ਹੀ ਬਖ਼ਸ਼ੋ ਜੀ। ” ਗੁਰੂ ਬਨਣ ਦੀ ਬਜਾਏ ਅਤੀ ਪਿਆਰੀ ਖਰੀ ਸੱਚਿਆਰੀ ਚੰਗੀ ਗੁਰਸਿੱਖੀ ਹੀ ਮੰਗੀ ਜੀ। ਤਿਵੇਂ ਬਾਬੇ ਮਤੀਦਾਸ ਸਾਹਿਬ ਜੀ ਨੇ, ਆਪਣੇ ਆਪ ਨੂੰ ਆਰੇ ਨਾਲ ਚਿਰਾਉਣ ਤੋਂ ਪਹਿਲਾਂ ਕਿਹਾ, “ਦਾਸਨ ਦਾਸ ਦਾ ਮੂੰਹ ਪਰਮ-ਪੂਜਨੀਕ ਸੱਚੇ ਸਤਿਗੁਰੂ ਪੂਰਨ ਬ੍ਰਹਮ, ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਿੰਜਰੇ ਦੇ ਸਨਮੁਖ ਹੋਵੇ ਜੀ। ਜਿਸ ਕਰਕੇ ਆਖਰੀ ਸਮੇਂ ਦਰਸ਼ਨ ਕਰਾਂ, ਸਨਮੁਖ ਰਹਿ ਕੇ ਸ਼ਹੀਦੀ ਪਾਵਾਂ। ” ਅੰਦਰੋਂ ਬਾਹਰੋਂ ਸਨਮੁਖ ਰਹਿ ਕੇ ਸ਼ਹੀਦੀ ਪਾਈ। ਯਥਾ:- ਜੇ ਕੋ ਸਿਖੁ; ਗੁਰੂ ਸੇਤੀ ਸਨਮੁਖੁ ਹੋਵੈ॥ ਹੋਵੈ ਤ ਸਨਮੁਖੁ ਸਿਖੁ ਕੋਈ; ਜੀਅਹੁ ਰਹੈ ਗੁਰ ਨਾਲੇ॥ ਗੁਰ ਕੇ ਚਰਨ. ਹਿਰਦੈ ਧਿਆਏ; ਅੰਤਰ ਆਤਮੈ ਸਮਾਲੇ॥ ਆਪੁ ਛਡਿ. ਸਦਾ ਰਹੈ ਪਰਣੈ; ਗੁਰ ਬਿਨੁ ਅਵਰੁ. ਨ ਜਾਣੈ ਕੋਏ॥ ਕਹੈ ਨਾਨਕੁ ਸੁਣਹੁ ਸੰਤਹੁ; ਸੋ ਸਿਖੁ ਸਨਮੁਖੁ ਹੋਏ॥ ੨੧॥

ਜਿਨ੍ਹਾਂ ਗੁਰੂ ਪਿਆਰਿਆਂ ਸੱਚਿਆਰਿਆਂ ਪ੍ਰੇਮੀਆਂ, ਗੁਰਮੁਖਾਂ ਨਾਮ ਜਪਿਆ ਵੰਡ ਛਕਿਆ, ਦੇਗ਼ ਚਲਾਈ ਤੇਗ਼ ਵਾਹੀ, ਚਰਖੜੀਆਂ ’ਤੇ ਚੜ੍ਹੇ ਬੰਦ ੨ ਕਟਾਏ, ਖੋਪਰੀਆਂ ਲੁਹਾਈਆਂ, ਆਰਿਆਂ ਨਾਲ ਚੀਰੇ ਗਏ, ਜੰਡਾਂ ਨਾਲ ਬੰਨ੍ਹ ਕੇ ਸਾੜੇ ਗਏ। ਦੁੱਖ ਭੁੱਖ ਮਾਰਾਂ ਸਹਾਰੀਆਂ, ਭਾਣੇ ’ਚ ਪ੍ਰਸੰਨ ਰਹਿ ਕੇ ਸ਼ਹੀਦ ਹੋਏ। ਐਸੇ ਗੁਰੂ ਪ੍ਰੇਮੀ ਸਿੱਖਾਂ ਸੂਰਬੀਰ ਮਰਦਾਂ ਬਹਾਦਰਾਂ ਨੂੰ, ਹਜ਼ੂਰ ਸੱਚੇ ਪਾਤਿਸਾਹ ਜੀ, ਗੁਰੂ ਸਰੂਪ ਹੀ ਕਹਿ ਰਹੇ ਹਨ।

ਜੋ ਦੀਸੈ ਗੁਰਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ਧੰਨ ਵਾਹਿਗੁਰੂ ਪਰਮ-ਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਉਪ੍ਰੋਕਤ ਗੁਣਾਂ ਵਾਲਾ(ਗੁਰਸਿਖੜਾ) ਪਿਆਰਾ ਗੁਰਸਿੱਖ, ਦਾਸਨ ਦਾਸ ਨੂੰ ਜੋ ਹੁਣ ਦੇ ਸਮੇਂ ਅੰਦਰ (ਦੀਸੈ) ਦਿਸਦਾ ਹੈ ਜਾਂ ਸੁਰਤ ਅੰਦਰ ਦਿਸਦਾ ਹੈ। ਦਾਸਨ ਦਾਸ ਗਰੀਬ ਤਿਸੁ ਗੁਰੂ ਪਿਆਰੇ ਗੁਰਸਿੱਖ ਜੀ ਦੇ (ਨਿਵਿ ਨਿਵਿ) ਝੁਕ ੨ ਕੇ, ਪਿਆਰੇ ਸੱਚੇ (ਪਾਇ) ਚਰਨੀ (ਲਾਗਉ) ਲੱਗਦਾ ਹੈ ਜੀਉ। ਮਨ ਕਰਕੇ, ਤਨ ਰੋਮ ੨ ਕਰਕੇ, ਮਨ ਦਾ ਮਾਣ ਤਿਆਗ ਕੇ, ਤਨ ਦਾ ਅਭਿਮਾਨ ਤਿਆਗ ਕੇ, ਸੱਚੇ ਚਰਨੀਂ ਲੱਗਦਾ ਹੈ।

ਆਖਾ ਬਿਰਥਾ ਜੀਅ ਕੀ; ਗੁਰੁ ਸਜਣੁ ਦੇਹਿ ਮਿਲਾਇ ਜੀਉ॥ ਤਿਸ ਪਰਮ ਪਿਆਰੇ ਪਰਮ-ਪੂਜਨੀਕ ਗੁਰਸਿੱਖ ਜੀ ਦੇ ਪਾਸ ਦਾਸਨ ਦਾਸ ਆਪਣੇ (ਜੀਅ) ਦਿਲ ਕੀ ਸਾਰੀ (ਬਿਰਥਾ) ਹਾਲਤ (ਆਖਾ) ਆਖਦਾ ਹੈ, ਹੇ ਪਿਆਰੇ ਜੀਓ! ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥

ਜਿਸੁ ਪਾਸਿ ਬਹਿਠਿਆ ਸੋਹੀਐ; ਸਭਨਾ ਦਾ ਵੇਸਾਹੁ॥) ਗੁਰੁ ਸਜਣੁ ਸੱਚੇ ਪਾਤਿਸਾਹ ਜੀਉ ਦੇ ਨਾਲ, ਦਾਸਨ ਦਾਸ ਨੂੰ ਮਿਲਾਇ (ਦੇਹਿ) ਦੇਵੋ ਜੀ।

ਸੋਈ ਦਸਿ ਉਪਦੇਸੜਾ; ਮੇਰਾ ਮਨੁ. ਅਨਤ ਨ ਕਾਹੂ ਜਾਇ ਜੀਉ॥ ਹੇ ਪਿਆਰੇ ਜੀਉ!ਦਾਸਨ ਦਾਸ ਨੂੰ (ਸੋਈ) ਉਹ, ਸੁੱਚੇ ਮੋਤੀ ਰਤਨ ਰੂਪ (ਉਪਦੇਸੜਾ) ਪਿਆਰਾ ਗੁਰੂ ਉਪਦੇਸ਼ (ਦਸਿ) ਦੱਸੋ ਜੀ, ਜਿਸ ਕਰਕੇ (ਮੇਰਾ) ਦਾਸਨ ਦਾਸ ਦਾ ਮਨੁ ਗੁਰੂ ਚਰਨਾਂ ਤੋਂ ਬਿਨਾ, (ਅਨਤ) ਹੋਰ (ਕਾਹੂ) ਕਿਸੇ ਪਾਸੇ ਨ (ਜਾਇ) ਜਾਵੇ ਜੀ।

(ਤੈ-ਕੂੰ ਬੋਲੋ ਇਕੱਠਾ) ਇਹੁ ਮਨੁ ਤੈਕੂੰ ਡੇਵਸਾ; ਮੈ ਮਾਰਗੁ ਦੇਹੁ ਬਤਾਇ ਜੀਉ॥ ਹੇ ਪਿਆਰੇ ਜੀਉ!ਦਾਸਨ ਦਾਸ ਅਪਣਾ ਇਹੁ ਮਨੁ (ਤੈਕੂੰ) ਆਪ ਜੀ ਨੂੰ (ਡੇਵਸਾ) ਦੇ ਦੇਵੇਗਾ। ਕ੍ਰਿਪਾ ਕਰਕੇ (ਮੈ) ਦਾਸਨ ਦਾਸ ਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ, ਪ੍ਰੇਮਾ-ਭਗਤੀ ਗੁਰਮਤਿ ਗੁਰਸਿੱਖੀ ਦਾ (ਮਾਰਗੁ) ਰਸਤਾ (ਬਤਾਇ) ਦੱਸ ਦੇਹੁ ਜੀ।

(ਤੱਕੀ) ਹਉ ਆਇਆ ਦੂਰਹੁ ਚਲਿ ਕੈ; ਮੈ ਤਕੀ ਤਉ ਸਰਣਾਇ ਜੀਉ॥ ਹੇ ਪਿਆਰੇ ਜੀਉ! (ਹਉ) ਦਾਸਨ ਦਾਸ, ਚੌਰਾਸੀ ਲੱਖ ਜੂਨ ਭੋਗਦਿਆਂ, ਦੂਰਹੁ ਚਲਿ ਕੈ, ਆਪ ਜੀ ਦੇ ਸੱਚੇ ਚਰਨ-ਕਮਲਾਂ ਦੀ ਸ਼ਰਨ 'ਚ ਆਇਆ ਹੈ। (ਮੈ) ਦਾਸਨ ਦਾਸ ਨੇ ਇੱਕ (ਤਉ) ਆਪ ਜੀ ਦੀ ਹੀ ਸੱਚੀ (ਸਰਣਾਇ) ਸ਼ਰਨ ਤਕੀ ਹੈ।

ਮੈ ਆਸਾ ਰਖੀ ਚਿਤਿ ਮਹਿ; ਮੇਰਾ ਸਭੋ ਦੁਖੁ ਗਵਾਇ ਜੀਉ॥ ਹੇ ਪਿਆਰੇ ਜੀਉ!(ਮੈ) ਦਾਸਨ ਦਾਸ ਨੇ ਆਪਣੇ ਚਿਤਿ (ਮਹਿ) 'ਚ ਆਪ ਜੀ 'ਤੇ ਹੀ ਆਸਾ ਰਖੀ ਹੈ। ਆਪ ਜੀ ਕ੍ਰਿਪਾ ਕਰਕੇ (ਮੇਰਾ) ਦਾਸਨ ਦਾਸ ਨੂੰ, ਵਾਹਿਗੁਰੂ ਜੀ ਦੇ ਵਿਛੋੜੇ ਦਾ(ਸਭੋ) ਸਾਰਾ ਦੁਖੁ ਗਵਾਇ ਦਿਉ ਜੀ।

ਇਤੁ ਮਾਰਗਿ ਚਲੇ ਭਾਈਅੜੇ; ਗੁਰੁ ਕਹੈ ਸੁ ਕਾਰ ਕਮਾਇ ਜੀਉ॥ ਹੇ (ਭਾਈਅੜੇ) ਪਿਆਰੇ ਭਾਈ ਜੀਉ! (ਇਤੁ) ਇਸ (ਮਾਰਗਿ) ਰਸਤੇ (ਚਲੇ) ਚੱਲਣਾ ਕਰੀਏ। ਜੋ ਗੁਰੁ ਪ੍ਰਮੇਸਰ ਜੀ, ਸ਼ੁਭ ਸੱਚਾ ਉਪਦੇਸ਼, ਕਾਰ ਸੇਵਾ ਕਰਨ ਨੂੰ (ਕਹੈ) ਕਹਿਣ, (ਸੁ) ਓਹੀ ਕਾਰ (ਕਮਾਇ) ਕਮਾਉਣੀ ਕਰੀਏ ਜੀ। (ਮੱਤੜੀ) ਤਿਆਗੇਂ ਮਨ ਕੀ ਮਤੜੀ; ਵਿਸਾਰੇਂ ਦੂਜਾ ਭਾਉ ਜੀਉ॥ ਹੇ ਪਿਆਰੇ ਜੀਉ!ਆਪਾਂ ਮਨ ਕੀ (ਮਤੜੀ) ਮਤਿ (ਤਿਆਗੇਂ) ਤਿਆਗਣਾ ਕਰੀਏ, (ਦੂਜਾ) ਦ੍ਵੈਤ ਭਾਉ ਨੂੰ (ਵਿਸਾਰੇਂ) ਵਿਸਾਰ ਦੇਈਏ। (ਤੱਤੀ) ਇਉ ਪਾਵਹਿ ਹਰਿ ਦਰਸਾਵੜਾ; ਨਹ ਲਗੈ ਤਤੀ ਵਾਉ ਜੀਉ॥ ਹੇ ਪਿਆਰੇ ਜੀਉ!ਇਉ ਪਿਆਰੇ ਹਰਿ ਜੀ ਦਾ (ਦਰਸਾਵੜਾ) ਪਿਆਰਾ ਦਰਸ਼ਨ (ਪਾਵਹਿ) ਪਾ ਲਈਏ। ਮਾਤਾ ਜੀ ਦੇ ਗਰਭ, ਨਰਕ, ਮਾਇਆ ਕਲਿਜੁੱਗ ਦੀ ਤਤੀ (ਵਾਉ) ਹਵਾ ਨਹ (ਲਗੈ) ਲੱਗੇਗੀ। ਹਉ ਆਪਹੁ ਬੋਲਿ ਨ ਜਾਣਦਾ; ਮੈ ਕਹਿਆ ਸਭੁ ਹੁਕਮਾਉ ਜੀਉ॥ ਹੇ ਪਿਆਰੇ ਜੀਉ!(ਹਉ) ਦਾਸਨ ਦਾਸ ਉਪਦੇਸ਼ ਕਰਨ ਦਾ (ਆਪਹੁ) ਆਪਣੇ ਆਪ ਇੱਕ ਬੋਲਿ ਭੀ ਬੋਲਣਾ (ਨ) ਨਹੀਂ ਜਾਣਦਾ, (ਮੈ) ਦਾਸਨ ਦਾਸ ਨੂੰ ਜੋ ਵਾਹਿਗੁਰੂ ਜੀ ਦਾ (ਹੁਕਮਾਉ) ਹੁਕਮ ਆਇਆ ਹੈ, ਸਭੁ ਓਹੀ ਸ਼ੁਭ ਸੱਚਾ ਪਿਆਰਾ ਹੁਕਮ ਆਪ ਜੀ ਨੂੰ ਕਹਿਆ ਹੈ।

ਹਰਿ ਭਗਤਿ ਖਜਾਨਾ ਬਖਸਿਆ; ਗੁਰਿ ਨਾਨਕਿ.ਕੀਆ ਪਸਾਉ ਜੀਉ॥ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਫ਼ੁਰਮਾਉਂਦੇ ਹਨ:- ਹੇ ਪਿਆਰੇ ਜੀਉ!ਧੰਨ ਗੁਰਿ ਨਾਨਕਿ ਦੇਵ ਸਾਹਿਬ ਜੀ ਮਹਾਰਾਜ ਨੇ, ਇਹ (ਪਸਾਉ) ਕ੍ਰਿਪਾਲਤਾ ਪ੍ਰਸੰਨਤਾ ਤਰਸ (ਕੀਆ) ਕੀਤਾ ਹੈ, ਜੋ ਹਰਿ ਜੀ ਦੀ ਪ੍ਰੇਮਾ ਭਗਤਿ ਦਾ ਅਮੋਲਕ ਖਜਾਨਾ ਬਖਸਿਆ ਹੈ।

(ਭੁੱਖੜੀ ਰੱਜਾਂ) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ. ਤ੍ਰਿਪਤਿ ਅਘਾਇ ਜੀਉ॥ ਹੇ ਪਿਆਰੇ ਜੀਉ!(ਮੈ) ਦਾਸਨ ਦਾਸ (ਬਹੁੜਿ) ਫੇਰ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸਨਾ ਦੀ (ਭੁਖੜੀ) ਭੁੱਖ ਕਰਕੇ, ਭੁੱਖਾ (ਨ) ਨਹੀਂ ਹੋਵੇਗਾ ਜੀ। (ਹਉ) ਦਾਸਨ ਦਾਸ (ਰਜਾ) ਰੱਜ ਗਿਆ ਮਨ ਕਰਕੇ, ਭਾਵ ਮਨ 'ਚ ਭੋਗਾਂ ਦੀ ਇੱਛਾ ਨਹੀਂ ਰਹੀ, ਤ੍ਰਿਪਤਿ ਹੋ ਗਿਆ ਸ੍ਰੀਰ ਕਰਕੇ ਭਾਵ ਸ੍ਰੀਰ 'ਚ ਭੋਗਾਂ ਦੀ ਇੱਛਾ ਹੀ ਨਹੀਂ ਰਹੀ, (ਅਘਾਇ) ਰੱਜ ਗਿਆ ਬਾਣੀ ਕਰਕੇ, ਭਾਵ ਸੰਸਾਰੀ ਬੋਲਾਂ ਨੂੰ ਬੋਲਣ ਦੀ ਇੱਛਾ ਹੀ ਨਹੀਂ ਰਹੀ।

ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੩॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਮਹਾਨ ਬਖ਼ਸ਼ਿਸ਼ ਕਰਕੇ ਫ਼ੁਰਮਾਉਂਦੇ ਹਨ:-ਹੇ ਪਰਮ ਪਿਆਰੇ ਜੀਉ !ਧੰਨ ਵਾਹਿਗੁਰੂ ਪਰਮ-ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰ ਨਾਨਕ ਦੇਵ ਸਾਹਿਬ ਜੀ ਦਾ ਜੋ ਜੋ ਭੀ(ਸਿਖੜਾ) ਪਿਆਰਾ ਗੁਰਸਿੱਖ, ਦਾਸਨ ਦਾਸ ਨੂੰ (ਦੀਸੈ) ਦਿਸਦਾ ਹੈ, ਦਾਸਨ ਦਾਸ ਤਿਸੁ ਗੁਰਸਿੱਖ ਜੀ ਦੇ ਸੱਚੇ ਦਿਲੋਂ ਰੋਮ ੨ ਦੇ ਪ੍ਰੇਮ ਨਾਲ, ਰੋਮ ੨ ਕਰਕੇ, (ਨਿਵਿ ਨਿਵਿ) ਝੁਕ ੨ ਕੇ (ਪਾਇ) ਸੱਚੇ ਚਰਨੀ (ਲਾਗਉ) ਲੱਗਦਾ ਹੈ ਜੀ। ਵਾ ਮਨ ਦਾ ਮਾਨ ਤਿਆਗ ਕੇ, ਤਨ ਦਾ ਅਭਿਮਾਨ ਤਿਆਗ ਕੇ ਪਿਆਰੇ ਸੱਚੇ ਚਰਨੀਂ ਲੱਗਦਾ ਹੈ।

੨੯੦.ਪਉੜੀ॥ ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥ (ਪਉੜੀ) ਵਾਹਿਗੁਰੂ ਬ੍ਰਹਮ ਸਰੂਪ ਪਰਮ-ਪੂਜਨੀਕ ਸੱਚੇ ਸਤਿਗੁਰੂ ਮਃ੧ ਜੀ ਅਪਣੀ ਰਚੀ ਮਾਝ ਦੀ ਵਾਰ ਦੀ ਪੱਚੀਵੀਂ ਪਉੜੀ ਅਥਵਾ ਪ੍ਰੇਮਾ-ਭਗਤੀ ਰੂਪੀ ਪਉੜੀ, ਵਾਹਿਗੁਰੂ ਸਾਹਿਬ ਜੀ ਸਰੂਪੀ ਮੰਦਰ 'ਤੇ ਚੜ੍ਹਨ ਲਈ, ਵਾਹਿਗੁਰੂ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਸਾਰੀ ਪਉੜੀ 'ਚ ਸਨਮੁਖ ਅਰਥ ਹਨ। ਹੇ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਪੂਰਨ ਦਇਆਲੁ ਹੋਇ ਹੋਂ ਜੀ, ਤਾਂ ਹੀ ਆਪ ਜੀ ਦਾਸਨ ਦਾਸ ਦੇ ਹਿਰਦੇ, ਰੋਮ ੨ 'ਚ ਹਰ ਸਮੇਂ ਧੁਰ ਕੇ ਗੁਰਬਾਣੀ ਜੀ ਭੇਜਦੇ ਰਹਿੰਦੇ ਹੋਂ ਜੀ। ਦਾਸਨ ਦਾਸ ਦਾ ਰਿਦਾ, ਗੁਰਬਾਣੀ ਦਾ ਭਰਪੂਰ ਭੰਡਾਰਾ ਹੈ ਜੀ। ਗੁਰਬਾਣੀ ਦੇ ਪ੍ਰਵਾਹ ਦੁਆਰਾ, ਉਮਾਹ ਉਤਸ਼ਾਹ ਬਖ਼ਸ਼ ਕੇ, ਆਪ ਜੀ ਅਪਣੇ ਦਾਸਨ ਦਾਸ ਤੋਂ ਅੰਮ੍ਰਿਤ ਕੀਰਤਨ ਕਥਾ ਕਰਾਉਂਦੇ ਹੋਂ ਜੀ। ਪੂਰਨ ਪ੍ਰੇਮੀ ਸਤਿਸੰਗਤ ਜੀ ਪ੍ਰੇਮ ਨਾਲ ਸੁਣਦੇ ਹਨ, ਤ ਹੀ ਦਾਸਨ ਦਾਸ ਨੂੰ ਆਪ ਜੀ ਨੇ ਅਪਣੇ 'ਤੇ (ਪੂਰੀਐ) ਪੂਰੀ ਸਰਧਾ ਬਖ਼ਸ਼ੀ ਹੈ, ਭਾਵ ਐਡੀ ਵੱਡੀ, ਨਾਮ ਬ੍ਰਹਮ ਗਿਆਨ, ਗੁਰਬਾਣੀ ਕਥਾ, ਕੀਰਤਨ ਦੀ ਅਮੋਲਕ ਦਾਤਿ, ਰਾਤ ਦਿਨੇ ਦਾਸਨ ਦਾਸ ਨੂੰ ਬਖ਼ਸ਼ਦੇ ਰਹਿੰਦੇ ਹੋਂ ਜੀ। ਯਥਾ:- ਜੇਵਡੁ ਆਪਿ ਤੇਵਡ ਤੇਰੀ ਦਾਤਿ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥

(੯) ਅਸੰਖ ਬ੍ਰਹਮੰਡ ਦੇ ਕਰਤੇ, ਇਸ ਦੇ ਪਾਲਣਹਾਰ, ਪ੍ਰਕਾਸ਼ਕ, ਇਸ 'ਚ ਲੱਬਾ ਲੱਬ ਭਰਪੂਰ, ਸੱਚੇ ਵਾਹਿਗੁਰੂ ਧੰਨ ਸਤਿਗੁਰੂ, ਸਤਿਗੁਰੁ ਪਰਮੇਸਰੁ ਮੇਰਾ॥ (੮੯੪) ਜੀ, ਜਿਤਨੇ ਵੱਡੇ ਆਪ ਜੀ ਆਪ ਹੋਂ ਜੀ, ਉਤਨੀ ਵੱਡੀ ਆਪ ਜੀ ਦੀ ਅਮੋਲਕ ਵਿਸਮਾਦ ਦਾਤ ਹੈ। ਉਹ ਦਾਤ (ਜਿਨਿ) ਆਪ ਜੀ ਨੇ, ਦਾਸਨ ਦਾਸ ਨੂੰ ਰਾਤ ਦਿਨੇ ਦੇਣਾ ਕੀਤੀ ਹੈ। ਭਾਵ ਹਰ ਸਮੇਂ ਦੇ ਰਹੇ ਹੋਂ। ਯਥਾ:- ਤੁਮ ਬਡ ਦਾਤੇ; ਦੇ ਰਹੇ॥

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥ ੨. ਗੁਰਤਾ ਬਿਰਾਜਮਾਨ ਧੰਨ ਵਾਹਿਗੁਰੂ ਪਰਮ-ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੁਣ ਫ਼ੁਰਮਾਉਂਦੇ ਹਨ:-ਅਸੰਖ ਬ੍ਰਹਮੰਡਾਂ ਦੇ ਕਰਤਾ ਅਕਾਲ ਪੁਰਖ ਨਿਰੰਕਾਰ ਜੀ ਦੇ ਅਵਤਾਰ ਪਾਰਬ੍ਰਹਮ ਸੱਚੇ ਸਿਰਜਨਹਾਰ, ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ॥ ਪਰਮ-ਪੂਜਨੀਕ ਧੰਨ ਸੱਚੇ ਵਾਹਿਗੁਰੂ ਸਤਿਗੁਰੁ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਪੂਰਨ ਮੇਹਰਵਾਨ ਦਇਆਲੁ ਕ੍ਰਿਪਾਲ ਹੋਇ, ਤ ਹੀ ਅਪਣੇ ਪ੍ਰੇਮੀਆਂ ਨੂੰ ਅਪਣੇ 'ਤੇ (ਪੂਰੀਐ) ਪੂਰੀ ਸਰਧਾ ਬਖ਼ਸ਼ੀ ਹੈ। ਆਪੇ ਲਾਇਓ; ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ; ਕਰੀ ਨਮਸਕਾਰੁ॥ ਅਨੁਸਾਰ, ਪ੍ਰੇਮੀ ਪੂਰਨ ਸਰਧਾ ਨਾਲ ਸਦਾ ੨ ਨਿਮਖ ੨, ਰੋਮ ੨ ਸੁਆਸ ੨, ਪਰਮ-ਪੂਜਨੀਕ ਸੱਚੇ ਸਤਿਗੁਰਾਂ ਨੂੰ ਹਰ ਸਮੇਂ ਨਮਸਕਾਰ ਕਰਦੇ ਰਹਿੰਦੇ ਹਨ। ਜਿਵੇਂ ਪਰਮ-ਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲਾ ਦੂਜਾ ਜੀ 'ਤੇ ਦਇਆਲ ਹੋ ਕੇ, ਪੂਰਨ ਸ਼ਰਧਾ ਬਖ਼ਸ਼ੀ। ਮੁਰਦਾ ਖਾਣ ਤੱਕ ਬਚਨ ਮੰਨਿਆ, ਸਿੱਖੀ ਦਾ ਬੀਜ ਰੱਖ ਲਿਆ। ਤਿਵੇਂ ਭਾਈ ਦਇਆਲ ਦਾਸ ਜੀ ਨੇ, ਅਪਣੀ ਸ਼ਹੀਦੀ ਦੇਣ ਲਈ, ਵਾਹਿਗੁਰੂ ਮਹੱਲਾ ਨੌਵਾਂ ਜੀ ਨਾਲ ਦਿੱਲੀ ਨੂੰ ਤੁਰਨ ਸਮੇਂ, ਆਪਣੇ ਭਰਾਵਾਂ ਭਾਈ ਜੇਠਾ ਜੀ, ਭਾਈ ਹਰੀ ਚੰਦ ਜੀ, ਭਾਈ ਮਨੀ ਸਿੰਘ ਜੀ ਨੂੰ ਵਿਸ਼ੇਸ਼ ਹਦਾਇਤ ਕੀਤੀ, "ਤੁਸੀਂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਿਆਰੇ ਸੱਚੇ ਚਰਨ-ਕਮਲਾਂ 'ਚ ਰਹਿ ਕੇ, ਹਰ ਪ੍ਰਕਾਰ ਦੀ ਸ਼ੁਭ ਸੱਚੀ ਪਿਆਰੀ ਸੇਵਾ ਕਰਕੇ, ਸੱਚੇ ਸਤਿਗੁਰਾਂ ਦੀ ਮਹਾਨ ਪ੍ਰਸੰਨਤਾ ਲੈਣੀ। ਸੱਚੇ ਸਤਿਗੁਰੂ ਸਾਹਿਬ ਜੀ ਸਿਰ ਮੰਗਣ ਤਾਂ ਚਾਅ ਨਾਲ ਅਰਪ ਦੇਣੇ। ਅਪਣਾ ਸਰਬੰਸ ਭੀ ਕੁਰਬਾਨ ਕਰਨ ਲੱਗਿਆਂ ਢਿੱਲ ਨਹੀਂ ਕਰਨੀ। ਯਥਾ:- ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥ ਤਿਵੇਂ ਪੰਜਾਂ ਪਿਆਰਿਆਂ ਚਾਰ ਸਾਹਿਬਜ਼ਾਦਿਆਂ, ਸਮੂਹ ਸ਼ਹੀਦਾਂ ਸਿੱਖ ਸਿੱਖਣੀਆਂ ਨੂੰ ਅਪਣੀ ਪੂਰੀ ਸ਼ਰਧਾ ਬਖ਼ਸ਼ੀ। ਤ ਹੀ ਗੁਰੂ ਪਿਆਰਿਆਂ ਨੇ ਅਪਣੇ ਸੀਸ ਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਕੀਤੇ।

੩.ਪਰਮ-ਪੂਜਨੀਕ ਸੱਚੇ ਸਤਿਗੁਰਾਂ 'ਤੇ ਸਰਧਾ ਕਰਕੇ ਸਿੱਖ ਜੋ ਜੋ ਭੀ ਗੁਰਮਤਿ ਅਨੁਸਾਰ ਸ਼ੁਭ ਕਾਮਨਾ ਕਰਦਾ ਹੈ, ਬਈ ਗੁਰੂ ਪ੍ਰਮੇਸਰ ਜੀ ਸੱਚੇ ਦਾਤੇ ਬ੍ਰਹਮ ਸਰੂਪ ਹਨ। ਸੱਚੇ ਸਤਿਗੁਰੂ ਸਾਹਿਬ ਜੀ ਓਹੀ ੨ ਗੁਰਮਤਿ ਅਨੁਸਾਰ ਸ਼ੁਭ ਕਾਮਨਾ ਦੀ ਪੂਰਤੀ ਰੂਪ ਸਰਧਾ ਪੂਰੀ ਕਰਦੇ ਹਨ। ਯਥਾ:- ਜੋ ਮਾਗਹਿ.ਠਾਕੁਰ ਅਪੁਨੇ ਤੇ; ਸੋਈ ਸੋਈ ਦੇਵੈ॥ ਦੀ ਨਿਸਕਾਮ ਸੇਵਾ ਕਰਕੇ, ਸੱਚੇ ਸਤਿਗੁਰਾਂ ਦੀ ਪਰਮ ਪ੍ਰਸੰਨਤਾ, ਦਰਸ਼ਨਾਂ ਦੀ ਪ੍ਰਾਪਤੀ ਕਰਨੀ ਹੀ, ਸਭ 'ਤੋਂ ਵੱਡੀ ਪੂਰੀ ਸਰਧਾ ਹੈ। ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥ ਹੇ (ਸਤਿਗੁਰੁ) ਅਕਾਲ ਪੁਰਖ ਜੀਓ !ਆਪ ਜੀ

ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਜੀ, ਤਾਂ ਹੁਣ (ਕਬਹੂੰ) ਕਦੇ ਭੀ(ਨ) ਨਹੀਂ (ਝੂਰੀਐ) ਝੂਰੀਦਾ ਭਾਵ ਭਾਣਾ ਮੰਨ ਕੇ ਪ੍ਰਸੰਨ ਰਹੀਦਾ ਹੈ। ਯਥਾ:- ਗੁਰਮੁਖਿ ਤੇਰਾ ਭਾਣਾ ਭਾਵੈ॥) ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥ ਪਰਮਪੂਜਨੀਕ ਕੋਟਿ ਬ੍ਰਹਮੰਡਾਂ ਦੇ ਮਾਲਕ, ਹੇ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਜੀ, ਤਾ ਹੀ ਹੁਣ ਦੁਖੁ (ਨ) ਨਹੀਂ (ਜਾਣੀਐ) ਜਾਣੀਦਾ ਭਾਵ ਆਪ ਜੀ ਨੇ ਦੁੱਖ ਦੀ ਨਵਿਰਤੀ ਕਰ ਦਿਤੀ ਹੈ।) ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥ ਹੇ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਜੀ, ਤਾ ਹੁਣ ਆਪ ਜੀ ਦਾ ਬਖ਼ਸ਼ਿਆ ਹਰਿ ਜੀ ਦਾ (ਰੰਗੁ) ਅਨੰਦ (ਮਾਣੀਐ) ਮਾਣੀਦਾ ਭੋਗੀਦਾ ਹੈ।) ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥ ਹੇ ਪਰਮ-ਪੂਜਨੀਕ ਸੱਚੇ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਤਾ ਹੁਣ ਜਮ ਕਾ ਡਰੁ (ਕੇਹਾ) ਕੈਸਾ ਹੋਣਾ ਹੈ?ਕਿਉਂਕਿ ਆਪ ਜੀ ਦਾ ਸੱਚਾ ਨਾਮ ਸੁਣ ਕੇ, ਜਮ ਦੂਰੋਂ ਹੀ ਭੱਜ ਜਾਂਦੇ ਹਨ। ਯਥਾ:- ਨਾਮੁ ਸੁਣਤ; ਜਮੁ ਦੂਰਹੁ ਭਾਗੈ॥) ਅਫਰਿਓ ਜਮੁ; ਮਾਰਿਆ ਨ ਜਾਈ॥ ਗੁਰ ਕੈ ਸਬਦੇ; ਨੇੜਿ ਨ ਆਈ॥ ਸਬਦੁ ਸੁਣੇ.ਤਾ ਦੂਰਹੁ ਭਾਗੈ; ਮਤੁ ਮਾਰੇ.ਹਰਿ ਜੀਉ ਵੇਪਰਵਾਹਾ ਹੇ॥) ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥ ਹੇ ਪਰਮ-ਪੂਜਨੀਕ ਸੱਚੇ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਤਾ ਹੀ ਆਪ ਜੀ, ਅਪਣੇ ਸਿਮਰਨ ਭਜਨ ਦਾ ਸਦ ਹੀ ਸੁਖੁ (ਦੇਹਾ) ਦੇ ਰਹੇ ਹੋਂ ਜੀ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥ ਹੇ (ਨਵ) ਨਵੀਨ, ਨਵ ਹਾਣ, ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ॥) ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ॥ (ਨਿਧਿ) ਖਜਾਨਾ ਰੂਪ ਸੱਚੇ ਪੂਰਨ (ਸਤਿਗੁਰੁ) ਅਕਾਲ ਪੁਰਖ ਜੀਓ!ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਹੋਂ ਜੀ, ਤਾ ਦਾਸਨ ਦਾਸ ਨੇ ਆਪ ਜੀ ਨੂੰ (ਪਾਈਐ) ਪਾਇਆ ਹੈ ਅਥਵਾ ਨੌਂ ਨਿਧੀਆਂ ਪਾਈਆਂ ਹਨ। ਅਸਨ ਬਸਨ ਭੂ ਕਨਕ ਪੁਨ, ਦਾਸੀ ਚੌਂਪ ਗੁਲਾਮ, ਰਥਵਾਹੇ ਹਢਵਾਹੇ ਜਾਣੀਐ, ਜਹ ਨਵਨਿਧਿ ਕੇ ਨਾਮ। ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥ ੨੫॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥ ੨੫॥ ਹੇ ਪਰਮਪੂਜਨੀਕ ਸੱਚੇ (ਸਤਿਗੁਰੁ) ਅਕਾਲ ਪੁਰਖ ਜੀਓ! ਆਪ ਜੀ ਦਾਸਨ ਦਾਸ 'ਤੇ ਦਇਆਲੁ ਹੋਇ ਤ ਹੀ ਦਾਸਨ ਦਾਸ ਆਪ ਜੀ ਦੇ ਸਚਿ ਸਰੂਪ ਵਿਚ ਸਦਾ ਲਈ (ਸਮਾਈਐ) ਸਮਾ ਗਿਆ ਹੈ ਜੀ।

ਬਿਨੈ:- ਜੇਕਰ ਸਤਿਗੁਰੂ ਸਾਹਿਬ ਜੀ ਦਿਆਲ ਹੋਣ, ਅਰਥ ਨਹੀਂ ਕਰਨਾ ਜੀ ਕਿਉਂਕਿ ਸਤਿਗੁਰ ਪਰਮੇਸਰ ਜੀ ਸਦਾ ਦਿਆਲ ਹਨ ਜੀ। ਯਥਾ:- ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ॥) (੭੪੭) ਤਥਾ:- ਸਦਾ ਸਦਾ ਸਦਾ ਦਇਆਲ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ॥੮॥੯॥ (੨੭੫)

੨੯੧.ਮਾਝ ਸ੍ਰੀ ਮੁਖਵਾਕ ਪਾਤਸਾਹੀ ੧੦॥ ਲੱਖੀ ਜੰਗਲ ਖ਼ਾਲਸਾ ਆਇ; ਦੀਦਾਰ ਲੱਗੋ ਨੇ॥ ਪਰਮਪੂਜਨੀਕ ਗੁਰਦੁਆਰਾ ਲੱਖੀ ਜੰਗਲ ਸਾਹਿਬ ਜੀ ਵਿਖੇ, ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸੱਚੇ ਚਰਨ-ਕਮਲ ਪਾਏ ਹਨ। ਦਸਵੇਂ ਸਤਿਗੁਰਾਂ ਕਿਹਾ, "ਇੱਥੇ ਲੱਖਾਂ ਦੀ ਪੈਦਾਵਾਰ ਹੋਵੇਗੀ, ਇੱਥੇ ਲੱਖਾਂ ਹੀ ਸੂਰਬੀਰ ਬਹਾਦਰ ਸਿੰਘ ਪੈਦਾ ਹੋਣਗੇ। ਇਸ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ, ਗੁਰਦੁਆਰਾ ਲੱਖੀ ਜੰਗਲ ਸਾਹਿਬ ਹੈ। "ਗੋਨਿਆਣਾ ਮੰਡੀ ਤੋਂ ਦੋ ਮੀਲ ਪੱਛਮ, ਪਿੰਡ ਮਹਿਮਾ ਸਰਜਾ ਪਾਸ ਹਨ। ਸੱਚੇ ਸਤਿਗੁਰੂ ਸਾਹਿਬ ਜੀ ਨੇ ਇੱਥੇ ਦੀਵਾਨ ਸਜਾਏ, ਸਜੇ ਦੀਵਾਨ 'ਚ ਖ਼ਾਲਸੇ ਜੀ ਦੇ ਸ਼ੁਭ ਸੱਚੇ ਦਰਸ਼ਨ ਕਰਕੇ, ਅਪਣੇ ਪਿਆਰੇ ਖ਼ਾਲਸੇ ਜੀ ਦੇ, ਅਥਾਹ ਪਿਆਰ ਸਤਿਕਾਰ 'ਚ, ਮਾਲਵੇ ਦੀ ਧਾਰਨਾ ਅਨੁਸਾਰ ਇਹ ਸੱਦ ਗਾ ਕੇ ਸੁਣਾਇਆ:-ਸੱਦ ਪੇਂਡੂ ਲੋਕਾਂ ਦਾ ਪਿਆਰਾ ਗੀਤ ਹੈ, ਜੋ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ।

ਮਾਝ ਸ੍ਰੀ ਮੁਖਵਾਕ ਪਾਤਸਾਹੀ ੧੦॥ ਪਰਮਪੂਜਨੀਕ ਪ੍ਰਭੂ ਸਤਿਗੁਰੂ(੧੦) ਦਸਵੀਂ ਪਾਤਸਾਹੀ ਜੀ, ਮਾਝ ਰਾਗ 'ਚ, ਆਪਣੇ(ਸ੍ਰੀ) ਸੋਭਾ ਵਾਲੇ ਸੁਭਾਇਮਾਨ, (ਸ੍ਰੀ) ਸ਼੍ਰੋਮਣੀ ਮੁਖੋਂ, (ਸ੍ਰੀ) ਸ਼੍ਰੋਮਣੀ ਸ਼ੋਭਾ ਵਾਲਾ ਸ੍ਰੀ (ਮੁਖਵਾਕ) ਹੁਕਮ ਨਾਮਾ ਫ਼ੁਰਮਾਉਂਦੇ ਹਨ:-ਲੱਖੀ ਜੰਗਲ ਖ਼ਾਲਸਾ ਆਇ; ਦੀਦਾਰ ਲੱਗੋ ਨੇ॥) ਖ਼ਾਲਸਾ ਮੇਰੀ ਜਾਨ ਕੀ ਜਾਨ॥ ਸਰੂਪ ਪਿਆਰੇ ਖ਼ਾਲਸਾ ਜੀ, ਲੱਖੀ ਜੰਗਲ ਆਇ ਹਨ, ਜਿਸ ਕਰਕੇ ਦਾਸਨ ਦਾਸ ਨੂੰ, ਹੁਣ ਪਿਆਰੇ ਖ਼ਾਲਸੇ ਜੀ ਦੇ(ਦੀਦਾਰ) ਦਰਸ਼ਨ ਹੋਣ(ਲੱਗੋ) ਲੱਗੇ ਨੇ। ਸੁਣ ਕੇ ਸੱਦ ਮਾਹੀ ਦਾ; ਮੇਂਹੀ ਪਾਣੀ ਘਾਹੁ ਮੁਤੋਨੇ॥ ਹੇ ਪਿਆਰੇ ਖ਼ਾਲਸਾ ਜੀ!ਜਿਵੇਂ(ਮਾਹੀ) ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਖ਼ੂਬ ਮਿੱਠੇ ਗਾਇ ਸਬਦ ਕੀਰਤਨ ਦਾ(ਸੱਦ) ਅਵਾਜਾ ਸੁਣ ਕੇ, (ਮੇਂਹੀ) ਮੱਝੀਆਂ ਪਾਣੀ ਪੀਣਾ, ਘਾਹੁ ਚਰਨਾ(ਮੁਤੋਨੇ) ਛੱਡ ਦਿੰਦੀਆਂ ਸਨ। ਇਸ ਤਰ੍ਹਾਂ ਆਪ ਜੀ, ਪਦਾਰਥਾਂ ਰੂਪੀ ਪਾਣੀ, ਵਿਸ਼ੇ ਰੂਪੀ ਘਾਹ ਛੱਡ ਕੇ, ਇੱਥੇ ਦਾਸਨ ਦਾਸ ਨੂੰ ਦਰਸ਼ਨ ਬਖ਼ਸ਼ਣ ਆਏ ਹੋਂ। ਕਿਸੇ ਨਾਲ ਨ ਰਲੀਆ ਕਾਈ; ਕੋਈ ਸਉਕ ਪਿਯੋ ਨੇ॥ ਹੇ ਪਿਆਰੇ ਖ਼ਾਲਸਾ ਜੀ!ਆਪ ਜੀ ਦੀ ਦੁਨਿਆਵੀ ਸਾਕਾਂ ਮਹਾਰਾਜਿਆਂ, ਕਿਸੇ ਨਾਲ ਭੀ(ਕਾਈ) ਕੋਈ (ਰਲੀਆ) ਰਲੌਟ(ਨ) ਨਹੀਂ, ਕਿਉਂਕਿ ਤੁਹਾਡੇ ਅੰਦਰ ਵਾਹਿਗੁਰੂ ਜੀ ਦੇ ਮਿਲਣ ਦਾ ਕੋਈ(ਸਉਕ) ਸ਼ੌਂਕ(ਪਿਯੋ) ਪੈ ਭਾਵ ਹੋ ਗਿਆ (ਨੇ) ਹੈ। ਗਿਆ ਫਿਰਾਕ, ਮਿਲਿਆ ਮਿਤ ਮਾਹੀ; ਤਾਹੀ ਸ਼ੁਕਰ ਕੀਤੋਨੇ॥ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ, ਅਪਣੇ ਪਿਆਰੇ ਖ਼ਾਲਸੇ ਜੀ ਦੇ ਦਰਸ਼ਨਾਂ 'ਤੇ ਮਹਾਂ ਵਿਸਮਾਦ ਪਰਮ-ਪ੍ਰਸੰਨ ਹੋ ਕੇ ਕਹਿੰਦੇ ਹਨ:-ਦਾਸਨ ਦਾਸ ਦਾ(ਮਾਹੀ) ਪਿਆਰੇ(ਮਿਤ) ਮਿੱਤ੍ਰ ਖ਼ਾਲਸਾ ਜੀ, ਦਾਸਨ ਦਾਸ ਨੂੰ ਇੱਥੇ ਆ ਕੇ ਮਿਲੇ ਹਨ, ਇਸ ਲਈ ਪਿਆਰੇ ਖ਼ਾਲਸੇ ਜੀ ਦਾ(ਫਿਰਾਕ) ਵਿਛੋੜਾ ਚਲਿਆ ਗਿਆ ਹੈ, (ਤਾਹੀ) ਇਸ ਲਈ ਦਾਸਨ ਦਾਸ ਨੇ, ਅਕਾਲ ਪੁਰਖ ਜੀ ਦਾ ਸ਼ੁਕਰ(ਕੀਤੋਨੇ) ਕੀਤਾ ਹੈ, ਕਿ ਹੇ ਪਿਆਰੇ ਵਾਹਿਗੁਰੂ ਜੀ!ਆਪ ਜੀ ਦਾ ਰੋਮਿ ਰੋਮਿ ਕੋਟਾਨ ਕੋਟਿ ਸ਼ੁਕਰ ਹੈ, ਕਿ ਜੋ ਆਪ ਜੀ ਨੇ ਮਹਾਂ ੩ ਵਿਸਮਾਦ ਕ੍ਰਿਪਾ ਕਰਕੇ, ਜਿੰਦ ਜਾਨ ਪਰਮ ਪਿਆਰੇ ਗੁਰੂ ਖ਼ਾਲਸੇ ਜੀ ਦੇ ਮਹਾਂ ਸੁੰਦਰ ਦਰਸ਼ਨ ਬਖ਼ਸ਼ੇ ਹਨ।

੨੯੨.(ਜਿੱਤੇ ਬੋਲੋ) (ਸ੍ਰੀ ਦਸਮ ੭੧੬) ਸ੍ਵੈਯਾ॥ ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ ਅਘ ਅਉਘ ਟਰੈ, ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ; ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ; ਨਹੀ ਮੋ ਸੇ ਗ੍ਰੀਬ.ਕਰੋਰ ਪਰੇ॥੨॥ (ਸ੍ਰੀ ਦਸਮ ਗ੍ਰੰਥ ਸਾਹਿਬ ਜੀ) ਸ੍ਰੀ ਨਾਨਕ; ਅੰਗਦਿ ਕਰਿ ਮਾਨਾ॥ ਅਮਰਦਾਸ; ਅੰਗਦ ਪਹਿਚਾਨਾ॥ ਅਮਰਦਾਸ; ਰਾਮਦਾਸ ਕਹਾਯੋ॥ ਸਾਧਨਿ ਲਖਾ; ਮੂੜ ਨਹਿ ਪਾਯੋ॥੯॥ ਭਿੰਨ ਭਿੰਨ; ਸਭਹੂੰ ਕਰਿ ਜਾਨਾ॥ ਏਕ ਰੂਪ; ਕਿਨਹੂੰ ਪਹਿਚਾਨਾ॥ ਜਿਨ ਜਾਨਾ; ਤਿਨ ਹੀ ਸਿਧ ਪਾਈ॥ ਬਿਨ ਸਮਝੇ; ਸਿਧ ਹਾਥ ਨ ਆਈ॥੧੦॥ ਅਨੁਸਾਰ ਪਰਮਪੂਜਨੀਕ ਸੱਚੇ ਬ੍ਰਹਮ ਸਰੂਪ ਦਸੇ ਪਾਤਿਸਾਹ ਜੀ ਇੱਕ ਜੋਤਿ ਹਨ। ਧੰਨ ਵਾਹਿਗੁਰੂ ਪਰਮ-ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਸੱਚੇ ਪਾਤਿਸਾਹ ਜੀ, ਆਪਣੇ ਪਰਮ-ਪਵਿੱਤ੍ਰ ਪੰਜਵੇਂ ਜਾਮੇ ਅੰਦਰ, ਹੁਣ ਉੱਬਲਦੀ ਦੇਗ਼ ਅੰਦਰ ਬੈਠ ਰਹੇ ਹਨ। ਆਪਣੇ ਪਰਮ-ਪਵਿੱਤ੍ਰ ਨੌਵੇਂ ਜਾਮੇ ਅੰਦਰ, ਹੁਣ ਦਿੱਲੀ ਸੀਸ ਕੁਰਬਾਨ ਕਰ ਰਹੇ ਹਨ। ਐਸੇ ਮਹਾਨ ਧੀਰਜਧਾਰੀ ਪਰਉਪਕਾਰੀ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ, ਅਪਣੇ ਪਰਮ ਪਿਆਰੇ ਸਤਿਕਾਰੇ ਗੁਰੂ ਖ਼ਾਲਸੇ ਜੀ ਦੀ ਅਗਮ ਅਪਾਰ ਸੱਚੀ ਸੁੱਚੀ ਉੱਚੀ ਪਿਆਰੀ ਮਹਿਮਾ ਨਾਲ ਭਰਪੂਰਿ, ਸ੍ਵੈਯਾ ਫ਼ੁਰਮਾ ਰਹੇ ਹਨ:-ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ (ਇਨ) ਇਨ੍ਹਾਂ ਗੁਰਮੁਖਿ ਪਿਆਰੇ ਸਿੰਘਾਂ ਗੁਰੂ ਖ਼ਾਲਸੇ ਜੀ(ਕੇ) ਦੀ, ਅਗਮ ਅਪਾਰ ਮਹਾਂ ਵਿਸਮਾਦ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਦਾਸਨ ਦਾਸ ਨੇ ਧਰਮ ਜੁੱਧ ਅਥਵਾ ਅਪਣਾ ਮਨ ਇੰਦ੍ਰੇ ਵਿਕਾਰ(ਹੀ) ਨਿਸਚੇ ਕਰਕੇ ਜਿਤੇ ਹਨ। ਇਨ ਗੁਰਮੁਖਿ ਪਿਆਰਿਆਂ ਜੀ(ਕੇ) ਦੀ, ਅਗਮ ਅਪਾਰ(ਪ੍ਰਸਾਦਿ) ਕ੍ਰਿਪਾ ਨਾਲ, ਦਾਸਨ ਦਾਸ ਨੇ, ਬ੍ਰਹਮ ਜੀ ਨੂੰ ਜਾਨਣ ਜਨਾਉਣ ਰੂਪ ਬ੍ਰਹਮ-ਵਿੱਦਿਆ, ਸ਼ਸ਼ਤ੍ਰ-ਵਿੱਦਿਆ, ਜੀਅ ਦਾਨ, ਗੁਰਬਾਣੀ ਬਖ਼ਸ਼ਣ ਰੂਪ ਅਨੇਕ ਪ੍ਰਕਾਰ ਦੇ(ਸੁ) ਸ੍ਰੇਸਟ ਦਾਨ, (ਹੀ) ਨਿਸਚੇ ਕਰਕੇ ਪ੍ਰੇਮੀਆਂ ਨੂੰ ਕਰੇ ਹਨ।

ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥ (ਇਨ) ਇਨ੍ਹਾਂ ਗੁਰਮੁਖਿ ਪਿਆਰੇ ਸਿੰਘਾਂ ਗੁਰੂ ਖ਼ਾਲਸੇ ਜੀ(ਕੇ) ਦੀ, ਅਗਮ ਅਪਾਰ ਮਹਾਂ ਵਿਸਮਾਦ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਦਾਸਨ ਦਾਸ ਦੇ (ਅਉਘ) ਸਾਰੇ (ਅਘ) ਪਾਪ (ਹੀ) ਨਿਸਚੇ ਕਰਕੇ(ਟਰੈ) ਟਲ਼ੇ, ਨਾਸ ਹੋ ਗਏ ਹਨ, (ਫੁਨ) ਫੇਰ, ਇਨ ਗੁਰਮੁਖਿ ਪਿਆਰਿਆਂ ਸੱਚਿਆਰਿਆਂ ਵੈਰਾਗੀਆਂ ਤਿਆਗੀਆਂ ਕੀ ਕ੍ਰਿਪਾ ਨਾਲ ਹੀ, ਦਾਸਨ ਦਾਸ ਦੇ (ਧਾਮ) ਘਰ, ਹਾਥੀ ਘੋੜੇ ਦਰਬ ਹੀਰੇ ਲਾਲਾਂ, ਅੰਮ੍ਰਿਤ ਕਥਾ ਕੀਰਤਨ, ਭਜਨ ਸਿਮਰਨ ਸ਼ਸ਼ਤ੍ਰ ਅਭਿਆਸ ਪਰਉਪਕਾਰ, ਗੁਰਮੁਖਿ ਸਿੰਘਾਂ ਨਾਲ ਭਰੇ ਪਏ ਹਨ।

ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ; ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ (ਇਨ) ਇਨ੍ਹਾਂ ਗੁਰਮੁਖਿ ਪਿਆਰੇ ਸਿੰਘਾਂ ਗੁਰੂ ਖ਼ਾਲਸੇ ਜੀ(ਕੇ) ਦੀ, ਅਗਮ ਅਪਾਰ ਮਹਾਂ ਵਿਸਮਾਦ

(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਹੀ) ਨਿਸਚੇ ਕਰਕੇ, ਦਾਸਨ ਦਾਸ ਨੇ, ਬ੍ਰਹਮ ਜੀ ਨੂੰ ਜਾਨਣ ਜਨਾਉਣ ਰੂਪ, (ਸੁ) ਸ੍ਰੇਸਟ ਬ੍ਰਹਮ ਬਿਦਿਆ, ਸ਼ਸ਼ਤ੍ਰ-ਵਿੱਦਿਆ, ਹੋਰ ਅਨੇਕ ਪ੍ਰਕਾਰ ਦੀ ਬਿੱਦਿਆ ਲਈ ਹੈ। (ਇਨ) ਇਨ੍ਹਾਂ ਗੁਰਮੁਖਿ ਪਿਆਰੇ ਸਿੰਘਾਂ ਗੁਰੂ ਖ਼ਾਲਸੇ ਜੀ(ਕੀ) ਦੀ, ਅਗਮ ਅਪਾਰ ਮਹਾਂ ਵਿਸਮਾਦ ਕ੍ਰਿਪਾ ਹੀ ਕ੍ਰਿਪਾ ਨਾਲ, ਦਾਸਨ ਦਾਸ ਦੇ, ਅਕਾਰਣ ਵੈਰ ਕਰਨ ਵਾਲੇ ਧਰਮ ਵਿਰੋਧੀ ਨਾਸਤਕ(ਸਤ੍ਰ) ਦੁਸ਼ਮਨ, ਅਥਵਾ ਕਾਮ ਕ੍ਰੋਧ ਔਗੁਣ ਸਭ(ਸਤ੍ਰ) ਦੁਸ਼ਮਣ ਮਰੇ ਹਨ।

ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ; ਨਹੀ ਮੋ ਸੇ ਗ੍ਰੀਬ ਕਰੋਰ ਪਰੇ॥੨॥ ਪੂਰਨ ਬ੍ਰਹਮ ਗੋਵਿੰਦ ਸੱਚੇ ਹਰੀ ਵਾਹਿਗੁਰੂ ਧਰਮ ਪ੍ਰਕਾਸ਼ਕ ਜ਼ੁਲਮ ਨਾਸਕ, ਅੰਮ੍ਰਿਤ ਦੇ ਦਾਤੇ, ਰੰਕਾਂ ਨੂੰ ਰਾਜ ਬਖ਼ਸ਼ਣ ਵਾਲੇ ਪੂਰਨ ਗੁਰੂ ਜੀ ਫ਼ੁਰਮਾਉਂਦੇ ਹਨ:-(ਇਨ) ਇਨ੍ਹਾਂ ਗੁਰਮੁਖਿ ਸਨਮੁਖ ਸੂਰਬੀਰ ਬਹਾਦਰ ਪਿਆਰੇ ਸਿੰਘਾਂ ਗੁਰੂ ਖ਼ਾਲਸੇ ਜੀ(ਕੀ) ਦੀ, ਅਗਮ ਅਪਾਰ ਮਹਾਂ ਵਿਸਮਾਦ ਕ੍ਰਿਪਾ ਹੀ ਕ੍ਰਿਪਾ(ਕੇ) ਦੇ ਨਾਲ ਹੀ(ਹਮ) ਦਾਸਨ ਦਾਸ, ਅੰਦਰੋਂ ਬਾਹਰੋਂ ਸੱਚੇ ਪ੍ਰਕਾਸ਼ ਸਰੂਪ ਪੂਰਨ ਬ੍ਰਹਮ ’ਚ ਲੀਨ, ਵਿਸਮਾਦ ਤ੍ਰਿਪਤ(ਸਜੇ) ਸਜਿਆ ਹੈ। ਯਥਾ:-ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥) ਸਨੱਧ ਬੱਧ ਸ਼ਸ਼ਤ੍ਰ ਅਸਤ੍ਰ ਬਸਤ੍ਰ ਪਹਿਨ ਕੇ, ਧਰਮ-ਯੁੱਧ ਜਿੱਤ ਕੇ, ਗੁਰਤਾ ਸਿੰਘਾਸਣ ’ਤੇ ਸਜਿਆ ਬੈਠਾ ਹਾਂ ਜੀ। ਦਾਸਨ ਦਾਸ ਦੇ ਉੱਪਰ ਸੁਨਹਿਰੀ ਛਤ੍ਰ ਸਜ ਰਿਹਾ ਹੈ। ਉਸ ਉੱਪਰ ਸੁੰਦਰ ਦੋ ਚੰਦੋਏ ਤਾਣੇ ਹਨ। ਸੱਜੇ ਖੱਬੇ ਦੋ ਚੌਰਦਾਰ, ਚੌਰ ਕਰ ਰਹੇ ਹਨ। ਦੋ ਚੋਬਦਾਰ ਚੋਬਾਂ ਪਕੜੀ ਸਾਹਮਣੇ ਖੜ੍ਹੇ ਹਨ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਅਨੁਸਾਰ ਦਾਸਨ ਦਾਸ ਨੂੰ ਸੱਚੇ ਪਾਤਿਸਾਹ ਸੱਚੇ ਪਾਤਿਸਾਹ ਜੀ ਕਹਿ ਕੇ, ਪ੍ਰੇਮੀ ਸਿੱਖ ਅਰਾਧਦੇ ਜਪਦੇ ਧਿਆਉਂਦੇ ਪੂਜਦੇ ਹਨ। ਨਹੀ ਤਾਂ(ਮੋ) ਦਾਸਨ ਦਾਸ (ਸੇ) ਵਰਗੇ ਗ੍ਰੀਬ ਕੰਗਾਲ ਮੰਗਤੇ ਦੁਨੀਆਂ ’ਚ, (ਕਰੋਰ) ਕ੍ਰੋੜਾਂ ਹੀ(ਪਰੇ) ਪਏ ਹਨ। ਭਾਵ ਰੁਲ਼ਦੇ ਮੰਗਦੇ ਫਿਰਦੇ ਹਨ, ਉਨ੍ਹਾਂ ਦੀ ਕੋਈ ਗੱਲ ਵੀ ਨਹੀਂ ਪੁੱਛਦਾ। ਯਥਾ:- ਜੋ ਹਮਰੀ ਬਿਧਿ ਹੋਤੀ.ਮੇਰੇ ਸਤਿਗੁਰਾ; ਸਾ ਬਿਧਿ.ਤੁਮ ਹਰਿ ਜਾਣਹੁ ਆਪੇ॥ ਹਮ ਰੁਲਤੇ ਫਿਰਤੇ.ਕੋਈ ਬਾਤ ਨ ਪੂਛਤਾ; ਗੁਰ ਸਤਿਗੁਰ ਸੰਗਿ.ਕੀਰੇ ਹਮ ਥਾਪੇ॥ ਧੰਨੁ ਧੰਨੁ ਗੁਰੂ ਨਾਨਕ.ਜਨ ਕੇਰਾ; ਜਿਤੁ ਮਿਲਿਐ.ਚੂਕੇ ਸਭਿ ਸੋਗ ਸੰਤਾਪੇ॥

੨੯੩. ਵਾਹਿਗੁਰੂ॥ ਸ੍ਵੈਯਾ॥ ਸੇਵ ਕਰੀ ਇਨ ਹੀ ਕੀ ਭਾਵਤ; ਅਉਰ ਕੀ ਸੇਵ ਸੁਹਾਤ ਨ ਜੀ ਕੋ॥ ਦਾਨ ਦਯੋ ਇਨ ਹੀ ਕੋ ਭਲੋ; ਅਰੁ ਆਨ ਕੋ ਦਾਨ ਨ ਲਾਗਤ ਨੀਕੋ॥ ਆਗੈ ਫਲੈ ਇਨਹੀ ਕੋ ਦਯੋ; ਜਗ ਮੈ ਜਸੁ ਅਉਰ ਦਯੋ ਸਭ ਫੀਕੋ॥ ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ; ਸਭ ਹੀ ਇਨਹੀ ਕੋ॥੩॥ (ਸ੍ਰੀ ਦਸਮ ੭੧੭)

ਗੁਰਦੇਵ ਮਾਤਾ ਪਿਤਾ ਧੰਨ ਵਾਹਿਗੁਰੂ ਪਰਮ-ਪੂਜਨੀਕ ਬ੍ਰਹਮ ਸਰੂਪ ਸੱਚੇ ਸਤਿਗੁਰੂ ਗੋਵਿੰਦ ਸਿੰਘ ਸਾਹਿਬ ਸੱਚੇ ਪਾਤਿਸਾਹ ਜੀ, ਅਪਣੇ ਸਰੂਪ ’ਚੋਂ ਪ੍ਰਗਟ ਕੀਤੇ, ਪਿਆਰੇ ਗੁਰੂ ਖ਼ਾਲਸੇ ਜੀ ਦਾ ਪੂਰਨ ਅਦਬ ਸਤਿਕਾਰ, ਮੰਨਣ ਪੂਜਣ ਸੇਵਾ ਕਰਨ ਬਾਰੇ ਇਹ ਸ੍ਵੈਯਾ ਫ਼ੁਰਮਾ ਰਹੇ ਹਨ:-(ਇਨ) ਇਨ੍ਹਾਂ ਗੁਰੂ ਸਰੂਪ ਪਿਆਰੇ ਖ਼ਾਲਸੇ ਜੀ ਕੀ(ਕਰੀ) ਕੀਤੀ (ਸੇਵ) ਸੇਵਾ(ਹੀ) ਨਿਸਚੇ ਕਰਕੇ, ਦਾਸਨ ਦਾਸ ਨੂੰ ਖ਼ਰੀ(ਭਾਵਤ) ਭਾਉਂਦੀ ਖ਼ੂਬ ਮਿੱਠੀ ਪਿਆਰੀ ਲੱਗਦੀ ਹੈ, ਭਾਵ ਇਨ੍ਹਾਂ ਦੀ ਸ਼ੁਭ ਸੱਚੀ ਸੇਵਾ

ਕਰਨ ਵਾਲੇ 'ਤੇ, ਦਾਸਨ ਦਾਸ ਰੋਮ ੨ ਕਰਕੇ, ਸਦਾ ੨ ਪ੍ਰਸੰਨ ਹੁੰਦਾ ਹੈ। ਇਨ੍ਹਾਂ ਦੀ ਸ਼ੁਭ ਸੱਚੀ ਸੇਵਾ ਛੱਡ ਕੇ, (ਅਉਰ) ਹੋਰ ਕਿਸੇ ਕੀ ਸੇਵ ਕੀਤੀ, ਦਾਸਨ ਦਾਸ ਦੇ ਜੀ ਨੂੰ, ਉੱਕਾ ਹੀ (ਸੁਹਾਤ) ਚੰਗੀ (ਨ) ਨਹੀਂ ਲੱਗਦੀ। ਯਥਾ:-ਪਰਦੇਸੀ ਸਿੰਘਨ ਕੋ ਜਬ ਦੇਖੈ; ਉਨ ਕੀ ਸੇਵਾ ਕਰੇ ਬਿਸੇਖੈ॥

ਦਾਨ ਦਯੋ ਇਨ ਹੀ ਕੋ ਭਲੋ; ਅਰੁ ਆਨ ਕੋ ਦਾਨ ਨ ਲਾਗਤ ਨੀਕੋ॥ (ਇਨ) ਇਨ੍ਹਾਂ ਗੁਰੂ ਸਰੂਪ ਪਿਆਰੇ ਖ਼ਾਲਸੇ ਜੀ(ਕੋ) ਨੂੰ ਹੀ (ਦਾਨ) ਪ੍ਰੇਮ ਭੇਟਾ(ਦਯੋ) ਦਿਤੀ, ਅਤਿਅੰਤ(ਭਲੋ) ਚੰਗੀ ੩ ਹੈ ਅਰੁ(ਆਨ) ਹੋਰ ਕਿਸੇ (ਕੋ) ਨੂੰ ਦਿਤਾ ਦਾਨ, ਦਾਸਨ ਦਾਸ ਨੂੰ ਉੱਕਾ ਹੀ(ਨੀਕੋ) ਚੰਗਾ(ਨ) ਨਹੀਂ(ਲਾਗਤ) ਲੱਗਦਾ।

ਆਗੈ ਫਲੈ ਇਨ ਹੀ ਕੋ ਦਯੋ; ਜਗ ਮੈ ਜਸੁ ਅਉਰ ਦਯੋ ਸਭ ਫੀਕੋ॥ ਗੁਰੂ ਸਰੂਪ ਪਿਆਰੇ ਸੱਚਿਆਰੇ ਖ਼ਾਲਸੇ ਜੀ ਨੂੰ ਮੰਨਦਿਆਂ ਪੂਜਦਿਆਂ ਧਿਆਉਂਦਿਆਂ, (ਇਨ) ਇਨ੍ਹਾਂ(ਕੋ) ਨੂੰ ਹੀ ਪਦਾਰਥ ਧਨ ਸੁਖ(ਦਯੋ) ਦਿਤਾ ਹੀ ਹੁਣ ਤੋਂ(ਆਗੈ) ਅੱਗੇ, ਇਸ ਲੋਕ ਪ੍ਰਲੋਕ 'ਚ, (ਹੀ) ਨਿਸਚੇ ਕਰਕੇ, ਜਸ ਫ਼ਲਾਂ ਸਹਿਤ(ਫਲੈ) ਫ਼ਲੇਗਾ, ਗੁਰੂ ਖ਼ਾਲਸੇ ਜੀ ਨੂੰ ਛੱਡ ਕੇ, (ਅਉਰ) ਹੋਰ ਕਿਸੇ ਨੂੰ(ਦਯੋ) ਦਿਤਾ ਦਾਨ, ਜਗ(ਮੈ) 'ਚ ਜਸੁ, ਸਭ(ਫੀਕੋ) ਫਿੱਕਾ ਕੌੜਾ ਹੈ।

ਮੋ ਗ੍ਰਹ ਮੈ.ਤਨ ਤੇ ਮਨ ਤੇ ਸਿਰ ਲਉ ਧਨ ਹੈ; ਸਭ ਹੀ ਇਨ ਹੀ ਕੋ॥੩॥ (ਮੋ) ਦਾਸਨ ਦਾਸ ਦੇ (ਗ੍ਰਹ) ਘਰ (ਮੈ) 'ਚ, ਦਾਸਨ ਦਾਸ ਦਾ ਤਨ ਤੇ ਮਨ ਤੇ ਧਨ ਸਿਰ(ਲਉ) ਤੱਕ ਸਭ (ਹੀ) ਨਿਸਚੇ ਕਰਕੇ, ਇਨ ਗੁਰੂ ਖ਼ਾਲਸੇ ਜੀ(ਕੋ) ਦਾ ਹੀ ਹੈ, ਭਾਵ ਦਾਸਨ ਦਾਸ ਅਪਣਾ ਤਨ ਮਨ ਧਨ ਸਿਰ ਘਰ ਮਾਤਾ ਪਿਤਾ ਚਾਰੇ ਸਾਹਿਬਜ਼ਾਦੇ ਸਭ ਕੁੱਝ, ਗੁਰਦੇਵ ਮਾਤਾ ਪਿਤਾ ਧੰਨ ਵਾਹਿਗੁਰੂ ਪਰਮ-ਪੂਜਨੀਕ ਬ੍ਰਹਮ ਸਰੂਪ ਸੱਚੇ, ਪਿਆਰੇ ਗੁਰੂ ਖ਼ਾਲਸੇ ਜੀ ਨੂੰ ਪ੍ਰੇਮ ਭੇਟਾ ਕਰਦਾ ਹੈ।

੨੯੪.ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਗੁਰੂ ਖ਼ਾਲਸੇ ਸਾਹਿਬ ਜੀ ਦੇ ਅਰਥ:-ਨਿਰਮਲ ਸ਼ੁੱਧ ਪੂਰਨ ਬ੍ਰਹਮ ਜੀ 'ਚ ਲੀਣ, ਗੁਰੂ ਜੀ ਦਾ ਅਤਿਅੰਤ ਪਿਆਰਾ ਸਪੂਤ ਖ਼ਾਲਸਾ ਜੀ ਹਨ। ਨਿਰਮਲ ਸ਼ੁੱਧ ਬ੍ਰਹਮ ਜੀ ਨੇ, ਆਪਣੇ ਆਪ ਤੋਂ ਸਭ ਅਕਾਰ, ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਆਪ ਜੀ ਨੇ ਅਨਿਕ ਬਾਰ, ਸਰਗੁਨ ਸਰੂਪ ਧਾਰ ਕੇ ਅਪਣੀ ਰਚਨਾ ਤੇ ਅਪਣੇ ਪਿਆਰੇ ਭਗਤਾਂ ਦੀ ਰੱਖਿਆ ਕੀਤੀ ਹੈ। ਯਥਾ:-ਪ੍ਰਹਲਾਦ ਉਧਾਰੇ; ਅਨਿਕ ਬਾਰ॥ ਫ਼ਾਰਸੀ, ਸੰਸਕ੍ਰਿਤ 'ਚ, ਪਿਆਰੇ ਖ਼ਾਲਸੇ ਜੀ ਨੂੰ ਨਿਰਮਲ ੩ ਕਹਿੰਦੇ ਹਨ। (ਖ਼ਾਲਸਾ) ਧੰਨ ਵਾਹਿਗੁਰੂ ਨਿਰੰਕਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹ ਜੀ ਖ਼ਾਲਸਾ ਸਰੂਪ ਜੀ ਨੇ ਹੀ ਪਰਮ-ਪਵਿੱਤ੍ਰ ਸ਼ੁਭ ਸੱਚੇ ਦਸ ਅਵਤਾਰ, ਸ੍ਰਬੱਤ ਦੇ ਭਲੇ ਹਿਤ ਧਾਰੇ ਹਨ। ਯਥਾ:- ਆਪਿ ਨਰਾਇਣੁ.ਕਲਾ ਧਾਰਿ; ਜਗ ਮਹਿ.ਪਰਵਰਿਯਉ॥ ਨਿਰਮਲ ਸ਼ੁੱਧ ਖ਼ਾਲਸਾ ਵਾਹਿਗੁਰੂ ਜੀ ਨੇ ਆਪ ਹੀ ਪ੍ਰੇਮੀ ਖ਼ਾਲਸਾ ਸਿੱਖਾਂ ਦੇ ਸਰੂਪ 'ਚ ਪ੍ਰਗਟ ਹੋ ਕੇ, ਗੁਰੂ ਪ੍ਰਮੇਸਰ ਜੀ ਦੇ ਪਿਆਰੇ ਬਚਨਾਂ ਨੂੰ ਕਮਾਉਂਦਿਆਂ, ਧਰਮ-ਯੁੱਧ ਜਿੱਤ ਕੇ, ਕੁਰਬਾਨੀਆਂ ਦੇ ਕੇ, ਰੰਗਾਂ ੨ ਦੇ ਪਰਉਪਕਾਰ ਕਰਕੇ, ਗੁਰੂ

ਖ਼ਾਲਸਾ ਆਦਰਸ਼ ਪ੍ਰਗਟ ਕੀਤਾ ਹੈ। ਧੰਨ ਵਾਹਿਗੁਰੂ ਖ਼ਾਲਸਾ ਸਰੂਪ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਸ ਅਵਤਾਰਾਂ ਦੇ ਸਮੂੰਹ ਵਿਸਮਾਦ ਕੌਤਕ ਨਿਮਰਲ ਸ਼ੁੱਧ ਖ਼ਾਲਸਾ ਸਰੂਪ ਹਨ। ਧੰਨ ਵਾਹਿਗੁਰੂ ਮਹੱਲਾ ਪਹਿਲਾ ਜੀ ਨੇ ਅਪਣੇ ਪਿਆਰੇ ਸਪੂਤਾਂ ਦਾ ਮੋਹ ਤਿਆਗ ਕੇ, ਅਪਣੇ ਪਰਮ ਪਿਆਰੇ ਸੇਵਕ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਗੁਰਤਾ ਬਖ਼ਸ਼ੀ ਹੈ। ਆਪ ਜੀ ਨੇ ਪੰਜਾਂ ਵਿਕਾਰਾਂ ਤੋਂ ਰਹਿਤ, ਉੱਚੇ ਆਦਰਸ਼ ਵਾਲਾ ਖ਼ਾਲਸ ਸ਼ੁੱਧ ਨਿਰਮਲ ਖ਼ਾਲਸ ਪੰਥ ਜੀ ਚਲਾਏ ਹਨ। ਯਥਾ:- ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ। (ਵਾਰ ੧) ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ, ਪ੍ਰਭ ਦਾਤਉ ਦਾਤਾਰ; ਅਸੰਖ ਬ੍ਰਹਮੰਡ ਦੇ ਰਚਨਹਾਰ, ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਦਸਵਾਂ ਜੀ, ਅਪਣੇ ਨਿਰਗੁਨ ਸਰੂਪ ਜੀ ਦੁਆਰਾ, ਇੱਕ ਖਿਨ 'ਚ, ਉਤਪਤ ਪਰਲਉ ਕਰਦਿਆਂ ਨਿਰਲੇਪ ਰਹਿੰਦੇ ਹਨ। ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਮਹਾਰਾਜ, ਅਪਣੇ ਸਰੂਪ 'ਚੋਂ, ਅਪਣੇ ਪਰਮ ਪਿਆਰੇ ਖ਼ਾਲਸੇ ਜੀ ਨੂੰ ਪ੍ਰਗਟ ਕਰਕੇ, ਅਪਣੇ ਆਪ ਨੂੰ ਕਰਤਾ ਨਹੀਂ ਥਾਪ ਰਹੇ। ਅਪਣੇ ਸਾਜੇ ਨਿਵਾਜੇ ਖ਼ਾਲਸੇ ਜੀ ਨੂੰ ਮਹਾਂ ਵਿਸਮਾਦ ਰੰਗਲਾ ਅਨੰਦੀ ਆਦਰ ਮਾਣ ਸਤਿਕਾਰ ਬਖ਼ਸ਼ ਰਹੇ ਹਨ। ਭਾਵੇਂ ਆਪ ਜੀ ਅਸੰਖ ਬ੍ਰਹਮੰਡਾਂ ਦੇ ਉਧਾਰਣਹਾਰ ਦਾਤੇ ਹਨ, ਪਰ ਫੇਰ ਵੀ ਆਪਣੇ ਆਪ ਨੂੰ ਜਨਾਉਣ ਦੀ ਬਜਾਏ, ਗੁਰੂ ਕਹਾਉਣ ਦੀ ਬਜਾਏ, ਚੇਲੇ ਗ਼ੁਲਾਮ ਦਾਸ ਰੰਕ ਅਨਾਥ ਕੀਟ ਮੰਗਤੇ ਬਣ ਰਹੇ ਹਨ। ਤਾਂ ਹੀ ਇਹ ਮਹਿਮਾ ਆਪ ਜੀ ਦੀ ਬਣ ਰਹੀ ਹੈ:-ਐਸੀ ਤੇਰੇ ਦਰਸਨ ਕੀ ਸੋਭ, ਅਤਿ ਅਪਾਰ ਪ੍ਰਿਅ ਅਮੋਘ; ਤੈਸੇ ਹੀ ਸੰਗਿ ਸੰਤ ਬਨੇ॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਬੇਅੰਤ ਪ੍ਰੇਮੀ ਗੁਰੂ ਪ੍ਰਮੇਸਰ ਜੀ ਦੇ, ਸੱਚੇ ਚਰਨ-ਕਮਲਾਂ 'ਚ ਹਾਜ਼ਰ ਹੋ ਕੇ, ਸਾਰੀ ਜ਼ਿੰਦਗੀ ਲਈ ਗੁਰੂ ਚਰਨਾਂ 'ਚ ਰਹਿ ਕੇ, ਸੱਚੀ ਸੇਵਾ ਕਰਨ ਦੀ ਅਰਦਾਸ 'ਚ, ਅਪਣਾ ਸੀਸ ਅਰਪ ਦਿੰਦੇ। ਪਰਮ-ਪੂਜਨੀਕ ਸੱਚੇ ਸਤਿਗੁਰਾਂ ਦੀ ਪਰਮ-ਪ੍ਰਸੰਨਤਾ ਨੂੰ ਪ੍ਰਾਪਤ ਹੋ ਕੇ, ਜੀਵਨ ਮੁਕਤਿ ਸੁਆਸ ੨ ਵਾਹਿਗੁਰੂ ਵਾਹਿਗੁਰੂ ਜਪ ਕੇ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਹਰ ਵੇਲੇ ਵਿਸਮਾਦ ਇਕਾਗ੍ਰਤਾ ਸੁਖ 'ਚ ਲੀਨ ਰਹਿੰਦੇ। ਯਥਾ:- ਬਿਸਮਨ ਬਿਸਮ; ਭਏ ਬਿਸਮਾਦ॥ ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ॥)

ਵਾਹਿਗੁਰੂ॥ ਗੁਰੂ ਖ਼ਾਲਸੇ ਜੀ, ਪਰਮ-ਪੂਜਨੀਕ ਸੱਚੇ ਸਤਿਗੁਰਾਂ ਦੀ ਸੱਚੀ ਪ੍ਰੀਤੀ ਸੱਚੀ ਆਸਕੀ, ਸੱਚੀ ਭਗਤੀ ਸੱਚੀ ਯਾਦ 'ਚ, ਸੱਚੇ ਸਤਿਗੁਰਾਂ ਦੇ ਪਰਾਇਣ, ਸੱਚੀ ਲਿਵ 'ਚ, ਗੁਰੂ ਚਰਨ-ਕਮਲਾਂ 'ਚ ਹਮੇਸ਼ਾਂ ਬੇਪ੍ਰਵਾਹ ਰਹਿੰਦੇ। ਯਥਾ:-ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥) ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ.ਹਰਿ ਮਨੁ ਮਾਨੀ॥ ਗੁਰੂ ਖ਼ਾਲਸੇ ਗੁਰੂ ਪਿਆਰਿਆਂ ਜੀ ਦੀ, ਵੈਰੀ ਵੀ ਬੇਹੱਦ ਉਸਤਤ ਕਰਦੇ:-ਨ ਇਨ੍ਹਾਂ ਦਾ ਘਰ ਘਾਟ, ਨ ਇਨ੍ਹਾਂ ਨੂੰ

ਨੀਂਦ ਭੁੱਖ ਤ੍ਰੇਹ, ਨ ਇਨ੍ਹਾਂ ਨੂੰ ਮਰਨ ਦੀ ਚਿੰਤਾ, ਨ ਇਨ੍ਹਾਂ ਨੂੰ ਕਿਸੇ ਦਾ ਡਰ, ਨ ਇਨ੍ਹਾਂ ਨੂੰ ਕਿਸੇ ਰਾਜੇ ਮਹਾਰਾਜੇ ਦੀ ਪਰਵਾਹ, ਕਿਸ ਮਿੱਟੀ ਦੇ ਬਣੇ ਹਨ, ਇਹ ਲੋਕ?ਕਿੰਨੀ ਦ੍ਰਿੜਤਾ ਕਿੰਨਾ ਭਰੋਸਾ, ਅਪਣੇ ਗੁਰੂ ਜੀ ਦੇ ਸਨਮੁਖ ਧਰਮ 'ਚ ਦ੍ਰਿੜ ਪ੍ਰਪੱਕ, ਸੁਮੇਰ ਪਰਬਤ ਵਾਂਗ ਅਚੱਲ ਅਡੋਲ, ਗੁਰੂ ਤੋਂ ਹੱਸ ੨ ਕੁਰਬਾਨੀ ਦਿੰਦੇ ਹਨ। ਕੁਰਬਾਨੀ ਦਿੰਦਿਆਂ ਅੰਗ ੨ ਕਟਾਉਂਦਿਆਂ, ਹਾਏ ਸੀ ਨਹੀਂ ਉਚਾਰਦੇ। ਗੁਰੂ ੨ ਜਪਦਿਆਂ ਜੈਕਾਰੇ ਗੱਜਾਉਂਦਿਆਂ ਫਾਂਸੀ ਚੜ੍ਹ ਜਾਂਦੇ ਹਨ। ਮਰਣ ਦੀ ਚਿੰਤਾ ਇਨ੍ਹਾਂ ਦੇ ਨੇੜੇ ਨਹੀਂ, ਜੱਗ 'ਤੇ ਜਿਉਣ ਦੀ ਆਸ ਨਹੀਂ। ਯਥਾ:-ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥

ਵਾਹਿਗੁਰੂ॥ ਅੰਤਰ ਮੁਖ ਇਕਾਗ੍ਰ ਹੋ ਕੇ, ਹੁਣ ਤੋਂ ਪਹਿਲਾਂ ਗੁਰੂ ਖ਼ਾਲਸੇ ਜੀ ਦੀਆਂ ਮਹਾਨ ਜਿੱਤਾਂ ਮਹਾਨ ਕੁਰਬਾਨੀਆਂ ਵੱਲ ਨਿਗ੍ਹਾ ਮਾਰੀਏ, ਬੇਅੰਤ ਪ੍ਰੇਮੀ ਸ਼ਹੀਦ ਸਿੰਘ ਸਿੰਘਣੀਆਂ, ਬੱਚੇ ਬੱਚੀਆਂ, ਅਪਣੇ ਹੱਥਾਂ ਦੀਆਂ ਤਲ਼ੀਆਂ 'ਤੇ ਅਪਣੇ ਸੀਸ ਰੱਖ ਕੇ, ਪਰਮ-ਪੂਜਨੀਕ ਸੱਚੇ ਸਤਿਗੁਰਾਂ ਨੂੰ ਅਰਪ ਰਹੇ ਹਨ। ਅਨੰਦਗੜ੍ਹ ਕਿਲਾ ਤਿਆਗਣ ਸਮੇਂ ਇੱਕ ਸੂਰਬੀਰ ਬਹਾਦਰ ਬਜ਼ੁਰਗ ਗੱਡਾ ਹੱਕ ਰਹੇ ਸਨ। ਚੜ੍ਹ ਕੇ ਆਏ ਜ਼ਾਲਮਾਂ ਨੇ ਉਨ੍ਹਾਂ ਦੇ ਸ੍ਰੀਰ 'ਚ ਬਰਛਾ ਗੱਡ ਦਿਤਾ। ਇਸੇ ਤਰ੍ਹਾਂ ਜੰਗਾਂ ਯੁੱਧਾਂ 'ਚ ਬੇਅੰਤ ਪ੍ਰੇਮੀ ਫੱਟ ਸਹਾਰਦੇ, ਹਾਏ ਸੀ ਨ ਉਚਾਰਦੇ। ਬਿਨਾ ਕਿਸੇ ਤਨਖ਼ਾਹ ਦੇ, ਬਿਨਾ ਕਿਸੇ ਕਾਮਨਾ ਦੇ, ਅਪਣੇ ਤਨ ਸਿਰ, ਅੰਗ ੨ ਅਪਣੇ ਗੁਰੂ ਜੀ ਤੋਂ ਕਟਾਉਂਦੇ ਸ਼ਹੀਦੀਆਂ ਪਾਉਂਦੇ। ਗੁਰੂ ੨ ਧਿਆਉਂਦੇ, ਗੁਰੂ ਚਰਨ-ਕਮਲਾਂ 'ਚ ਲਿਵ ਲਾਉਂਦੇ।

ਵਾਹਿਗੁਰੂ॥ ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਅਵਤਾਰ, ਨਿਰਮਲ ਸ਼ੁੱਧ ਮਹਾਨ ਪਰਉਪਕਾਰੀ ਖ਼ਾਲਸਾ ਜੀ, ਸ੍ਰਬੱਤ ਦੇ ਭਲੇ ਹਿਤ ਉਬਲਦੀ ਦੇਗ 'ਚ ਬੈਠੇ, ਤੱਤਾ ਰੇਤਾ ਸੀਸ 'ਤੇ ਪੁਆਇਆ, ਮੱਚਦੀ ੨ ਲੋਹ 'ਤੇ ਖੜ੍ਹੇ, ਹਾਏ ਸੀ ਨਹੀਂ ਉਚਾਰੀ। ਖਿੜੇ ਮੱਥੇ ਭਾਣਾ ਮੰਨ ਕੇ, ਅਕਹਿ ਅਸਹਿ ਕਸ਼ਟ ਸਹਾਰੇ, ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਜਪਦੇ ਰਹੇ। {ਸ੍ਰਬੱਤ ਗੁਰੂ ਪ੍ਰੇਮੀਆਂ ਨੂੰ ਪ੍ਰੇਮ ਬੇਨਤੀ ਹੈ, ਸ੍ਰਬੱਤ ਦੇ ਭਲੇ ਲਈ, ਗਊ ਗ੍ਰੀਬ ਦੀ ਰੱਖਿਆ ਲਈ, ਜ਼ੁਲਮ ਦੇ ਨਾਸ, ਧਰਮ ਦੇ ਪ੍ਰਕਾਸ਼ ਲਈ, ਛੱਤ੍ਰੀ ਧਰਮ ਨੂੰ ਨਿਸਚੇ ਕਰਨ ਲਈ, ਧਰਮ ਹਿਤ ਕੁਰਬਾਨੀ ਦਾ ਬੀਜ ਬੀਜਣ ਲਈ, ਦੁਰਮਤਿ ਮਲੇਛ ਰਾਜ ਦੀ ਜੜ ਪੁੱਟਣ ਲਈ, ਮਰਨ ਕਸ਼ਟ ਨਿਵਿਰਤੀ ਲਈ, ਗੁਰ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਸਹਿਤ ਦਰਸ਼ਨ ਦੀ ਪ੍ਰਾਪਤੀ ਲਈ, ਹੇਠ ਲਿਖੇ ਗੁਰਬਾਣੀ ਦੇ ਅਰਥ ਬਾਰ ੨ ਪੜ੍ਹ ਕੇ, ਅਰਥ ਗੁਰਬਾਣੀ ਕੰਠ ਕਰਕੇ, ਹਰ ਸਮੇਂ ਪੜ੍ਹਦੇ ਰਹੋ ਜੀ। ਇੱਕ ਤੁਕ ਪੜ੍ਹੇ, ਦੂਜਾ ਅਰਥ ਕਰਕੇ, ਅਗਲੀ ਤੁਕ ਪੜ੍ਹ ਦੇਵੇ। ਫਿਰ ਅਰਥ ਅਗਲਾ ਕਰੇ, ਮਿਲਿ ਕੇ ਇਸ ਤੋਂ ਕਥਾ ਕਰੋ, ਬਾਰ ੨ ਵੀਚਾਰੋ ਜੀ:- ਅਨੰਤ ਗੁਣਵਾਨ ਗੁਰੂ ਪਿਆਰੇ ਖ਼ਾਲਸੇ ਜੀ ਦੀ ਮਹਾਨ ਮਹਿਮਾ, ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਇਉਂ ਫ਼ੁਰਮਾਉਂਦੇ ਹਨ:-(ਪੋਥੀ ਸ੍ਰੀ ਅੰਮ੍ਰਿਤ ਕੀਰਤਨ ਸਾਹਿਬ ਜੀ)

ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ

ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥ ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋ; ਮਾ ਕੋ ਉਤਪਤ॥ ਖ਼ਾਲਸਾ ਮੇਰੋ; ਭਵਨ ਭੰਡਾਰਾ॥ ਖ਼ਾਲਸੇ ਕਰ; ਮੇਰੋ ਸਤਿਕਾਰਾ॥ ਖ਼ਾਲਸਾ ਮੇਰੋ; ਸ੍ਵਜਨ ਪ੍ਰਵਾਰਾ॥ ਖ਼ਾਲਸਾ ਮੇਰੋ; ਕਰਤ ਉਧਾਰਾ॥ ਖ਼ਾਲਸਾ ਮੇਰੋ; ਪਿੰਡ ਪਰਾਨ॥ ਖ਼ਾਲਸਾ ਮੇਰੀ; ਜਾਨ ਕੀ ਜਾਨ॥ ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਖ਼ਾਲਸਾ ਮੇਰੋ; ਸ੍ਵਾਰਥ ਸਹੀ॥ ਖ਼ਾਲਸਾ ਮੇਰੋ; ਕਰੇ ਨਿਰਬਾਹ॥ ਖ਼ਾਲਸਾ ਮੇਰੋ; ਦੇਹ ਅਰ ਸਾਹ॥ ਖ਼ਾਲਸਾ ਮੇਰੋ; ਧਰਮ ਅਰ ਕਰਮ॥ ਖ਼ਾਲਸਾ ਮੇਰੋ; ਭੇਦ ਨਿਜ ਮਰਮ॥ ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥ ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਖ਼ਾਲਸੇ ਕਾ; ਹਉ ਧਰੋ ਧਿਆਨ॥ ਉਪਮਾ ਖ਼ਾਲਸੇ; ਜਾਤ ਨ ਕਹੀ॥ ਜਿਹਵਾ ਏਕ; ਪਾਰ ਨਹਿ ਲਹੀ॥ ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਹੌ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥ ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥ ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥ ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥ ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥) ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।

ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਮਹੱਲਾ ਦਸਵਾਂ ਜੀ ਫ਼ਰਮਾਉਂਦੇ ਹਨ:-ਅੰਮ੍ਰਿਤਧਾਰੀ ਗੁਰੂ ਭਗਤ ਪੂਰਨ ਪ੍ਰੇਮੀ ਨਿੱਤਨੇਮੀ ਰਹਿਤਵਾਨ ਸਾਹਸੀ ਉਦਾਰ, ਦਾਸਨ ਦਾਸ ਤੋਂ ਆਪਾ ਕੁਰਬਾਨ ਕਰਨ ਵਾਲੇ, ਵਾਹਿਗੁਰੂ ਨਿਰਮਲ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦਾ, ਖ਼ਾਸ ਪਿਆਰਾ (ਰੂਪ) ਸਰੂਪ(ਹੈ) ਹਨ। ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਅਜਪਾ ਜਾਪ 'ਚ ਲੀਣ ਵਾਹਿਗੁਰੂ ਗੁਰੂ

ਖ਼ਾਲਸੇ ਜੀ(ਮਹਿ) 'ਚ, (ਹੌਂ) ਦਾਸਨ ਦਾਸ ਸਦਾ ਨਿਵਾਸ(ਕਰੌਂ) ਕਰਦਾ ਹੈ। ਯਥਾ:-ਪੰਚ ਪਰਵਾਣ; ਪੰਚ ਪਰਧਾਨੁ॥ ਪੰਚੇ ਪਾਵਹਿ; ਦਰਗਹਿ ਮਾਨੁ॥ ਪੰਚੇ ਸੋਹਹਿ; ਦਰਿ ਰਾਜਾਨੁ॥ ਪੰਚਾ ਕਾ; ਗੁਰੁ ਏਕੁ ਧਿਆਨੁ॥) ਸਿੱਖ ਪੰਚਨ ਮਹਿ; ਮੇਰੋ ਵਾਸਾ॥) ਰਹਤ ਸਹਤ; ਜਹ ਪੰਚਹੁੰ ਮਿਲੈ॥ ਮਮ ਸਰੂਪ; ਤਹ ਦੇਖਹੁ ਭਲੈ॥) ਖ਼ਾਲਸਾ ਮੇਰੋ ਮੁਖ ਹੈ ਅੰਗਾ॥ ਵਾਹਿਗੁਰੂ ਗੁਰੂ ਸਰੂਪ ਪਿਆਰੇ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦਾ ਮੁਖ ਹਨ, ਦਾਸਨ ਦਾਸ ਦਾ (ਅੰਗਾ) ਪੱਖ ਕਰਨ ਵਾਲੇ (ਅੰਗਾ) ਪਿਆਰੇ ਦਿਲ ਜਾਨ, ਜੀਅ ਪਰਾਨ(ਹੈ) ਹਨ। ਖ਼ਾਲਸੇ ਕੇ ਹੌਂ ਸਦ ਸਦ ਸੰਗਾ॥੧॥ ਵਾਹਿਗੁਰੂ ਸਰੂਪ ਪਿਆਰੇ ਸਤਿਕਾਰੇ, ਅਜਪਾ ਜਾਪ 'ਚ ਲੀਣ ਨਿਰਮਲ ਗੁਰੂ ਖ਼ਾਲਸੇ ਜੀ ਕੇ (ਹੌਂ) ਦਾਸਨ ਦਾਸ ਸਦ ਸਦ(ਸੰਗਾ) ਨਾਲ ਵਸਦਾ ਹੈ।

ਖ਼ਾਲਸਾ ਮੇਰੋ; ਇਸ਼ਟ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥) (ਸੁਹਿਰਦ) ਨੇਕ ਦਿਲ, ਪਰਮ-ਪੂਜਨੀਕ ਵਾਹਿਗੁਰੂ ਅਜਪਾ ਜਾਪ 'ਚ ਲੀਣ ਗੁਰੂ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦੇ (ਸੁਹਿਰਦ) ਮਿੱਤ੍ਰ (ਇਸ਼ਟ) ਪਿਆਰੇ ਪੂਜਣ ਯੋਗ (ਇਸ਼ਟ) ਪੂਰਨ ਗੁਰੂ ਜੀ ਹਨ। ਯਥਾ:- ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥) ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਅਨੁਸਾਰ ਹਰੀ ਜੀ ਦਾ ਨਾਮ ਜਪਣਾ ਤੇ ਨਿਰਮਲ ਉੱਜਲ, ਪਰਉਪਕਾਰ ਸੇਵਾ ਕੁਰਬਾਨੀ ਦੇ ਸ਼ੁਭ ਕਰਮ ਕਰਨੇ, ਸਾਰਿਆਂ ਧਰਮਾਂ ਨਾਲੋਂ ਸ੍ਰੇਸ਼ਟ ਧਰਮ ਹੈ। ਸ਼ੁਭ ਸੱਚੇ ਪਰਉਪਕਾਰੀ ਧੀਰਜਧਾਰੀ, ਨਿਰਮਲ ਸ੍ਰੇਸ਼ਟ ਧਰਮ ਕਰਮ, ਧਰਮ-ਯੁੱਧ ਜਿੱਤਣ ਵਾਲਾ, ਜੀਆਂ ਨੂੰ ਕੁਬੁੱਧੀ ਤੋਂ ਹਟਾਉਣ ਵਾਲਾ, ਆਪਾ ਕੁਰਬਾਨ ਕਰਨ ਵਾਲਾ, ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦਾ ਨਿਰਮਲ (ਬਿਰਦ) ਧਰਮ, (ਕਹੀਅਤ) ਕਹੀਦਾ ਹੈ। ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥੨॥ ਪਰਮਪੂਜਨੀਕ ਵਾਹਿਗੁਰੂ ਅਜਪਾ ਜਾਪ 'ਚ ਲੀਣ ਗੁਰੂ ਸਰੂਪ ਖ਼ਾਲਸਾ ਜੀ(ਮੇਰੋ) ਦਾਸਨ ਦਾਸ ਦਾ (ਪਛ) ਪੱਖ ਹਨ ਅਰ ਗੁਰਤਾ(ਪਾਤਾ) ਸਿੰਘਾਸਣ ਬਖ਼ਸ਼ਣ ਵਾਲੇ ਹਨ, ਭਾਵ ਪਰਮਪੂਜਨੀਕ ਵਾਹਿਗੁਰੂ ਗੁਰੂ ਖ਼ਾਲਸਾ ਮਹੱਲਾ ਨਾਵਾਂ ਜੀ ਨੇ ਦਾਸਨ ਦਾਸ ਨੂੰ ਗੁਰਤਾ ਬਖ਼ਸ਼ੀ ਹੈ। ਪਰਮ-ਪੂਜਨੀਕ ਨੇਕ ਸੂਰਬੀਰ ਬਹਾਦਰ ਵਾਹਿਗੁਰੂ ਗੁਰੂ ਨਿਰਮਲ ਖ਼ਾਲਸਾ ਜੀ(ਮੇਰੋ) ਦਾਸਨ ਦਾਸ ਨੂੰ, ਸ੍ਰਬ ਵਿਆਪੀ ਮਹਾਂ ਵਿਸਮਾਦ ਆਤਮ ਸੁਖ(ਅਹਿਲਾਦਾ) ਅਨੰਦ ਬਖ਼ਸ਼ਣ ਵਾਲੇ ਹਨ।

ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ ਸੁਖਦਾਈ॥ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲਾ ਗੁਰੂ ਸਰੂਪ ਗੁਰੂ ਪਿਆਰੇ ਵਾਹਿਗੁਰੂ ਨਿਰਮਲ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦੇ ਰਿਦੇ ਦੇ ਪਰਮ (ਸਖਾਈ) ਪਿਆਰੇ ਮਿੱਤਰ ਹਨ। ਕਿਉਂਕਿ ਇਸ ਪਰਮ ਪਿਆਰੇ ਜੀ ਨੇ, ਹਰ ਧਰਮ-ਯੁੱਧ 'ਚ, ਦਾਸਨ ਦਾਸ ਦਾ ਹੁਕਮ ਹੱਸ ੨ ਕੇ ਮੰਨ ਕੇ, ਦੁੱਖ ਭੁੱਖ ਮਾਰ ਉਨੀਂਦ੍ਰਾ ਤ੍ਰੇਹ ਕਸ਼ਟ ਸਹਾਰ ਕੇ, ਆਪਾ ਵਾਰ ਕੇ, ਦਾਸਨ ਦਾਸ ਤੋਂ ਸਭ ਕੁੱਝ ਕੁਰਬਾਨ ਕੀਤਾ ਹੈ। ਸੱਚੇ ਅਕਾਲ ਪੁਰਖ

ਜੀ ਦਾ ਆਸ਼ਕ, ਜਾਗਤ ਜੋਤਿ ਦਾ ਉਪਾਸ਼ਕ, ਜ਼ਾਲਮ ਜ਼ੁਲਮ ਪਾਪ ਦਾ ਨਾਸਕ, ਪਰਮ-ਪੂਜਨੀਕ ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਪਿਆਰੇ ਗੁਰੂ ਖ਼ਾਲਸਾ ਜੀ ਨੇ, ਦਾਸਨ ਦਾਸ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਅਮੋਲਕ ਦਾਤ ਬਖ਼ਸ਼ੀ ਹੈ। ਇਸ ਲਈ ਦਾਸਨ ਦਾਸ ਦੇ(ਸੁਖਦਾਈ) ਸੁਖਦਾਇਕ ਮਾਤ ਪਿਤਾ ਸਰੂਪ ਹਨ। ਯਥਾ:- ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋਂ; ਮਾ ਕੋ ਉਤਪਤ॥

ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥੩॥ (ਮੇਰੀ) ਦਾਸਨ ਦਾਸ ਦੀ ਸੋਭਾ, ਪਰਮ-ਪੂਜਨੀਕ (ਸੀਲਾ) ਸਾਊ ਨੇਕ ਨਰਮ ਦਿਲ, ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ ਹਨ। ਪਰਮ-ਪੂਜਨੀਕ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ, ਦਾਸਨ ਦਾਸ ਦਾ(ਡੀਲਾ) ਸਰੂਪ, ਸਦ(ਸਖਾ) ਪਿਆਰੇ(ਬੰਧ) ਸਬੰਧੀ ਹਨ। ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋਂ; ਮਾ ਕੋ ਉਤਪਤ॥ ਪਰਮ-ਪੂਜਨੀਕ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ(ਮੇਰੀ) ਦਾਸਨ ਦਾਸ ਦੀ ਜਾਤ ਹਨ ਅਰ ਪਤ ਦੇ ਰਾਖੇ ਹਨ, ਭਾਵ ਹਰ ਸਮੇਂ ਦਾਸਨ ਦਾਸ ਦੇ ਉਦਾਲ਼ੇ ਪਹਿਰਾ ਦਿੰਦੇ ਹਨ, ਰੋਮ ੨ ਕਰਕੇ ਪੂਜਨ ਨਮਸਕਾਰ ਕਰਦੇ ਹਨ। ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸੇ ਜੀ ਨੇ, ਦਾਸਨ ਦਾਸ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਅਮੋਲਕ ਦਾਤਿ, ਮੂਲ਼ ਮੰਤ੍ਰ ਸਾਹਿਬ ਜੀ ਬਖ਼ਸ਼ ਕੇ, ਗੁਰੂ ਗੋਵਿੰਦ ਰਾਏ ਤੋਂ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਬਣਾਇਆ ਹੈ। ਇਸ ਲਈ ਨਿਰਮਲ ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ (ਸੋਂ) ਉਹ ਹਨ, ਜਿਨ੍ਹਾਂ ਨੇ (ਮਾ) ਦਾਸਨ ਦਾਸ (ਕੋ) ਨੂੰ (ਉਤਪਤ) ਪੈਦਾ ਕੀਤਾ ਹੈ। ਯਥਾ:- ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ ਸੁਖਦਾਈ॥

ਖ਼ਾਲਸਾ ਮੇਰੋ; ਭਵਨ ਭੰਡਾਰਾ॥ ਪਰਮ-ਪੂਜਨੀਕ ਮਾਤਾ ਪਿਤਾ ਜੀ ਸਰੂਪ ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ 'ਚ ਲੀਣ ਗੁਰੂ ਖ਼ਾਲਸਾ ਜੀ ਹੀ(ਮੇਰੋ) ਦਾਸਨ ਦਾਸ ਨੂੰ (ਭਵਨ) ਘਰ, ਦਰਬ ਮਾਲ ਪਦਾਰਥ ਭੰਡਾਰਾ ਬਖ਼ਸ਼ਣ ਵਾਲੇ ਹਨ। ਅਥਵਾ ਦਾਸਨ ਦਾਸ ਦੇ ਭਵਨ ਭੰਡਾਰਾ ਖ਼ਾਲਸਾ ਜੀ ਹੀ ਹਨ। ਭਾਵ ਦਾਸਨ ਦਾਸ ਨਿਰਮਲ ਵਾਹਿਗੁਰੂ ਗੁਰੂ ਖ਼ਾਲਸਾ ਜੀ ਨੂੰ ਭਵਨ ਭੰਡਾਰ ਸਭ ਕੁੱਝ ਮੰਨਦਾ ਹੈ। ਖ਼ਾਲਸੇ ਕਰ; ਮੇਰੋ ਸਤਿਕਾਰਾ॥੪॥ ਪਰਮ ਪਿਆਰੇ ਗੁਰੂ ਸਵਾਰੇ ਸਤਿਕਾਰੇ ਨਿਰਮਲ ਵਾਹਿਗੁਰੂ ਗੁਰੂ ਖ਼ਾਲਸੇ ਜੀ(ਕਰ) ਕਰਕੇ, (ਮੇਰੋ) ਦਾਸਨ ਦਾਸ ਦਾ ਸਭ ਜਗ੍ਹਾ ਰੱਬ ਜੀ ਸਮਾਨ ਸਤਿਕਾਰਾ ਹੁੰਦਾ ਹੈ।

ਖ਼ਾਲਸਾ ਮੇਰੋ; ਸ੍ਰਜਨ ਪ੍ਰਵਾਰਾ॥ (ਮੇਰੋ) ਦਾਸਨ ਦਾਸ ਦੇ ਮੰਨਣੇ ਪੂਜਣੇ ਯੋਗ ਬੀਰ ਬਹਾਦਰ ਨਿਰਮਲ ਵਾਹਿਗੁਰੂ ਗੁਰੂ ਖ਼ਾਲਸਾ ਜੀ(ਸ੍ਰਜਨ) ਪਿਆਰੇ ਮਿੱਤ੍ਰ ਸਨੇਹੀ ਪ੍ਰਵਾਰਾ ਹਨ। ਜਿਵੇਂ ਸੋਹਣੇ ਚੰਦ੍ਰਮੇ ਦੁਆਲੇ ਗੋਲ਼ ਸੁੰਦਰ ਸੋਹਣੇ ਨਿਰਮਲ ਪ੍ਰਕਾਸ਼ ਨੂੰ ਪਰਵਾਰ ਕਹਿੰਦੇ ਹਨ। ਤਿਵੇਂ ਦਾਸਨ ਦਾਸ ਦੇ(ਪ੍ਰਵਾਰਾ) ਉਦਾਲੇ ਦਿਬ ਪ੍ਰਕਾਸ਼ ਸਰੂਪ ਜਤੀ ਸਤੀ ਨਿਰਮਲ ਉਦਾਰ, ਸਵਾ ਲੱਖ ਜ਼ਾਲਮ ਨਾਲ ਇੱਕ ੨ ਲੜਨ ਵਾਲਾ, ਨਿਰਮਲ ਸ਼ੁੱਧ ਸੁੰਦਰ ਸੋਹਣਾ ਵਾਹਿਗੁਰੂ ਅਜਪਾ ਜਾਪ 'ਚ ਲੀਣ ਨਿਰਮਲ ਉੱਜਲ, ਖ਼ਾਲਸਾ ਹੀ ਖ਼ਾਲਸਾ ਜੀ ਹਨ। ਖ਼ਾਲਸਾ ਮੇਰੋ; ਕਰਤ ਉਧਾਰਾ॥ ॥ ਨਿਰਮਲ ਸ਼ੁੱਧ

ਵਾਹਿਗੁਰੂ ਗੁਰੂ ਖ਼ਾਲਸਾ ਜੀ (ਮੇਰੋ) ਦਾਸਨ ਦਾਸ ਨੂੰ ਅੰਮ੍ਰਿਤ ਦੀ ਅਮੋਲਕ ਦਾਤਿ ਬਖ਼ਸ਼ ਕੇ, ਦਾਸਨ ਦਾਸ ਦਾ ਔਗੁਣਾਂ ਵਿਕਾਰਾਂ ਪਾਪਾਂ ਤੋਂ ਛੁਡਾ ਕੇ, ਉਧਾਰਾ (ਕਰਤ) ਕਰਦੇ ਹਨ।

ਖ਼ਾਲਸਾ ਮੇਰੋ; ਪਿੰਡ ਪਰਾਨ॥ ਨਿਰਮਲ ਵਾਹਿਗੁਰੂ ਗੁਰੂ ਖ਼ਾਲਸਾ ਜੀ(ਮੇਰੋ) ਦਾਸਨ ਦਾਸ ਦਾ (ਪਿੰਡ) ਸ੍ਰੀਰ (ਪਰਾਨ) ਸੁਆਸ ਹਨ। ਖ਼ਾਲਸਾ ਮੇਰੀ; ਜਾਨ ਕੀ ਜਾਨ॥੫॥ ਵਾਹਿਗੁਰੂ ਅਕਾਲ ਪੁਰਖ ਜੀ ਦੀ ਲਾਡਲੀ ਫ਼ੌਜ਼ ਗੁਰੂ ਪਿਆਰਾ ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸਾ ਜੀ, (ਮੇਰੀ) ਦਾਸਨ ਦਾਸ ਦੀ ਜਾਨ ਕੀ ਜਾਨ ਭੀ ਹਨ, ਭਾਵ ਦਾਸਨ ਦਾਸ ਨੂੰ ਜ਼ਿੰਦ ਜਾਨ ਨਾਲੋਂ, ਰੋਮ ੨ ਕਰਕੇ ਖ਼ਰੇ ਪਿਆਰੇ ਸੱਚਿਆਰੇ ਹਨ।

ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਸ੍ਰਬੱਤ ਦੇ ਭਲੇ ਹਿਤ, ਅੰਗ ੨ ਕਟਾਉਣ ਵਾਲੇ, ਨਿਰਮਲ ਦੇਗ਼ ਤੇਗ਼ ਦੇ ਧਨੀ ਵਾਹਿਗੁਰੂ ਅਜਪਾ ਜਾਪ 'ਚ ਲੀਣ ਗੁਰੂ ਖ਼ਾਲਸਾ ਜੀ ਹੀ(ਸਹੀ) ਨਿਸਚੇ ਕਰਕੇ, (ਮੇਰੀ) ਦਾਸਨ ਦਾਸ ਦੀ ਆਦਰ ਮਾਨ ਸਤਿਕਾਰ (ਮਹਤ) ਵੱਡੀ ਪਦਵੀ ਹੈ, ਭਾਵ ਖ਼ਾਲਸੇ ਜੀ ਤੋਂ ਹੋਰ ਅਵਤਾਰ ਪੈਗੰਬਰ ਵੱਡੀ ਪਦਵੀ ਨਹੀਂ ਹੈ। ਖ਼ਾਲਸਾ ਮੇਰੋ; ਸ੍ਵਾਰਥ ਸਹੀ॥ (ਮੇਰੋ) ਦਾਸਨ ਦਾਸ ਦਾ (ਸ੍ਵਾਰਥ) ਪ੍ਰਯੋਜਨ ਆਦਰਸ਼, (ਸਹੀ) ਨਿਸਚੇ ਕਰਕੇ ਖ਼ਾਲਸਾ ਹੈ, ਜੋ ਸ੍ਰਬੱਤ ਦੇ ਭਲੇ ਹਿਤ ਕੁਰਬਾਨ ਹੋਣਾ ਹੈ। ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮ ਯੁੱਧ, ਗੁਰੂ ਪ੍ਰਮੇਸਰ ਜੀ ਦੇ ਪਿਆਰੇ ਸਿੰਘ ਸਾਹਿਬਾਨ ਗੁਰੂ ਖ਼ਾਲਸਾ ਜੀ ਪੂਰਨ ਨਿਰਭੈਤਾ ਬੀਰਤਾ ਉਦਾਰਤਾਈ ਨਾਲ ਸਵਾ ੨ ਲੱਖ ਧਰਮ ਵਿਰੋਧੀਆਂ ਨਾਲ ਇੱਕ ੨ ਲੜ ਕੇ ਸ਼ਹੀਦ ਹੁੰਦੇ ਦੇਖ ਕੇ, ਹਜ਼ੂਰ ਸਤਿਗੁਰੂ ਮਹੱਲਾ ੧੦ ਜੀ ਨੇ ਫ਼ੁਰਮਾਇਆ:-ਆਜ ਖ਼ਾਲਸਾ ਖਾਸ ਭਯੋ; ਸਤਿਗੁਰੂ ਕੈ ਦਰਬਾਰ॥

ਖ਼ਾਲਸਾ ਮੇਰੋ; ਕਰੇ ਨਿਰਬਾਹ॥ ਵਾਹਿਗੁਰੂ ਅਜਪਾ ਜਾਪ 'ਚ ਲੀਣ, ਧੀਰਜਧਾਰੀ ਨਿਰਬਿਕਾਰੀ ਮਹਾਨ ਪਰਉਪਕਾਰੀ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ, ਦਾਸਨ ਦਾਸ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਲਈ, (ਮੇਰੋ) ਦਾਸਨ ਦਾਸ ਦਾ ਨਿਰਬਾਹ (ਕਰੇ) ਕਰਦੇ ਹਨ। ਖ਼ਾਲਸਾ ਮੇਰੋ; ਦੇਹ ਅਰ ਸਾਹ॥ ਅਬਿਨਾਸੀ ਦੇਗ ਤੇਗ ਦੇ ਧਨੀ ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ 'ਚ ਲੀਣ ਗੁਰੂ ਖ਼ਾਲਸਾ ਜੀ (ਮੇਰੋ) ਦਾਸਨ ਦਾਸ ਦੀ ਦੇਹ ਅਰ ਸਾਹ ਹਨ ਭਾਵ ਦੇਹ ਸੁਆਸਾਂ ਦੇ ਰੱਖਿਅਕ ਹਨ।

ਖ਼ਾਲਸਾ ਮੇਰੋ; ਧਰਮ ਅਰ ਕਰਮ॥ (ਮੇਰੋ) ਦਾਸਨ ਦਾਸ ਦੇ ਗੁਰੂ ਖ਼ਾਲਸਾ ਜੀ, ਹਰੀ ਨਾਮ ਜਪਣ ਜਪਾਉਣ ਧਰਮ ਅਰ ਨਿਸਕਾਮ ਕਰਮ ਕਰਨ ਕਰਾਉਣ ਵਾਲੇ ਹਨ। ਵਾ ਗਊ ਗ੍ਰੀਬ ਅਰ ਬਹੂ ਬੇਟੀਆਂ ਦੀ ਇੱਜ਼ਤ ਦੀ ਰੱਖਿਆ ਲਈ, ਧਰਮ-ਯੁੱਧ ਦੇ (ਕਰਮ) ਕੰਮ ਲਈ ਸਿਰ ਵਾਰਨ ਵਾਲੇ, ਪੁਰਜਾ ੨ ਕਟਾਉਣ ਵਾਲੇ ਮੇਰੇ ਪਿਆਰੇ ਵਾਹਿਗੁਰੂ ਗੁਰੂ ਖ਼ਾਲਸਾ ਜੀ ਹਨ। ਖ਼ਾਲਸਾ ਮੇਰੋ; ਭੇਦ ਨਿਜ ਮਰਮ॥ "ਧਨਵੰਤ ਕੁਲਵੰਤ ਪਤਿਵੰਤ ਸੀਲਵੰਤ ਭਗਵੰਤ ਗੁਰਮੁਖਿ ਸੰਤ ਮਹੰਤ ਭਗਤ ਦਾਨਾ ਬੀਨਾ ਪ੍ਰਧਾਨਾ ਦਾਤਾ ਸ਼ਹੀਦ ਅਮਰਪਦ ਨੂੰ ਪ੍ਰਾਪਤ ਸ਼ੁੱਧ ਨਿਰਮਲ ਵਾਹਿਗੁਰੂ ਅਜਪਾ ਜਾਪ

’ਚ ਲੀਣ ਗੁਰੂ ਖ਼ਾਲਸੇ ਜੀ ਨੇ ਆਪਣੇ ਸੀਸ ਤਨ ਮਨ ਧਨ ਕੁਰਬਾਨ ਕੀਤੇ ਹਨ। ਦਾਸਨ ਦਾਸ ਦੇ ਦੇਖਦਿਆਂ, ਗੁਰੂ ਖ਼ਾਲਸੇ ਜੀ ਨੇ ਬੇਹੱਦ ਕੁਰਬਾਨੀਆਂ ਕੀਤੀਆਂ ਹਨ। ਦੁੱਖ ਭੁੱਖ ਮਾਰਾਂ ਫੱਟ ਸਹਾਰ ਕੇ, ਅਪਣੇ ਅੰਗ ੨ ਕਟਵਾਏ ਹਨ। ਨਿਰਮਲ ਵਾਹਿਗੁਰੂ ਗੁਰੂ ਖ਼ਾਲਸਾ ਜੀ ਦੀਆਂ, ਮਹਾਨ ਕੁਰਬਾਨੀਆਂ ਨੇ(ਮੇਰੋ) ਦਾਸਨ ਦਾਸ ਦੇ (ਨਿਜ) ਅਪਣੇ (ਮਰਮ) ਨਰਮ ਅਸਥਾਨ ਦਿਲ ਨੂੰ (ਭੇਦ) ਵਿੰਨ੍ਹ ਦਿਤਾ ਹੈ। ”

ਖ਼ਾਲਸਾ ਮੇਰੋ; ਸਤਿਗੁਰ ਪੂਰਾ॥) ਜਿਨਿ ਪੰਚ ਮਾਰਿ.ਬਿਦਾਰ ਗੁਦਾਰੇ; ਸੋ ਪੂਰਾ.ਇਹ ਕਲੀ ਰੇ॥) ਅਨੁਸਾਰ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ, ਨਿਰਮਲ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸਾ ਜੀ, (ਮੇਰੋ) ਦਾਸਨ ਦਾਸ ਦੇ, ( ਪੂਰਾ) ਪੂਰਨ ਸਤਿਗੁਰ ਸਰੂਪ ਹਨ। ਖ਼ਾਲਸਾ ਮੇਰੋ; ਸੱਜਨ ਸੂਰਾ॥ (ਸੂਰਾ) ਸਾਹਸੀ ਉਦਾਰ ਸੂਰਬੀਰ ਮਰਦ ਦਲੇਰ ਸ਼ੇਰ ਦਾਤੇ, ਦੇਗ਼ ਤੇਗ਼ ਦੇ ਧਨੀ ਨਿਰਮਲ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸਾ ਜੀ(ਮੇਰੋ) ਦਾਸਨ ਦਾਸ ਦੇ ਰੋਮ ੨ ਕਰਕੇ ਪਿਆਰੇ ਸਤਿਕਾਰੇ ਸਨੇਹੀ (ਸੱਜਨ) ਮਿੱਤ੍ਰ ਹਨ।

ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਗੁਰਬਾਣੀ ਜੀ ’ਚ ਲੀਣ ਉੱਜਲ ਬੁਧ ਅਰ ਨਿਰਮਲ ਗਿਆਨ ਵਾਲੇ ਪਰਮ ਪਿਆਰੇ ਨਿਰਮਲ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸਾ ਜੀ(ਮੇਰੋ) ਦਾਸਨ ਦਾਸ ਦੀ ਬੁਧ ’ਚ ਵਸਦੇ ਹਨ। ਖ਼ਾਲਸੇ ਕਾ; ਹਉ ਧਰੋ ਧਿਆਨ॥ ਰਾਤ ਦਿਨੇ ਇੱਕ ਰਸ ਜਾਗਤ ਜੋਤਿ ਵਾਹਿਗੁਰੂ ਜੀ ਨੂੰ ਜਪਣ ਜਪਾਉਣ ਵਾਲੇ ਦੇਗ਼ ਤੇਗ਼ ਦੇ ਧਨੀ, ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸੇ ਜੀ ਕਾ, (ਹਉ) ਦਾਸਨ ਦਾਸ ਧਿਆਨ (ਧਰੋ) ਧਾਰਦਾ ਹੈ।) ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ॥੧॥ ਧੰਨ ਵਾਹਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਵਿਸਮਾਦ ਰੰਗਾਂ ’ਚ ਆਪਣੀਆਂ ਲਾਡਲੀਆਂ ਫੌਜਾਂ ਦਾ ਧਿਆਨ ਧਾਰਦੇ ਹਨ।

ਉਪਮਾ ਖ਼ਾਲਸੇ; ਜਾਤ ਨ ਕਹੀ॥ ਅਕਾਲ ਪੁਰਖ ਜੀ ਦੇ ਲਾਡਲੇ ਗੁਰੂ ਪਿਆਰੇ ਦੁਲਾਰੇ ਸਤਿਕਾਰੇ ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸੇ ਜੀ ਦੀ ਉਪਮਾ ਮਹਿਮਾ, ਦਾਸਨ ਦਾਸ ਗ੍ਰੀਬ ਤੋਂ ਕਹੀ(ਨ) ਨਹੀਂ (ਜਾਤ) ਜਾਂਦੀ। ਜਿਹਵਾ ਏਕ; ਪਾਰ ਨਹਿ ਲਹੀ॥੮॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ ਦੀ ਜਿਹਵਾ ਏਕ ਹੈ, ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ ’ਚ ਲੀਣ, ਗੁਰੂ ਖ਼ਾਲਸੇ ਜੀ ਦੀ ਅਨੇਕ ਉਸਤਤਿ ਦਾ(ਪਾਰ) ਅੰਤ ਪਾਰਾਵਾਰ ਨਹਿ(ਲਹੀ) ਲੈ ਸਕਦੀ। ਯਥਾ:-ਜਿਹਬਾ ਏਕ; ਉਸਤਤਿ ਅਨੇਕ॥ ਸਤਿ ਪੁਰਖ; ਪੂਰਨ ਬਿਬੇਕ॥

ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਭਾਵੇਂ(ਸੇਸ) ਸ਼ੇਸ਼ਨਾਗ ਦੀ ਦੋ ਹਜ਼ਾਰ ਰਸਨ, (ਸਾਰਦ) ਸੁਰੱਸਤੀ (ਸੀ) ਜੈਸੀ, ਭਾਵੇਂ ਉੱਜਲ ਬੁੱਧ, ਨਿਰਮਲ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਉੱਜਲ ਉਪਮਾ ਕਰਨ ਲੱਗੇ(ਤਦਪ) ਤਾਂ ਭੀ ਗੁਰੂ ਪਿਆਰੇ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਸੁਧ ਪਵਿੱਤ੍ਰ ਉੱਜਲ ਪੂਰੀ ਮਹਿਮਾ(ਬਰਨਤ) ਕਥਨ (ਨ) ਨਹੀਂ ਕਰ ਸਕਦੇ।

ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਦਾਸਨ ਦਾਸ ਨੇ ਉਪ੍ਰੋਕਤ ਵਾਹਿਗੁਰੂ ਗੁਰੂ ਸਰੂਪ ਨਿਰਮਲ ਪਿਆਰੇ ਵਾਹਿਗੁਰੂ ਅਜਪਾ ਜਾਪ 'ਚ ਲੀਣ, ਖ਼ਾਲਸਾ ਜੀ ਦੀ ਮਹਿਮਾ ਕਹੀ ਹੈ। (ਯਾ) ਇਸ (ਮੈ) 'ਚ, ਦਾਸਨ ਦਾਸ ਨੇ (ਰੰਚ) ਰੱਤੀ ਭਰ ਵੀ(ਮਿਥਿਆ) ਝੂੱਠੀ ਉਪਮਾ (ਨ) ਨਹੀਂ(ਭਾਖੀ) ਕਹੀ। ਪਾਰਬ੍ਰਹਮ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰ ਨਾਨਕ ਦੇਵ ਸਾਹਿਬ ਜੀ (ਸਾਖੀ) ਗਵਾਹ ਹਨ। ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅੰਮ੍ਰਿਤ ਦੇ ਦਾਤੇ ਸ੍ਰਬੰਸ ਦਾਨੀ ਰੰਕਾਂ ਨੂੰ ਰਾਜ ਬਖ਼ਸ਼ਣ ਵਾਲੇ ਬੰਦੀ ਛੋੜ, ਧਰਮ ਰੱਖਿਅਕ, ਜ਼ੁਲਮ ਦੇ ਨਾਸਕ, ਧਰਮ ਪ੍ਰਕਾਸ਼ਕ, ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੂੰ ਪਾਰਬ੍ਰਹਮ ਲਿਖਦੇ ਮੰਨਦੇ ਪੂਜਦੇ ਹਨ। ਯਥਾ:-ਰਾਮ; ਹਮ.ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਪਰਮਪੂਜਨੀਕ ਵਾਹਿਗੁਰੂ ਮਹੱਲਾ ਦਸਵਾਂ ਜੀ ਨੂੰ ਰੋਮ ੨ ਕਰਕੇ ਨਮਸਕਾਰ ਕਰਕੇ ਨਿਹਾਲ ਹੋਵੋ ਜੀ।

ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਦਾਸਨ ਦਾਸ ਜੇ ਰੋਮ ਰੋਮ ਦੀ ਰਸਨਾ (ਪਾਂਊਂ) ਪਾ ਲਵੇ, (ਤਦਪ) ਤਾਂ ਭੀ, ਕੁਰਬਾਨੀ ਰੂਪੀ ਸ਼ਮਾਂ 'ਤੇ ਪਤੰਗੇ ਵਾਂਗ ਸੜਨ ਵਾਲੇ, ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਸਰੂਪ ਖ਼ਾਲਸਾ ਜੀ ਦਾ ਜਸ ਹੀ ਜਸ, ਤਹਿ) (ਤਿੱਥੇ (ਗਾਊਂ) ਗਾਵੇਗਾ।

ਹੌਂ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ( ਹੌਂ) ਦਾਸਨ ਦਾਸ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਕਾ ਲਾਲਾ ਗੋਲਾ ਗੁਲਾਮ ਹੈ। ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ (ਮੇਰੋ) ਦਾਸਨ ਦਾਸ ਦੇ ਪਰਮ ਪੂਜਨੀਕ ਇਸਟ ਗੁਰਦੇਵ ਜੀ ਹਨ। ਜਿਵੇਂ(ਓਤ ਪੋਤ) ਪ੍ਰਕਾਸ਼ ਸਰੂਪ ਅਜਪਾਜਾਪ ਨਿਗੁਨ ਬ੍ਰਹਮ ਜੀ, ਅਪਣੇ ਪ੍ਰਕਾਸ਼ 'ਚ, ਆਪ ਹੀ ਲੀਣ, ਸਭਨੀ ਥਾਈਂ ਇੱਕ-ਰਸ ਵਿਅਪਕ ਹੋ ਰਹੇ ਹਨ, (ਬੂੰਦੇਰੋ) ਬੂੰਦ 'ਤੇ ਸਾਗਰ ਦੀ ਏਕਤਾ ਹੈ, ਤਿਵੇਂ ਦਾਸਨ ਦਾਸ 'ਤੇ ਨਿਰਮਲ ਸ਼ੁੱਧ ਵਾਹਿਗੁਰੂ ਅਜਪਾ ਜਾਪ 'ਚ ਲੀਣ, ਗੁਰੂ ਖ਼ਾਲਸੇ ਜੀ ਦੀ ਏਕਤਾ ਅਭੇਦਤਾ ਹੈ।

ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਹਜ਼ੂਰ ਸੱਚੇ ਪਾਤਿਸਾਹ ਜੀ ਆਪਣੇ ਸਰੂਪ 'ਚੋਂ, ਨਿਰਮਲ ਵਾਹਿਗੁਰੂ ਗੁਰੂ ਖ਼ਾਲਸੇ ਜੀ ਨੂੰ ਪ੍ਰਗਟ ਕਰਕੇ, ਆਪ ਮਾਣ ਨਹੀਂ ਕਰ ਰਹੇ ਕਿ ਦਾਸਨ ਦਾਸ ਨੇ ਨਿਰਮਲ ਵਾਹਿਗੁਰੂ ਗੁਰੂ ਖ਼ਾਲਸੇ ਜੀ ਨੂੰ ਪ੍ਰਗਟ ਕੀਤਾ ਹੈ। ਪੂਰੇ ਗੁਰ ਕੀ; ਦੇਖੁ ਵਡਾਈ॥ ਤਾ ਕੀ ਕੀਮਤਿ; ਕਹਣੁ ਨ ਜਾਈ॥ ਅਨੁਸਾਰ ਦਿਲ ਜਾਨ ਪਿਆਰੇ ਵਾਹਿਗੁਰੂ ਗੁਰੂ ਖ਼ਾਲਸਾ ਜੀ, ਅਕਾਲ ਪੁਰਖ ਜੀ ਕੀ ਲਾਡਲੀ ਪਿਆਰੀ ਸਤਿਕਾਰੀ ਸਾਜੀ ਨਿਵਾਜੀ ਫ਼ੌਜ ਹਨ। ਪ੍ਰਮਾਤਮ ਵਾਹਿਗੁਰੂ ਜੀ ਕੀ(ਮੌਜ) ਖੁਸ਼ੀ ਰਜ਼ਾ ਇੱਛਾ ਮਰਜ਼ੀ ਨਾਲ, ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ(ਪ੍ਰਗਟਿਓ) ਪ੍ਰਗਟੇ ਹਨ। ਵਾਹਿਗੁਰੂ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਦਾਸਨ ਦਾਸ ਗੁਰੂ ਪਿਆਰੇ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੇ ਚਿੰਤਨ ਧਿਆਨ ਸਿਮਰਨ 'ਚ ਲੀਣ ਰਹਿੰਦਾ ਹੈ।

ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ (ਜਬ) ਜਦੋਂ (ਲਗ) ਤੱਕ, ਖ਼ਾਲਸਾ ਜੀ; ਨੇਤ੍ਰਾਂ ਨਾਲ ਪਰਾਏ ਨੰਗੇਜ਼ ਨਾਚ ਦੇਖਣ, ਸ੍ਰੀਰ ਨਾਲ ਕੁਸੰਗਤ ਕਰਨ, ਨਿੰਦਾ ਚੁਗਲੀ ਔਗੁਣਾਂ ਬੱਜਰ ਪਾਪਾਂ, ਰਜੋ ਤਮੋ ਸਤੋ ਤਿੰਨ ਗੁਣਾਂ ਤੋਂ ਨਿਆਰਾ(ਰਹੇ) ਰਹਿਣਗੇ, (ਤਬ) ਤਦੋਂ(ਲਗ) ਤੱਕ(ਮੈਂ) ਦਾਸਨ ਦਾਸ ਨੇ, ਇਸ ਨੂੰ ਨਿਰਗੁਨ 'ਚ ਲੀਣਤਾ ਰੂਪੀ, ਸਾਰਾ ਤੇਜ (ਦੀਉ) ਦੇ ਦਿਤਾ ਹੈ।

ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥ (ਜਬ) ਜਦੋਂ ਇਹ(ਬਿਪਰਨ) ਸਾਕਤਾਂ ਨਾਸਤਕਾਂ ਜ਼ਾਲਮਾਂ (ਕੀ) ਦੀ (ਰੀਤ) ਕੁਰੀਤ (ਗਹੈ) ਗ੍ਰਹਣ ਕਰੇਗਾ, ਭਾਵ ਜ਼ੋਰ ਜ਼ੁਲਮ ਕਰੇਗਾ, ਤਦੋਂ (ਮੈਂ) ਦਾਸਨ ਦਾਸ (ਇਨ) ਇਨ੍ਹਾਂ(ਕੀ) ਦੀ ਪ੍ਰਤੀਤ (ਨ) ਨਹੀਂ(ਕਰੋਂ) ਕਰੇਗਾ

ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਸੱਚੇ ਪਾਤਿਸਾਹ, ਆਪਣੇ ਪਿਆਰੇ ਸਵਾਰੇ ਸਤਿਕਾਰੇ ਵਾਹਿਗੁਰੂ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਅਗਮ ਅਪਾਰ ਮਹਿਮਾ ਇਉਂ ਫ਼ੁਰਮਾਉਂਦੇ ਹਨ:-ਗੁਰੂ ਸਰੂਪ ਪਿਆਰੇ ਵਾਹਿਗੁਰੂ ਖ਼ਾਲਸੇ ਜੀ (ਕੇ) ਦੀ(ਪ੍ਰਸਾਦ) ਕ੍ਰਿਪਾ (ਕਰ) ਕਰਕੇ, ਦਾਸਨ ਦਾਸ ਨੂੰ(ਸੁਤ) ਸਪੁੱਤ੍ਰ (ਬਿਤ) ਧਨ ਹੀਰੇ ਲਾਲਾਂ ਨਾਲ ਭਰੇ (ਕੋਸ਼) ਖਜ਼ਾਨੇ ਪਦਾਰਥਾਂ ਨਾਲ ਭਰਪੂਰ ਭੰਡਾਰ ਪ੍ਰਾਪਤ ਹਨ। ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਕ੍ਰਿਪਾ ਕਰਕੇ ਦਾਸਨ ਦਾਸ ਨੂੰ, ਰਾਜ(ਮਾਲ) ਹੀਰੇ ਜਵਾਹਰਾਤ ਹਾਥੀ ਘੋੜੇ, (ਸਾਦਨ) ਮੰਦਰ, (ਸਾਦਨ) ਸੁਆਦ, (ਪੁਤ੍ਰ) ਸਪੁੱਤ੍ਰ (ਕਲਿਤ੍ਰ) ਇਸਤ੍ਰੀ ਪ੍ਰਾਪਤ ਹਨ। ਦਾਸਨ ਦਾਸ ਦੇ, (ਸਕਲ) ਸਾਰੇ ਬਿਵਹਾਰ, ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ ਹੀ ਸਵਾਰਦੇ ਹਨ।

ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸਾ ਜੀ ਦੀ ਮਹਾਨ ਕ੍ਰਿਪਾ ਕਰਕੇ, (ਅਨੁਚਰ) ਆਗਿਆਕਾਰੀ ਅਨੁਸਾਰੀ(ਲਸ਼ਕਰ) ਫ਼ੌਜ (ਨੇਬ) ਚੋਬਦਾਰ (ਖ੍ਵਾਸ) ਚੌਰਬਰਦਾਰ (ਭ੍ਰਿਤ) ਦਾਸ ਸੇਵਕ ਨੌਕਰ ਦਾਸੀ ਦਾਸ ਪ੍ਰਾਪਤ ਹਨ। ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ (ਤਾਸ) ਤਿਸ ਦਿਲ ਜਾਨ ਨਾਲੋਂ ਪਿਆਰੇ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਕਿਰਪਾ (ਕਰ) ਕਰਕੇ, (ਮਮ) ਦਾਸਨ ਦਾਸ ਦੇ ਮਿਤ੍ਰ(ਭਵਨ) ਘਰ(ਕੁਟੰਬ) ਪ੍ਰਵਾਰ ਧਨ ਸਮੂਹ(ਸਮ੍ਰਿਧਿ) ਸਮੱਗ੍ਰੀ ਪ੍ਰਾਪਤ ਹੈ।

ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥ ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ॥ ਪਰਮ-ਪੂਜਨੀਕ ਦਿਲ ਜਾਨ ਪਿੰਡ ਪਰਾਨ ਨਿਰਮਲ ਸ਼ੁੱਧ ਗਹਿਰ ਗੰਭੀਰ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਅਪਾਰ(ਪ੍ਰਸਾਦਿ) ਕ੍ਰਿਪਾ (ਕਰ) ਕਰਕੇ, ਦਾਸਨ ਦਾਸ ਨੂੰ (ਦਾਨ) ਪ੍ਰੇਮ ਭੇਟਾ ਪੂਰਨ (ਮਾਨ) ਸਤਿਕਾਰ ਸਨਮਾਨ (ਮਿਲਿਓ) ਮਿਲਿਆ ਹੈ, ਭਾਵ ਦਾਸਨ ਦਾਸ ਦੀ ਪੂਜਾ ਹੋ ਰਹੀ ਹੈ। ਦਾਸਨ ਦਾਸ ਦੇ(ਪਿੰਡ) ਸ੍ਰੀਰ(ਤਨ) ਸਾਥ ਪ੍ਰਾਨ ਮਨ ਅਰ(ਬਾਰੀ) ਜਲ ਭਾਵ

ਸਮੁੰਦ੍ਰ ਤੋਂ ਲੈ ਕੇ, (ਗਿਰੰ) ਪਹਾੜ ਤੱਕ (ਸਾਹਿਬੀ) ਪਾਤਿਸਾਹੀ, ਗੁਰੂ ਖ਼ਾਲਸੇ ਜੀ ਦੀ ਅਪਾਰ ਕ੍ਰਿਪਾ ਕਰਕੇ, ਪ੍ਰਾਪਤ ਹੋਈ ਹੈ, ਭਾਵ ਦਾਸਨ ਦਾਸ ਦੇ ਪਿੰਡ ਤਨ ਪ੍ਰਾਨ ਮਨ ਇੰਦ੍ਰੇ ਹੁਕਮ ਵੱਸ 'ਚ ਹਨ। ਤਨ ਮਨ ਸ੍ਰੀਰ ਰੋਮ ੨ ਕਰਕੇ, ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਬਣਿਆਂ ਹੈ।

ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ॥੪॥ ਦਾਸਨ ਦਾਸ ਦੇ ਹੁਕਮ ਨੂੰ ਮੰਨ ਕੇ, ਅੰਗ ੨ ਕਟਾਉਣ ਵਾਲੇ, ਦਾਸਨ ਦਾਸ 'ਤੇ(ਕ੍ਰਿਪਾਵੰਤ) (ਕ੍ਰਿਪਾ+ਵੰਤ) ਕ੍ਰਿਪਾ ਕਰਨ(ਵੰਤ) ਵਾਲੇ, ਸ੍ਰਬ ਸ਼੍ਰੋਮਣੀ ਪਰਮ-ਪੂਜਨੀਕ(ਖ਼ਾਲਸ) ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ, ਦਾਸਨ ਦਾਸ 'ਤੇ(ਸਗਲ) ਸੰਪੂਰਨ ਕ੍ਰਿਪਾ ਹੀ ਕ੍ਰਿਪਾ ਹੈ। (ਤਹ) ਤਿਸ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਅਗਮ ਅਪਾਰ (ਪ੍ਰਸਾਦਿ) ਕ੍ਰਿਪਾ ਦਾ ਸਦਕਾ, ਦਾਸਨ ਦਾਸ(ਗੌਰ) ਗੌਰਵ ਭਾਰਾ ਗਹਿਰ ਗੰਭੀਰ ਪਰਮ-ਪੂਜਨੀਕ ਗੁਰੂ(ਭਯੋ) ਹੋ ਗਿਆ ਹੈ। (ਮੋਹਿ) ਦਾਸਨ ਦਾਸ (ਸੇ) ਜੈਸੇ(ਰੰਕ) ਗ੍ਰੀਬ(ਅਨਾਥ) ਯਤੀਮ, ਜਗ 'ਤੇ(ਕਰੋਰ) ਕ੍ਰੋੜਾਂ ਹੀ ਭਟਕਤ(ਫਿਰਤ) ਫਿਰਦੇ ਹਨ।

ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਦਾਸਨ ਦਾਸ ਨੂੰ ਅਪਣਾ ਸਿਰ ਅਰਪ ਕੇ, ਭਾਰੀ ਪ੍ਰਸੰਨ ਕਰਨ ਵਾਲੇ, ਰੋਮ ੨ ਕਰਕੇ, ਗੁਰੂ ੨ ਜਪਣ ਜਪਾਉਣ ਵਾਲੇ, ਪੂਜਨ ਪੂਜਾਉਣ ਵਾਲੇ, ਗੁਰੂ ਪਿਆਰੇ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਸ਼ੁਭ ਸੱਚੀ ਸੇਵਾ ਬਿਨਾ, (ਆਨ) ਹੋਰ ਸੇਵਾ ਕਰਨ ਵਾਲੇ, ਕਿਸੇ(ਊਤ) ਮੂਰਖ ਦੀ ਸੇਵ ਕੀਤੀ ਹੋਈ, (ਈਤ) ਇਸ ਲੋਕ ਪਰਲੋਕ 'ਚ(ਕਛੁ) ਥੋੜੇ ਮਾਤ੍ਰ ਵੀ, ਸਫਲ ਨਹਿ ਹੈ।

ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥੬॥ (ਤਿਸ) ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਸੇਵਾ ਤੋਂ ਬਿਨਾ, ਹੋਰ ਕਿਸੇ ਦੀ ਸੇਵਾ ਕੀਤੀ ਹੋਈ (ਨਿਹਫਲ) ਅਫਲ ਹੈ। ਹੋਰ ਭੂਤ ਪ੍ਰੇਤ ਕਬਰਾਂ ਮੜੀਆਂ ਪੱਥਰਾਂ ਦੀ ਕੁਸੇਵਾ ਕਰਨੇ ਕਰਕੇ (ਕਬੀ) ਕਦੇ(ਹਰਖ) ਖੁਸੀ, ਕਬਿ) ਕਦੇ ਸੋਗ ਵਿਆਪਦਾ ਰਹੇਗਾ। ਭਾਵ ਇੱਕ ਰਸ ਤਿੰਨ ਗੁਣਾਂ 'ਤੋਂ ਨਿਰਲੇਪ ਅਵਸਥਾ ਪ੍ਰਾਪਤ ਨਹੀਂ ਹੁੰਦੀ। ਹਰਖ ਸੋ.ਗ ਜੰਮਣ ਮਰਨ ਦੁੱਖ ਸੁਖ ਬਣਿਆਂ ਹੀ ਰਹੇਗਾ। ਯਥਾ:- ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ; ਸਾ ਸੇਵਾ ਅਉਖੀ ਹੋਈ॥ ਨਾਨਕ.ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ; ਫਿਰਿ ਲੇਖਾ ਮੰਗੈ ਨ ਕੋਈ॥੨॥) ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥ (੨੯੭)

ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬੇ ਜੋਗ॥ ਗਹਿਰ ਗੰਭੀਰ ਵਾਹਿਗੁਰੂ ਸ੍ਰਬ ਗੁਣ ਸਪੰਨ(ਜੋਗ) ਲਾਇਕ ਗੁਰਮੁਖਿ ਗੁਰੂ ਖ਼ਾਲਸਾ ਜੀ ਦਾਸਨ ਦਾਸ ਦੇ(ਪੂਜਬੇ) ਪੂਜਣੇ(ਜੋਗ) ਲਾਇਕ ਹਨ। ਇਸ ਲਈ(ਮਮ) ਦਾਸਨ ਦਾਸ ਨਿਰਮਲ ਸ਼ੁੱਧ ਵਾਹਿਗੁਰੂ ਗਹਿਰ ਗੰਭੀਰ ਗੁਰੂ ਖ਼ਾਲਸਾ ਜੀ ਦਾ (ਜਜਨ) ਪੂਜਣ 'ਤੇ ਭਜਨ ਕਰਦਾ ਭਾਵ ਰੋਮਿ ੨ ਕਰਕੇ, ਬਾਰ ੨ ਸਦਾ ਸਦਾ ਜਪਦਾ ਧਿਆਉਂਦਾ ਹੈ।

ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥੭॥ ਗਹਿਰ ਗੰਭੀਰ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੇ (ਦਰਸ) ਦਰਸਨ(ਪਰਸ) ਮਿਲਣ ਨਾਲ, ਦਾਸਨ ਦਾਸ ਦੇ ਸੋਗ ਮਿਟੇ ਹਨ। ਦਾਸਨ ਦਾਸ ਦੇ ਵਾਹਿਗੁਰੂ ਗੁਰੂ ਗੋਬਿੰਦ ਸਰੂਪ ਗੁਰੂ ਖ਼ਾਲਸਾ ਜੀ ਦੀ ਸਦਾ (ਫ਼ਤਹ) ਜਿੱਤ ਹੈ। ਅਥਵਾ ਦਾਸਨ ਦਾਸ ਦੋਵੇਂ ਹੱਥ ਜੋੜ ਕੇ, ਸਿਰ ਝੁਕਾਅ ਕੇ ਗੁਰੂ ਗੋਬਿੰਦ ਵਾਹਿਗੁਰੂ ਖ਼ਾਲਸਾ ਜੀ ਨੂੰ, ਸਦਾ ਗੁਰ ਫ਼ਤਹ ਬੁਲਾਉਂਦਾ ਹੈ।

ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ( ਮੇਰੋ) ਦਾਸਨ ਦਾਸ ਦਾ(ਨੇਸ਼ਠਾ) ਨਿਸਚਾ ਹੈ, ਕਿ ਪਰਮ-ਪੂਜਨੀਕ ਵਾਹਿਗੁਰੂ ਖ਼ਾਲਸਾ ਜੀ, ਦਾਸਨ ਦਾਸ ਦੇ(ਇਸ਼ਟ) ਪਿਆਰੇ ਗੁਰੂ ਜੀ ਹਨ, ਖ਼ਾਲਸੇ ਜੀ ਦਾ ਪੂਜਨ ਅਰ ਧਿਆਨ ਧਾਰਦਾ ਹੈ।

ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ॥੮॥ (ਸਤ) ਨਿਸਚੇ ਕਰਕੇ ਜਾਨ ਲਵੋ, ਪਰਮ-ਪੂਜਨੀਕ ਵਾਹਿਗੁਰੂ ਗੁਰੂ ਜੀਵਨ ਮੁਕਤ ਖ਼ਾਲਸਾ ਜੀ ਦੇ ਦਰਸਨ ਦੀ(ਪਰਸਨ) ਛੋਹ ਪ੍ਰਾਪਤੀ, ਵਿਸਮਾਦ(ਸਤ) ਸੱਚੇ ਬ੍ਰਹਮ ਜੀ ਰੂਪ ਹਨ।

ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ (ਆਤਮ) ਆਪਣਾ ਆਪ ਸਰੂਪ ਬ੍ਰਹਮ ਜੀ ਦੇ ਆਤਮ ਰਸ ਬ੍ਰਹਮਾਨੰਦ ਨੂੰ(ਜਿਹ) ਜਿਹੜਾ ਪ੍ਰੇਮੀ ਖ਼ਾਲਸਾ (ਜਾਨਹੀ) ਜਾਣਦਾ ਹੈ, ਭਾਵ ਬ੍ਰਹਮਾਨੰਦ ਰਸ ਪੀਂਦਾ ਰਹਿੰਦਾ ਹੈ। ਗੁਰਬਾਣੀ ਪੜ੍ਹਨ ਵੀਚਾਰਨ ਸੇਵਾ ਸਿਮਰਨ ਨਾਲ, ਪੂਰਨ ਗੁਰੂ ਗ੍ਰੰਥ ਸਾਹਿਬ ਜੀ, ਅਪਣੇ ਦਾਸਨ ਦਾਸ ਸੇਵਕ ਜੀ ਦੇ ਰਿਦੇ 'ਚੋਂ, ਮੁਖ 'ਚ ਅੰਮ੍ਰਿਤ ਭੇਜਦੇ ਰਹਿੰਦੇ ਹਨ। ਬ੍ਰਹਮਾਨੰਦ ਰਸ ਪੀਣ ਵਾਲੇ ਜੋ ਖ਼ਾਲਸਾ ਜੀ ਹਨ, (ਸੋ) ਉਹ ਗੁਰਮੁਖਿ(ਖ਼ਾਲਸ) ਨਿਰਮਲ ਸ਼ੁੱਧ ਗਹਿਰ ਗੰਭੀਰ ਵਾਹਿਗੁਰੂ ਗੁਰੂ(ਦੇਵ) ਪਰਮਪੂਜਨੀਕ, ਰਾਜਾ ਰੂਪ, ਪ੍ਰਕਾਸ਼ ਸਰੂਪ, ਪਿਤਾ ਸਰੂਪ ਹਨ।

ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥ ਵਾਹਿਗੁਰੂ ਪ੍ਰਭ ਜੀ(ਮਹਿ) ਵਿੱਚ, (ਮੋ) ਦਾਸਨ ਦਾਸ (ਮਹਿ) ਵਿੱਚ, (ਤਾਸ) ਤਿਸ, ਬ੍ਰਹਮਾਨੰਦ ਰਸ ਪੀਣ ਵਾਲੇ, ਗੁਰੂ ਸਰੂਪ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ (ਮਹਿ) ਵਿੱਚ, (ਰੰਚਕ) ਰੱਤੀ ਮਾਤ੍ਰ ਵੀ (ਭੇਵ) ਫ਼ਰਕ(ਨਾਹਨ) ਨਹੀਂ ਹੈ। ਦਾਸਨ ਦਾਸ ਅਗਮ ਅਬਿਨਾਸੀ ਗਹਿਰ ਗੰਭੀਰ ਨਿਰਮਲ ਸ਼ੁੱਧ ਵਾਹਿਗੁਰੂ ਗੁਰੂ ਖ਼ਾਲਸੇ ਜੀ ਦੀ ਮਹਿਮਾ 'ਚ ਰੋਮ ੨ ਕਰਕੇ ਲੀਨ ਰਹਿੰਦਾ ਹੈ। ਭਾਵ ਧੰਨ ਗੁਰੂ ਗੋਵਿੰਦ ਸਿੰਘ ਸਾਹਿਬ ਸੱਚੇ ਪਾਤਿਸਾਹ ਜੀ ਦੇ ਅਗਮ ਅਪਾਰ, ਅਚਲ ਮੂਰਤਿ ਅਨਭਉ ਪ੍ਰਕਾਸ; ਦਰਸਨਾਂ ਤੋਂ ਹਰ ਵੇਲੇ, ਇੱਕ ਰਸ ਬੱਝਵੇਂ ਖ਼ਾਲਸਾ ਪ੍ਰਕਾਸ਼ ਹੀ ਪ੍ਰਕਾਸ਼ ਚਮਕਾਰੇ ਪੈਂਦੇ ਹਨ। ਸੰਪੂਰਨੰ॥

੨੯੫.ਸੇਵ ਖ਼ਾਲਸਹਿ ਕੀ ਸਫਲ; ਪੂਜਾ ਸਤ੍ਰਨ ਅਰਘ ਪਾਦ॥ ਨਿਰਮਲ ਸ਼ੁੱਧ ਗਹਿਰ ਗੰਭੀਰ ਵਾਹਿਗੁਰੂ ਸਰੂਪ ਗੁਰੂ ਖ਼ਾਲਸਹਿ ਜੀ ਦੇ (ਪਾਦ) ਚਰਨ ਕਮਲਾਂ 'ਚ (ਸਤ੍ਰਨ) ਸੁੱਚੇ (ਅਰਘ) ਮੋਤੀ ਅਰਪ ਕੇ, ਖ਼ਾਲਸੇ ਜੀ ਕੀ (ਸੇਵ) ਸੇਵਾ ਪੂਜਾ ਕੀਤੀ, ਪੂਰਨ ਸਫਲ ਹੈ।

ਦਾਨੁ ਮਾਨੁ ਸਨੁਮਾਨ ਕਰਿ; ਖੋੜਸਿ ਬਿਧਿ ਕਹੁ ਸ੍ਵਾਦ॥੫॥ ਵਾਹਿਗੁਰੂ ਗੁਰੂ ਖ਼ਾਲਸੇ ਜੀ ਨੂੰ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਖ਼ੂਬ ਮਿੱਠੇ ਬਚਨ (ਕਹੁ) ਕਹੋ,

ਪੂਰਨ(ਮਾਨੁ) ਆਦਰ (ਸਨੁਮਾਨ) ਸਤਿਕਾਰ ਨਾਲ(ਸ੍ਵਾਦ) ਸੁਆਦ ਵਾਲੇ ਪਦਾਰਥ ਛਕਾ ਕੇ, (ਖੋੜਸਿ) ਸੋਲ਼ਾਂ(ਬਿਧਿ) ਪ੍ਰਕਾਰ ਪੂਜਨ(ਕਰਿ) ਕਰਕੇ, (ਦਾਨੁ) ਪ੍ਰੇਮ ਭੇਟਾ ਕਰੋ ਜੀ। ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।

ਉੱਠ ਜਾਗ ਘੁਰਾੜੇ ਮਾਰ ਨਹੀਂ। ਤੂੰ ਏਸ ਜਹਾਨੋ ਜਾਵੇਂਗੀ, ਫੇਰ ਕਦਮ ਨ ਏਥੇ ਪਾਵੇਂਗੀ। ਇਹ ਜੋਬਨ ਰੂਪ ਲੁਟਾਵੇਂਗੀ। ਤੂੰ ਰਹਿਣਾ ਵਿਚ ਸੰਸਾਰ ਨਹੀਂ। ਮੂੰਹ ਆਈ ਬਾਤ ਨ ਰਹਿੰਦੀ ਹੈ। ਉਹ ਸ਼ੌਹ ਅਸਾਥੋਂ ਵੱਖ ਨਹੀਂ। ਬਿਨ ਸ਼ੌਹ ਤੋਂ ਦੂਜਾ ਕੱਖ ਨਹੀਂ, ਪਰ ਦੇਖਣ ਵਾਲੀ ਅੱਖ ਨਹੀਂ, ਇਹ ਜਾਨ ਪਈ ਦੁੱਖ ਸਹਿੰਦੀ ਹੈ।

ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ॥ ਨਾਨਕੁ.ਵਖਾਣੈ ਬੇਨਤੀ; ਜਿਨ ਸਚੁ [1]ਪਲੈ ਹੋਇ॥ [1]ਰਿਦੇ ਰੂਪੀ ਪੱਲੇ 'ਚ।) ਸਗਲ ਦੁਆਰ ਕਉ ਛਾਡਿ ਕੈ; ਗਹਯੋ ਤੁਹਾਰੋ ਦੁਆਰ॥ ਬਾਂਹਿ ਗਹੇ ਕੀ ਲਾਜ ਅਸ; ਗੋਬਿੰਦ ਦਾਸ ਤੁਹਾਰ॥)

੨੯੬.ੴ ਵਾਹਗੁਰੂ ਜੀ ਕੀ ਫਤੇ ਹੈ॥ ਸ੍ਰੀ ਮੁਖਵਾਕ ਪਾਤਸਾਹੀ ੧੦॥ ਸਵੈਯਾ॥ ਜਾਗਤ ਜੋਤ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥ ਪੂਰਨ ਪ੍ਰੇਮ ਪ੍ਰਤੀਤ ਸਜੈ; ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ ਤੀਰਥ ਦਾਨ ਦਇਆ ਤਪ ਸੰਜਮ; ਏਕ ਬਿਨਾ ਨਹ ਏਕ ਪਛਾਨੈ॥ ਪੂਰਨ ਜੋਤ ਜਗੈ ਘਟ ਮੈ; ਤਬ ਖਾਲਸ ਤਾਹਿ ਨਖਾਲਸ ਜਾਨੈ॥ (ਸ੍ਰੀ ਦਸਮ (੭੧੨) ਵਾਹਿਗੁਰੂ॥ ਅੰਮ੍ਰਿਤ ਦੇ ਦਾਤੇ ਸਰਵੰਸ ਦਾਨੀ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਸ੍ਰੀ ਅਨੰਦਪੁਰ ਜੀ ਵਿਖੇ ਅਕਾਲ ਪੁਰਖ ਜੀ ਦੀ ਲਾਡਲੀ ਫ਼ੌਜ ਅਥਵਾ ਪਿਆਰਾ ਖ਼ਾਲਸਾ ਪੰਥ ਸਾਜਣ ਸਮੇਂ, ਆਪਣੇ ਦਿਲ ਜਾਨ ਪਿੰਡ ਪਰਾਨ ਆਪਣੇ ਸਾਜੇ ਨਿਵਾਜੇ ਖਾਸ ਸਰੂਪ ਸੂਰਵੀਰ ਬਹਾਦਰ ਯੋਧੇ ਪੰਜਾਂ ਪਿਆਰਿਆਂ 'ਤੇ ਸਰਬੱਤ ਗੁਰੂ ਖ਼ਾਲਸੇ ਜੀ ਨੂੰ ਇਹ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ ਹੈ ਜੀ। ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ (ਸ੍ਰੀ ਦਸਮ ੨੬) ਅਨੁਸਾਰ ਹੁਣ ਹਾਜਰ ਨਾਜਰ ਪ੍ਰਗਟ ਪ੍ਰਤੱਖ ਆਪਣਾ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। :- (੧ੴ) ਇੱਕ ਅਦ੍ਵੈਤ ਸਰੂਪ ਬ੍ਰਹਮ ਜੀ ਸਾਰਿਆਂ ਦੇ ਪ੍ਰਕਾਸ਼ਕ ਹਨ। ਵਾਹਗੁਰੂ(ਵਾਹ) ਵਿਸਮਾਦ ਅਸਚਰਜ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਦਾ ਲਈ (ਫਤੇ) ਜਿੱਤ ਹੈ।

ਸ੍ਰੀ ਮੁਖਵਾਕ ਪਾਤਸਾਹੀ ੧੦॥ ਸਵੈਯਾ॥ ਬ੍ਰਹਮ ਸਰੂਪ ਸਰਵੰਸ ਦਾਨੀ (ਪਾਤਸਾਹੀ ੧੦) ਦਸਵੇਂ ਪਾਤਿਸ਼ਾਹ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੇ ਹੁਣ (ਸ੍ਰੀ) ਸ਼੍ਰੋਮਣੀ, (ਸ੍ਰੀ) ਸੋਭਾ ਵਾਲੇ (ਮੁਖ +ਵਾਕ) ਆਪਣੇ ਨੂਰੋ ਨੂਰ ਮੁਖਾਰਬਿੰਦ ਤੋਂ (ਵਾਕ) ਹੁਕਮ, ਸਵੈਯਾ ਰਚ ਕੇ ਗੁਰੂ ਖ਼ਾਲਸੇ ਨੂੰ ਸ਼ੁਭ ਸੱਚਾ ਪਿਆਰਾ ਅਪਾਰਾ ਨਿਰਾਰਾ ਖ਼ਾਲਸ ਖਰਾ ਉਪਦੇਸ਼ ਸਿਰੋਪਾਉ ਬਖ਼ਸ਼ ਰਹੇ ਹਨ :-

ਜਾਗਤ ਜੋਤ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥ ਹੇ ਪਿਆਰੇ ਸਤਿਕਾਰੇ ਦਿਲ ਜਾਨ ਅਤੀ ਪਿਆਰੇ ਗੁਰੂ ਖ਼ਾਲਸਾ ਜੀ ! ਉਹ ਖ਼ਾਲਸਾ ਸੱਚਾ ਵਿਸ਼ੇਸ਼ ਕਰਕੇ ਸ਼ੁੱਧ ਖ਼ਾਲਸਾ ਹੈ, ਜੋ

(ਨਿਸਬਾਸੁਰ) ਰਾਤ ਦਿਨੇ ਜਾਗਦੀ ਜੋਤ ਅਕਾਲ ਪੁਰਖ ਜੀ ਨੂੰ ਸੁਆਸ ੨ ਰੋਮ ੨ ਕਰਕੇ ਇੱਕ ਚਿੱਤ ਹੋ ਕੇ ਜਪਦਾ ਰਹਿੰਦਾ ਹੈ। ਇੱਕ ਜਾਗਦੀ ਜੋਤ ਵਾਹਿਗੁਰੂ ਜੀ ਤੋਂ ਬਿਨਾ (ਨੈਕ) ਥੋੜੇ ਮਾਤਰ ਵੀ ਹੋਰ ਕਿਸੇ ਨੂੰ ਆਪਣੇ ਮਨ ਅੰਦਰ ਨਾ ਲਿਆਵੇ।

ਪੂਰਨ ਪ੍ਰੇਮ ਪ੍ਰਤੀਤ ਸਜੈ; ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਅਖੰਡ ਅਬਿਨਾਸੀ ਨਿਰਮਲ ਇੱਕ ਰਸ ਬੱਝਵਾਂ ਪ੍ਰਕਾਸ਼ ਸੱਚੀ ਜੋਤ ਅੰਦਰ ਬਾਹਰ ਵਿਆਪਕ ਜਾਗਦੀ ਜੋਤ ਹਨ। ਇਨ੍ਹਾਂ ਨੂੰ ਅੰਦਰ ਬਾਹਰ ਸਾਖਿਆਤ ਕਰੇ। ਇਸ ਜਾਗਦੀ ਜੋਤ ਦੇ ਪੂਰਨ ਪ੍ਰੇਮ ਪ੍ਰੀਤ ਪ੍ਰਤੀਤ 'ਚ ਲੀਨ ਹੋ ਕੇ, ਅੰਦਰੋਂ ਬਾਹਰੋਂ ਜਾਗਤ ਜੋਤ 'ਚ ਲੂੰ ੨ ਕਰਕੇ ਲੀਨ ਸਜ ਫਬ ਜਾਵੇ, ਜਿਵੇਂ ਕੋਲਾ ਅੱਗ ਤੇ ਦਗਦਾ ਹੈ। ਇਸ ਤਰ੍ਹਾਂ ਜਾਗਦੀ ਜੋਤਿ 'ਚ ਜਗ ਉੱਠੇ। (ਬ੍ਰਤ) ਭੁੱਖੇ ਰਹਿਣਾ ਚੌਵੀ ਇਕਾਦਸੀਆਂ, ਕ੍ਰਿਸ਼ਨ ਅਸਟਮੀ ਰਾਮ ਨੌਮੀ, ਬਾਵਨ ਦੁਆਦਸੀ ਆਦਿ ਵਰਤ ਰੱਖੇ, (ਗੋਰ) ਕਬਰ ਤੇ ਦੀਵਾ ਜਗਾ ਕੇ ਮੰਨਣਾ ਅਤੇ (ਮੜੀ) ਮਰਿਆਂ ਦੀਆ ਮੜੀਆਂ ਤੇ ਜੋਗੀਆਂ ਤੇ ਮਟ ਆਦਿ ਨੂੰ ਕਦੇ ਭੁੱਲ ਕੇ ਵੀ ਨਾ ਮੰਨੇ।

ਤੀਰਥ ਦਾਨ ਦਇਆ ਤਪ ਸੰਜਮ; ਏਕ ਬਿਨਾ ਨਹ ਏਕ ਪਛਾਨੈ॥ ਅਠਾਹਟ ਤੀਰਥਾਂ ਦਾ ਇਸ਼ਨਾਨ ਨਾ ਕਰੇ। ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥ (ਇਨਹੀ) ਇਨ੍ਹਾਂ ਪਿਆਰੇ ਸਤਿਕਾਰੇ ਸਿੰਘਾਂ ਗੁਰੂ ਖ਼ਾਲਸੇ ਜੀ ਨੂੰ ਦਾਨ ਦਿੱਤਾ ਭਾਵ ਪ੍ਰੇਮ ਭੇਟਾ ਦਿੱਤੀ ਹੀ ਭਲੀ ਹੈ। ਹੋਰ ਕਿਸੇ ਨੂੰ ਦਾਨ ਦਿੱਤਾ (ਨੀਕੋ) ਸੁੰਦਰ ਚੰਗਾ ਨਹੀਂ ਹੈ। ਇਸ ਕਰਕੇ ਤੀਰਥਾਂ ਤੇ ਜਾ ਕੇ ਦਾਨ ਦੇਣ ਤੋਂ ਮਨ੍ਹਾਂ ਕਰ ਰਹੇ ਹਨ। (ਦਯਾ) ਜੈਨੀਆਂ ਵਾਂਗ ਮੂੰਹ ਤੇ ਪੱਟੀ ਬੰਨ੍ਹਣੀ ਦਯਾ ਨਹੀਂ ਹੈ। (ਤਪ) ਆਪਣੇ ਉਦਾਲੇ ਚਾਰ ਧੂਣੀਆਂ ਤਾਉਣੀਆਂ ਉੱਪਰੋਂ ਪੰਜਵਾਂ ਸੂਰਜ ਨੇ ਤਪਣਾ, ਜਲ ਧਾਰਾ ਕਰਨਾ ਆਦਿ। ( ਸੰਜਮ) ਦਿਖਾਵੇ ਵਾਸਤੇ ਬਾਹਰੋਂ ਇੰਦਰੀਆਂ ਨੂੰ ਰੋਕਣਾ, ਪਰ ਅੰਦਰੋਂ ਇੰਦਰੇ ਨਾ ਰੁਕਣੇ ਬਗਲੇ ਵਾਂਗ ਅੱਖਾਂ ਬੰਦ ਕਰਕੇ ਬੈਠ ਜਾਣਾ, ਪਰਾਈ ਇਸਤ੍ਰੀ ਰੂਪੀ ਮੱਛੀ ਫੜਨੀ। ਇੱਕ ਜਾਗਦੀ ਜੋਤ ਜੀ ਤੋਂ ਬਿਨਾਂ, ਉਪ੍ਰੋਕਤ ਤੀਰਥ, ਦਾਨ, ਦਇਆ, ਤਪ, ਸੰਜਮ ਆਦਿ ਇੱਕ ਭੀ ਦੰਭ ਪਖੰਡ ਨੂੰ ਨਾ ਪਛਾਣੇ।

ਪੂਰਨ ਜੋਤ ਜਗੈ ਘਟ ਮੈ; ਤਬ ਖਾਲਸ ਤਾਹਿ ਨਖਾਲਸ ਜਾਨੈ॥ ਜਿਹੜਾ ਗੁਰਮੁਖਿ ਗੁਰੂ ਪਿਆਰਾ ਗੁਰੂ ਖ਼ਾਲਸਾ ਜੀ ਰਾਤ ਦਿਨੇ ਇੱਕ ਰਸ ਜਾਗਤ ਜੋਤਿ ਵਾਹਿਗੁਰੂ ਜੀ ਨੂੰ ਲੂੰ ੨ ਕਰਕੇ ਜਪਦਾ ਹੈ। ਪਾਂਇ ਗਹੇ.ਜਬ ਤੇ ਤੁਮਰੇ; ਤਬ ਤੇ.ਕੋਊ ਆਂਖ ਤਰੇ ਨਹੀ ਆਨਯੋ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰਾਂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣੀ ਅੱਖ ਥੱਲੇ ਨਹੀ ਲਿਆਉਂਦੇ, ਭਾਵ ਹੋਰ ਕਿਸੇ ਦਾ ਪੂਜਨ ਨਹੀਂ ਕਰਦਾ। ਪਰਮ ਪੂਜਨੀਕ ਸੱਚੇ ਸਤਿਗੁਰਾਂ ਦੀ ਪੂਰਨ ਪ੍ਰੀਤ ਪ੍ਰਤੀਤ 'ਚ ਸਜਿਆ ਫਬਿਆ ਰਹਿੰਦਾ ਹੈ। ਨਾਨ੍ਹਾਂ ਉਪਾਸ਼ਨਾ ਗੋਰ ਮੜ੍ਹੀ ਮਟ ਤੀਰਥ ਦਾਨ ਦਇਆ ਤਪ ਸੰਜਮ ਇੱਕ ਭੀ ਦੰਭ ਪਖੰਡ ਨਹੀਂ ਕਰਦਾ। ਉਸ ਦੇ (ਘਟ) ਹਿਰਦੇ ਅੰਦਰ ਪਰਮ ਪੂਜਨੀਕ ਸੱਚੇ ਸਤਿਗੁਰਾਂ ਦੀ ਅਖੰਡ ਪ੍ਰਕਾਸ਼ ਸਰੂਪ ਪੂਰਨ ਸੱਚੀ ਜੋਤ ਜੀ ਜਗਮਗਾਉਣ ਲੱਗ ਜਾਂਦੇ ਹਨ। ਯਥਾ :- ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ (੧੧੯੨) ਅਨੁਸਾਰ ਗੁਰੂ ਪਰਮੇਸਰ ਜੀ ਆਪਣੇ ਸੱਚ ਸਰੂਪ ਜਾਗਤ

ਜੋਤ ਬ੍ਰਹਮ ਦਾ ਅੰਦਰ ਬਾਹਰ ਪ੍ਰਕਾਸ਼ ਕਰ ਦਿੰਦੇ ਹਨ, ਤਦੋਂ ਤਿਸ ਗੁਰੂ ਪਿਆਰੇ ਸਵਾਰੇ ਗੁਰੂ ਹਿੱਤ ਸੀਸ, ਅੰਗ ੨ ਕੁਰਬਾਨ ਕਰਨ ਵਾਲੇ, ਪਿਆਰੇ ਸਚਿਆਰੇ, ਗੁਰਾਂ ਦੀ ਪ੍ਰੇਮਾ ਭਗਤੀ ਸਹਿਤ ਗੁਰੂ ਖ਼ਾਲਸੇ ਜੀ ਨੂੰ (ਨਖਾਲਸ) ਸ਼ੁੱਧ ਖ਼ਾਲਸਾ (ਨ+ਖਾਲਸ) (ਨ) ਵਿਸ਼ੇਸ਼ ਕਰਕੇ ਸ਼ੁੱਧ ਬ੍ਰਹਮ ਸਰੂਪ ਨਖਾਲਸ ਨਿਰਮਲ, (ਜਾਨੈ) ਜਾਣੇ। ਯਥਾ:- ਕਹੁ ਕਬੀਰ.ਜਨ ਭਏ ਖਾਲਸੇ; ਪ੍ਰੇਮ ਭਗਤਿ ਜਿਹ ਜਾਨੀ॥

੨੯੭. ਕੋਊ ਭਇਓ ਮੁੰਡੀਆ ਸੰਨਿਆਸੀ; ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ, ਕੋਊ ਜਤੀ ਅਨਮਾਨਬੋ॥ ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਬੈ ਏਕੈ, ਪਹਚਾਨਬੋ॥ ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ; ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ॥ ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ; ਏਕ ਹੀ ਸਰੂਪ ਸਭੈ, ਏਕੈ ਜੋਤ ਜਾਨਬੋ॥੧੫॥ ੮੫॥

ਧੰਨ ਵਾਹਿਗੁਰੂ ਅਸੰਖ ਬ੍ਰਹਮੰਡ ਦੇ ਕਰਤਾ ਪੁਰਖ ਜੀ, ਗੁਰੂ ਖ਼ਾਲਸਾ ਪੰਥ ਜੀ ਦੇ ਸਾਜਕ, ਸਰਬ ਵਿਆਪੀ ਨਿਰਗੁਨ ਨਿਰੰਕਾਰ ਪੂਰਨ ਬ੍ਰਹਮ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਸਵੇਂ ਅਵਤਾਰ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਦਸਮ ਅੰਗ ੧੯ ਤੇ ਫ਼ੁਰਮਾਉਂਦੇ ਹਨ :- ਸਾਰੀਆਂ ਜਾਤਾਂ ਇੱਕ ਅਕਾਲ ਪੁਰਖ ਗੁਰਦੇਵ ਜੀ ਨੇ ਪੈਦਾ ਕੀਤੀਆ ਹਨ। ਇਨ੍ਹਾਂ 'ਚ ਇੱਕ ਗੁਰਦੇਵ ਅਕਾਲ ਪੁਰਖ ਜੀ ਆਪ ਵਸ ਰਹੇ ਹਨ। ਖ਼ਾਲਸਾ ਆਦਰਸ਼ ਜਣਾ ਰਹੇ ਹਨ ਕਿ ਕਿਸੇ ਭੀ ਜਾਤ ਤੋਂ ਨਫਰਤ ਨਹੀਂ ਕਰਨੀ।

ਕੋਊ ਭਇਓ ਮੁੰਡੀਆ ਸੰਨਿਆਸੀ; ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ, ਕੋਊ ਜਤੀ ਅਨਮਾਨਬੋ॥ ਸਾਹਨ ਕੇ ਸਾਹ, ਸੱਚ ਸਰੂਪ ਸੱਚ ਦੇ ਦਾਤੇ ਪੁਰਖ ਬਿਧਾਤੇ ਗਹਿਰ ਗੰਭੀਰ ਗੁਣੀ ਗਹੀਰ ਪਾਰਬ੍ਰਹਮ ਪੂਰਨ ਬ੍ਰਹਮ ਅਨਤ ਕਲਾਵਾਨ ਅਸੰਖ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ ਅਦ੍ਵੈਤ ਬ੍ਰਹਮ ਦਾ ਕਥਨ ਕਰਦਿਆਂ ਫ਼ੁਰਮਾ ਰਹੇ ਹਨ:- ਹੇ ਗੁਰੂ ਸਰੂਪ ਦਿਲ ਜਾਨ ਪਿੰਡ ਪਰਾਨ ਪ੍ਰੀਤਮ ਗੁਰੂ ਖ਼ਾਲਸਾ ਜੀਓ! ਨਾਰ ਮਰੇ ਘਰ ਸੰਪਤ ਨਾਸੀ ਮੂੰਡ ਮੁੰਡਾਏ ਭਏ ਸੰਨਿਆਸੀ। ਅਨੁਸਾਰ ਕੋਈ (ਮੁੰਡੀਆ) ਮੂੰਹ ਸਿਰ ਮੁਨਾ ਕੇ ਸੰਨਿਆਸੀ (ਭਇਓ) ਹੋਇਆ ਭਾਵ ਬਣ ਗਿਆ ਹੈ। ਕੋਈ ਗੋਰਖ ਨਾਥ ਜੀ ਦਾ ਚੇਲਾ ਮੁੰਦਰਾਂ ਪਾ ਕੇ ਜਟਾਂ ਵਧਾ ਕੇ ਬਿਭੂਤੀ ਮਲ ਕੇ ਜੋਗੀ ਬਣ ਗਿਆ ਹੈ। ਕੋਈ ਗ੍ਰਿਹਸਤ ਤਿਆਗ ਕੇ ਮਨ ਇੰਦਰੇ ਵਿਕਾਰਾਂ ਵੱਲੋਂ ਰੋਕ ਕੇ, ਬ੍ਰਹਮ ਵਿਦਿਆ ਦਾ ਅਭਿਆਸ ਕਰਨ ਵਾਲਾ ਬ੍ਰਹਮਚਾਰੀ ਤੇ ਕੋਈ ਬ੍ਰਹਮਚਰਜ ਰੱਖਣ ਵਾਲਾ ਜਤੀ (ਅਨਮਾਨਬੋ) ਵੇਖਿਆ ਜਾਂਦਾ ਹੈ।

ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਬੈ ਏਕੈ, ਪਹਚਾਨਬੋ॥ ਕੋਈ ਹਿੰਦੂ ਹੈ ਅਤੇ ਕੋਈ ਮੁਸਲਮਾਨ ਸੀਆ ਤੇ ਕੋਈ ਸਾਫਈ ਇਮਾਮ ਦਾ ਚੇਲਾ ਸੁੰਨੀ ਹੈ, ਪਰ ਸਾਰੇ ਜੀਆਂ ਦੀ (ਜਾਤ) ਉਤਪਤੀ ਇੱਕ ਬ੍ਰਹਮ ਤੋਂ ਪਛਾਨਣਾ ਕਰੋ ਜੀ। ਯਥਾ:- ਬ੍ਰਹਮ ਬਿੰਦੁ ਤੇ; ਸਭ ਉਤਪਾਤੀ॥ ਤਥਾ:-( ਚਾਰੇ ਵਰਨ ਆਖੈ ਸਭੁ ਕੋਈ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥੨॥ (੧੧੨੮) ਤਥਾ:- ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥

ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ; ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ॥ ਸਭ ਦੇ ਕਰਨ ਵਾਲੇ (ਕਰੀਮ) ਕ੍ਰਿਪਾਲੂ ਓਹੀ ਖੁਦਾਵੰਦ ਕਰੀਮ ਵਾਹਿਗੁਰੂ ਜੀ ਹਨ ਅਤੇ ਸਭ ਨੂੰ (ਰਾਜਕ) ਰਿਜ਼ਕ ਦੇਣ ਵਾਲੇ (ਰਹੀਮ) ਰਹਿਮ ਦਿਲ ਮੇਹਰਵਾਨ ਸਾਹਿਬ ਕ੍ਰਿਪਾ ਨਿਧਾਨ ਪੂਰਨ ਭਗਵਾਨ ਓਹੀ ਹਨ। ਯਥਾ:- ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਨਿਮਖ ਨਿਮਖ.ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ.ਤੁਮਰੇ ਧਾਰੇ॥੧॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਹੋਰ ਕੋਈ ਦੂਜਾ ਫਰਕ ਨਹੀ ਹੈ। ਇਸ ਹਿੰਦੂ ਤੁਰਕ ਜਾਤੀ ਭੇਦ ਨੂੰ ਭਰਮ ਦੀ ਭੁੱਲ ਮੰਨੋ, ਭਾਵ ਭਰਮ ਦੇ ਭੁਲਾਵੇ 'ਚ ਪੈ ਕੇ ਵੱਖ ੨ ਫਿਰਕੇ ਕਾਇਮ ਕਰ ਲਏ ਹਨ।

ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ; ਏਕ ਹੀ ਸਰੂਪ ਸਭੈ, ਏਕੈ ਜੋਤ ਜਾਨਬੋ॥੧੫॥ ੮੫॥ ਪਾਰਬ੍ਰਹਮ ਅਚਰਜ ਗੁਰਦੇਵ ਵਾਹਿਗੁਰੂ ਧੰਨ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਸਿੱਖ ਹਿੰਦੂ ਮੁਸਲਮਾਨ ਸੰਨਿਆਸੀ ਜੋਗੀ ਬ੍ਰਹਮਚਾਰੀ ਇਸਾਈ ਬੋਧੀ ਜੈਨੀ ਆਸਤਕ ਨਾਸਤਕ ਸਾਰਿਆਂ ਦੇ ਹੀ ਇੱਕ (ਗੁਰਦੇਵ) ਮਾਤਾ ਪਿਤਾ ਸਰੂਪ ਅਕਾਲ ਪੁਰਖ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਨਾਨਕ ਦੇਵ ਸਾਹਿਬ ਜੀ ਹਨ। ਇਸ ਕਰਕੇ ਸਾਰਿਆਂ ਨੂੰ ਇੱਕ ਵਾਹਿਗੁਰੂ ਜੀ ਦੀ ਸੇਵਾ ਕਰਨੀ ਚਾਹੀਦੀ ਹੈ। ਭਾਵ ਇਨ੍ਹਾਂ ਸਾਰਿਆਂ ਦੀ ਸੇਵਾ ਇੱਕ ਵਾਹਿਗੁਰੂ ਜੀ ਦੀ ਸੇਵਾ ਹੈ। ਇਹ ਸਾਰੇ ਇੱਕੋ ਹੀ ਸਰੂਪ ਜਲਵਾ ਨੂਰ ਪ੍ਰਕਾਸ਼ ਹਨ। ਸਾਰਿਆਂ 'ਚ ਇੱਕੋ ਸੱਚ ਸਰੂਪ ਬ੍ਰਹਮ ਜੀ ਦੀ ਜੋਤ ਪ੍ਰਕਾਸ਼ ਜਾਨਣਾ ਕਰੋ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥

੨੯੮. ਸੋਰਠਿ ਮਹਲਾ ੯॥ ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥੧॥ ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥੧॥ ਆਸਾ ਮਨਸਾ ਸਗਲ ਤਿਆਗੈ; ਜਗ ਤੇ ਰਹੈ ਨਿਰਾਸਾ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ; ਤਿਹ ਘਟਿ ਬ੍ਰਹਮੁ ਨਿਵਾਸਾ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ; ਤਿਹ ਇਹ ਜੁਗਤਿ ਪਛਾਨੀ॥ ਨਾਨਕ ਲੀਨ ਭਇਓ ਗੋਬਿੰਦ ਸਿਉ; ਜਿਉ ਪਾਨੀ ਸੰਗਿ ਪਾਨੀ॥੩॥

ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਜੀ ਦੇ ਸਰਗੁਨ ਸਰੂਪ ਪੂਰਨ ਬ੍ਰਹਮ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧੰਨ ਹਨ। ਆਪ ਜੀ ਹੁਣ ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ, ਧੰਨ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਪੂਰਨ ਪਿਆਰਾ ਸੱਚਿਆਰਾ ਅਪਾਰਾ ਨਿਰਾਰਾ ਧਿਆਨ ਧਾਰ ਰਹੇ ਹੋਂ ਜੀ। ਆਪ ਜੀ ਦਾ ਪਰਮ ਪਵਿੱਤਰ ਸ਼ੁਭ ਸੱਚਾ ਮਹਾਨ ਪਰਉਪਕਾਰੀ ਧੀਰਜਧਾਰੀ ਸ਼ਹੀਦ ਹੋਇਆ ਸੀਸ, ਦਾਸਨ ਦਾਸ ਦੇ ਸਿਰ 'ਤੇ ਸਜ ਰਿਹਾ ਹੈ। ਯਥਾ:- ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ

ਗੁਰੂ ਬਹੁ ਸਾਢੇ॥ ਅਨੁਸਾਰ ਦਾਸਨ ਦਾਸਾਂ ਦੇ ਸਿਰ ’ਤੇ ਬੜਾ ਭਾਰੀ ਕਰਜਾ ਹੈ। ਆਪ ਜੀ ਆਪਣਾ ਪਰਮ ਪਵਿੱਤਰ ਸ਼ੁਭ ਸੱਚਾ ਸੁੱਚਾ ਉੱਚਾ ਧੀਰਜਧਾਰੀ ਮਹਾਨ ਪਰਉਪਕਾਰੀ ਸੀਸ ਕੁਰਬਾਨ ਕਰਨ ਸਮੇਂ ਬਹੁਤ ਉੱਚੀ ਵਿਸਮਾਦ ਇਕਾਗ੍ਰਤਾ ਸਹਿਤ ਆਪਣੀ ਨਿਰਵਿਕਾਰ ਨਿਰਹੰਕਾਰ ਨਿਰੰਕਾਰ ਸੁੱਚੀ ਉੱਚੀ ਪ੍ਰਕਾਸ਼ ਅਵਿਨਾਸੀ ਅਖੰਡ ਜੋਤ ’ਚ ਇੱਕਮਿਕ ਵਿਸਮਾਦ ਲੀਨ ਰਹੇ। ਦੁੱਖ ਭੁੱਖ ਉਨੀਂਦਰੇ ਦੀ ਪ੍ਰਵਾਹ ਨਹੀਂ ਕੀਤੀ। ਸੰਸਾਰ ਦੇ ਸਨੇਹ, ਭੈ ਤਿਆਗ ਕੇ ਨਿਰਭਉ ਇੱਕ ਸੱਚੇ ਵਾਹਿਗੁਰੂ ਜੀ ਦੀ ਲਿਵ ’ਚ ਇਕਾਗਰ ਰਹੇ। ਯਥਾ:–ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ ਹਰਿ ਮਨੁ ਮਾਨੀ॥

ਆਪਣੀ ਪਰਮ ਪਵਿੱਤਰ ਉੱਚੀ ਸੁੱਚੀ ਬੰਦਗੀ ਰੱਤੀ ਮਹਾਨ ਪਰਉਪਕਾਰੀ ਜੀਵਨੀ ’ਚ ਪੂਰਨ ਵੈਰਾਗ ਸਹਿਤ ਸੇਵਾ ਸਿਮਰਨ ਬੇਅੰਤ ਪਰਉਪਕਾਰ ਕੀਤੇ। ਮਿੱਟੀ ਸੋਨੇ ਦੁਸ਼ਮਣ ਮਿੱਤਰ ਦੁੱਖ ਸੁਖ ਨੂੰ ਸਮਾਨ ਸਮਝਿਆ। ਪੂਰਨ ਹੰਗਤਾ ਨਿੰਦਾ ਦੁਬਿਧਾ ਅਹੰਬੁਧਿ, ਪ੍ਰੇਮੀਆ ਦੀ ਮੇਟੀ, ਆਪਣੀ ਉਸਤਤਿ ਨਹੀ ਕਰਾਈ। ਲੋਭ ਮੋਹ ਅਭਿਮਾਨ ਦਾ ਤਿਆਗ ਕੀਤਾ, ਖੁਸ਼ੀ ਗਮੀ ਮਾਣ ਤੋਂ ਨਿਰਾਰੇ ਰਹੇ। ਕਿਸੇ ਦੇ ਕੀਤੇ ਅਪਮਾਨ ਦੀ ਪਰਵਾਹ ਨਹੀ ਕੀਤੀ। ਆਸਾ ਮਨਸਾ ਤਿਆਗ ਕੇ, ਸੰਸਾਰ ’ਤੇ ਨਿਰਾਸ ਰਹੇ। ਆਪ ਜੀ ਦੇ ਹਿਰਦੇ ’ਚ ਪੂਰਨ ਸੱਚੇ ਬ੍ਰਹਮ ਜੀ ਦਾ ਨਿਵਾਸ ਹੈ। ਇਸ ਕਰਕੇ ਕਾਮ ਕਰੋਧ ਆਪ ਜੀ ਨੂੰ ਨਹੀਂ ਪੋਹਿਆ ਸਦਾ ਨਿਰਲੇਪ ਰਹੇ। ਵਾਹਿਗੁਰੂ ਪਰਮ ਪੂਜਨੀਕ ਸੱਚੇ ਨਿਰੰਕਾਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪ ਜੀ ’ਤੇ ਅਗਮ ਅਪਾਰ ਕਿਰਪਾ ਕੀਤੀ। ਜਿਸ ਕਰਕੇ ਆਪ ਜੀ ਨੇ ਪ੍ਰੇਮਾ ਭਗਤੀ ਸਹਿਤ ਵਾਹਿਗੁਰੂ ’ਚ ਜੁੜਨ ਦੀ ਜੁਗਤੀ ਪਛਾਣੀ ’ਤੇ ਇਹ ਅਮੋਲਕ ਦਾਤ ਆਪਣੇ ਪ੍ਰੇਮੀਆਂ ਨੂੰ ਬਖਸ਼ੀ। ਜਿਵੇਂ ਪਾਣੀ ’ਚ ਪਾਣੀ ਮਿਲ਼ ਜਾਂਦਾ ਹੈ, ਤਿਵੇਂ ਆਪਣੇ ਝਿਲਮਿਲਕਾਰ ਨਿਰੰਕਾਰ ਵਿਆਪਕ ਜੋਤੀ ਸਰੂਪ ਪਾਰਬ੍ਰਹਮ ਪੂਰਨ ਬ੍ਰਹਮ ਸਰਬ ਪ੍ਰਕਾਸ਼ਕ ਅਨਤ ਕਲਾਵਾਨ ਸਦ ਸਦਾ ਮਿਹਰਵਾਨ ਅਸੰਖ ਬ੍ਰਹਮੰਡ ਅਸੰਖ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ ਬ੍ਰਹਮ ਵਿੱਚ ਲੀਨ ਰਹੇ। ਜਿਹੜਾ ਪ੍ਰੇਮੀ ਪੂਰਨ ਪ੍ਰੇਮ ਸਹਿਤ ਆਪ ਜੀ ਦਾ ਪਰਮ ਪਵਿੱਤਰ ਨਾਮ ਜਪਦਾ ਹੈ, ਉਸ ਦੇ ਹਿਰਦੇ ’ਚ ਆਪ ਆ ਕੇ ਵਸਦੇ ਹੋਂ। ਆਪ ਜੀ ਹੁਣ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਦੁਆਰਾ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ ਸੁਰਤੀ ਬਿਰਤੀ ’ਚ ਗੁਰਬਾਣੀ ਭੇਜ ਰਹੇਂ ਹੋਂ। ਆਪ ਜੀ ਨੇ, ਆਪਿ ਕਮਾਉ, ਅਵਰਾ ਉਪਦੇਸ॥ ਅਨੁਸਾਰ ਇਹ ਗੁਰਸਬਦ ਫ਼ੁਰਮਾਇਆ ਹੈ। ਜਿਹੜਾ ਪ੍ਰੇਮੀ ਆਪ ਜੀ ਦਾ ਧਿਆਨ ਧਾਰਦਾ ਹੈ, ਨਿਮਖ ੨ ਆਪ ਜੀ ਨੂੰ ਜਪਦਾ ਹੈ, ਆਪ ਜੀ ਦੀ ਕੁਰਬਾਨੀ ਨੂੰ ਰੋਮ ੨ ਕਰਕੇ ਨਮਸਕਾਰਦਾ ਹੈ। ਦਾਸਨ ਦਾਸ ਉਸ ਪ੍ਰੇਮੀ ਦੇ ਚਰਨ ਚੱਟਦੇ ਹਨ। ਉਸ ਗੁਰੂ ਪ੍ਰੇਮੀ ਜੀ ਦੇ ਚਰਨਾ ਨੂੰ ਨੇਤਰਾਂ ਦੀਆਂ ਧੀਰੀਆਂ ਨਾਲ ਪਲੋਸਦੇ ਹਾਂ। ਉਸ ਦੇ ਚਰਨਾਂ ਹੇਠਾਂ ਨੇਤਰਾਂ ਦਾ ਵਿਛਾਉਣਾ ਵਿਛਾਉਂਦੇ ਹਾਂ। ਪਰਮ ਪਵਿੱਤਰ ਪਰਮ ਪੂਜਨੀਕ ਇਸ ਗੁਰਸਬਦ ਜੀ ਦਾ ਸਵਾ ਲੱਖ ਜਾਪ ਕਰਕੇ ਅਰਥ ਅੱਖਰ ਲਗਾਂ ਜਬਾਨੀ ਚੇਤੇ ਕਰੋ। ਕੀਰਤਨ ਕਥਾ ਮੰਨਣਾ ਕਰੋ ਗੁਰੂ ਪਰਮੇਸਰ ਜੀ ਦੇ ਪਰਤੱਖ ਦਰਸ਼ਨ ਹਨ।

ਸੋਰਠਿ ਮਹਲਾ ੯॥ ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਵਾਹਿਗੁਰੂ ਧੰਨ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (੯) ਨਾਵਾਂ ਨੌਵੇਂ (ਮਹਲਾ) ਸਰੂਪ ਸੱਚੇ ਸਤਿਗੁਰਾਂ ਅਤੇ ਸਤਿਗੁਰਾਂ ਤੋਂ ਵਰੋਸਾਏ ਮਹਾਂਪੁਰਸ਼ਾਂ ਅਮਰ ਸ਼ਹੀਦਾਂ ਦੀ ਅਤਿਅੰਤ ਉੱਚੀ ਅਵਸਥਾ ਦਰਸਾ ਰਹੇ ਹਨ:- ਜਿਹੜਾ (ਨਰੁ) ਸੂਰਬੀਰ ਬਹਾਦਰ ਰੋਮ ੨ ਕਰਕੇ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਿਮਰਨ 'ਚ ਲੀਨ, ਸੋਈ; ਮਰਦੁ ਮਰਦੁ ਮਰਦਾਨਾ॥ ਅਨੁਸਾਰ ਮਰਦਾਂ 'ਚੋਂ ਸ਼੍ਰੋਮਣੀ ਮਰਦ ਬਹਾਦਰ ਅਤੀਰਥ ਸੂਰਬੀਰ ਯੋਧਾ ਹੈ। ਜੋ ਦੁੱਖ ਨੂੰ ਦੁੱਖ ਨਹੀਂ (ਮਾਨੈ) ਮੰਨਦਾ, ਭਾਣੇ ਵਿੱਚ ਪ੍ਰਸੰਨ ਸਨਮੁਖ ਰਹਿ ਕੇ, ਸੀਸ ਤੱਕ ਵਾਰਦਿਆਂ ਅੰਗ ੨ ਕਟਾਉਂਦਿਆਂ ਸਾਰੇ ਦੁੱਖਾਂ ਨੂੰ ਅੰਮ੍ਰਿਤ ਕਰਕੇ ਪੀਂਦਾ ਹੈ। ਯਥਾ:- ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥ ਤਥਾ:- ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥੬॥ ਤਥਾ:- ਸੁਖੁ ਦੁਖੁ ਜਿਹ ਪਰਸੈ ਨਹੀ; ਲੋਭੁ ਮੋਹ ਅਭਿਮਾਨੁ॥ ਕਹੁ ਨਾਨਕ ਸੁਨੁ ਰੇ ਮਨਾ; ਸੋ ਮੂਰਤਿ ਭਗਵਾਨ॥੧੩॥

ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥੧॥ ਰਹਾਉ॥ ਜਿਸ ਮਹਾਂਪੁਰਸ਼ ਜੀ ਦੇ ਮਨ 'ਚ ਮਾਇਕੀ ਅਤੇ ਸਰੀਰਕ ਸੁਖ ਨਾਲ (ਸਨੇਹੁ) ਪ੍ਰੇਮ ਨਹੀਂ ਅਤੇ ਅਨੇਕ ਤਰ੍ਹਾਂ ਦਾ ਡਰ ਭੀ ਨਹੀਂ ਹੈ। ਸੋਨੇ ਨੂੰ ਮਿੱਟੀ ਮੰਨਦੇ ਹਨ। ਯਥਾ:-ਉਸਤਤਿ ਨਿੰਦਿਆ.ਨਾਹਿ ਜਿਹਿ; ਕੰਚਨ ਲੋਹ ਸਮਾਨਿ॥ ਸੱਤ ਪ੍ਰਕਾਰ ਦਾ ਡਰ, [੧] ਯਹ ਭੈ [੨]ਪਰਲੋਕ ਭੈ [੩]ਜਨਮ ਬੇਦਨਾ, [੪]ਜਾਤ [੫] ਅਨ ਰੱਖਿਆ [੬]ਗੁਪਤ ਭੈ [੭]ਅਕਸ਼ ਮਾਤਰ ਭੈ ਸਾਤ [੧] ਇਸ ਲੋਕ ਦੇ ਅਨੇਕਾਂ ਭੈ ਹਨ। [੨]ਜਮਾਂ ਦਾ ਡਰ [੩]ਜਨਮ ਦੀ (ਬੇਦਨਾ) ਪੀੜਾ [੪]ਸਮੁੱਚੀ ਜਾਤੀ ਤੇ ਭੈ ਕਸ਼ਟ ਆ ਜਾਣਾ। [੫] ਜਿੱਥੇ ਰੱਖਿਆ ਨਾ ਹੋ ਸਕੇ [੬]ਗੁਪਤ ਭਾਵ ਹਿਰਦੇ ਵਿੱਚੋਂ ਡਰ ਪੈਦਾ ਹੋਣਾ, [੭] ਅਕਸ਼ ਮਾਤਰ ਹੀ ਭੈ ਪੈ ਜਾਣਾ, ਜਿਸ ਭੈ ਕਰਕੇ ਠਠੰਬਰ ਜਾਂਦਾ ਹੈ। ਧੰਨ ਵਾਹਿਗੁਰੂ ਗੁਰੂ ਪਰਮੇਸਰ ਜੀ ਰਹਾਉ ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਗੁਣੀ ਪੁਰਖਾਂ ਦੇ ਗੁਣਾਂ ਨੂੰ ਔਗੁਣ ਕਰਕੇ ਕਹਿਣਾ ਨਿੰਦਾ ਹੈ। (ਉਸਤਤਿ) ਭਾਵੇਂ ਔਗੁਣੀ ਹੋਵੇ ਖੁਸ਼ਾਮਦ ਕਰਦਿਆਂ ਉਸ ਦੇ ਮੂੰਹ 'ਤੇ ਉਸਤਤ ਕਰਨੀ ਉਸਤਤ ਹੈ। ਅਥਵਾ ਆਪਣੀ ਉਸਤਤ ਕਰਾਉਣੀ, ਆਪਣੀ ਉਸਤਤ ਕਰਾਉਣ ਨਾਲ ਉਸਤਤ ਕਰਾਉਣ ਦੀ ਭੁੱਖ ਹੋਰ ਵਧਦੀ ਹੈ। ਆਪਣੀ ਉਸਤਤ ਦੀ ਭੁੱਖ ਵਾਹਿਗੁਰੂ ਜੀ ਨਾਲੋਂ ਵਿਛੋੜ ਦਿੰਦੀ ਹੈ। ਆਪਣੀ ਉਸਤਤ ਕਰਾਉਣ ਨਾਲ ਉਸਤਤ ਕਰਾਉਣ ਦੀ ਭੁੱਖ ਹੋਰ ਵੱਧਦੀ ਹੈ। ਆਪਣੀ ਜਿੰਦਗੀ 'ਚ ਆਪਣੀ ਉਸਤਤ ਦਾ ਸੁਭਾਵ ਬਣ ਜਾਂਦਾ ਹੈ। ਜੀਵ ਆਪਣੀ ਉਸਤਤ ਆਪ ਕਰੀ ਜਾਂਦਾ ਹੈ, ਜਾਂ ਧਨੀ ਦੀ ਉਸਤਤ ਕਰੀ ਜਾਂਦਾ ਹੈ। ਸੱਚੇ ਸਤਿਗੁਰਾਂ ਦੀ ਉਸਤਤ ਨਹੀ ਕਰਦਾ, ਜਿਸ ਦਾ ਅਧਿਕ ਫ਼ਲ ਹੈ। ਸਾਊ ਦੇ ਸਾਹਮਣੇ ਉਸ ਦੀ ਉਸਤਤ ਕਰੀਏ ਤਾਂ ਉਹ ਸ਼ਰਮਿੰਦਗੀ ਮੰਨਦਾ ਹੈ। ਸੋ ਗੁਰੂ ਪਰਮੇਸਰ ਜੀ ਆਪਣੀ ਉਸਤਤ ਆਪ ਨਹੀ ਕਰਦੇ, ਨਾ ਹੀ ਕਰਾਉਣ ਦੀ ਇੱਛਾ ਹੈ। ਕੇਵਲ ਅਕਾਲ ਪੁਰਖ ਜੀ ਦੀ ਉਸਤਤ 'ਚ ਲੀਣ ਹਨ। ਭਲਾ ਜੇ ਆਪਾਂ

ਨੂੰ ਭੁੱਖ ਲੱਗੀ ਹੋਵੇ ’ਤੇ ਆਪਣੀ ਕੋਈ ਉਸਤਤ ਕਰੀ ਜਾਵੇ ਆਪਣਾ ਢਿੱਡ ਤਾਂ ਪਦਾਰਥ ਨਾਲ ਹੀ ਰੱਜੇਗਾ। ਕਈਆਂ ਜੀਆਂ ਨੂੰ ਹਰ ਵੇਲੇ ਆਪਣੀ ਉਸਤਤ ਕਰਨ ਦੀ ਆਦਤ ਹੁੰਦੀ ਹੈ, ਸੁਣਨ ਵਾਲੇ ਨੂੰ ਇੱਛਾ ਨਹੀਂ ਹੁੰਦੀ, ਉਹ ਟੋਕ ਦਿੰਦਾ ਹੈ, ਕਈ ਵਾਰੀ ਲੜ ਪੈਂਦਾ ਹੈ। ਆਪਣੀ ਉਸਤਤ ਆਪ ਕਰਨੀ ਹੋਛਿਆਂ ਦਾ ਕੰਮ ਹੈ। ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ :- ਆਪਨ ਪ੍ਰਭਾ; ਨ ਬਰਨੀ ਜਾਈ॥ (ਸ੍ਰੀ ਦਸਮ ੫੨) ਸੋ ਗੁਰੂ ਪਰਮੇਸਰ ਜੀ ਆਪਣੀ ਵਡਿਆਈ ਆਪ ਨਹੀਂ ਕਰਦੇ, ਨਿਰੋਲ ਅਕਾਲ ਪੁਰਖ ਜੀ ਦੀ ਵਡਿਆਈ ਲਿਖਦਿਆਂ ਕਰਦਿਆਂ ਰੱਜਦੇ ਨਹੀਂ, ਕਮਾ ਕੇ ਫ਼ੁਰਮਾਉਂਦੇ ਹਨ :- ਨਾਨਕ.ਦੁਨੀਆ ਕੀਆਂ ਵਡਿਆਈਆਂ; ਅਗੀ ਸੇਤੀ ਜਾਲਿ॥ ਏਨੀ ਜਲੀਈਂ.ਨਾਮੁ ਵਿਸਾਰਿਆ; ਇਕ.ਨ ਚਲੀਆ ਨਾਲਿ॥) (ਲੋਭੁ) ਲੋਭ ਨੂੰ ਗੁਰੂ ਪਰਮੇਸਰ ਜੀ ਕੁੱਤੇ ਦਾ ਹਲ਼ਕ ਕਹਿੰਦੇ ਹਨ। ਯਥਾ:- ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥) ਤਥਾ:- ਲੋਭੀ ਕਾ ਵੇਸਾਹੁ ਨ ਕੀਜੈ; ਜੇ ਕਾ ਪਾਰਿ ਵਸਾਇ॥ ਅੰਤਿ ਕਾਲਿ ਤਿਥੈ ਧੁਹੈ; ਜਿਥੈ ਹਥੁ ਨ ਪਾਇ॥ ਹਲ਼ਕੇ ਕੁੱਤੇ ਦੀ ਪੂਛ ਸਿੱਧੀ ਹੁੰਦੀ ਹੈ। ਇਸ ਤਰ੍ਹਾਂ ਲੋਭੀ ਆਦਮੀ ਸਭ ਅੱਗੇ ਹੱਥ ਸਿੱਧੇ ਕਰਕੇ ਮੰਗਦਾ ਹੈ। ਹਲ਼ਕੇ ਕੁੱਤੇ ਦੇ ਝੱਗ ਸੁੱਟਣ ਵਾਂਗ, ਧਨ ਲਈ ਕਤਲ ਡਾਕੇ ਮਾਰਕੇ, ਅਪਨਾ ਜਸ ਤੇ ਪਰ ਨਿੰਦਾ ਕਰਨ ਰੂਪੀ ਝੱਗ ਸੁੱਟਦਾ ਹੈ। ਹਲ਼ਕਿਆ ਕੁੱਤਾ ਪਾਣੀ ਤੋਂ ਦੂਰ ਰਹਿੰਦਾ ਹੈ, ਇਸੇ ਤਰ੍ਹਾਂ ਲੋਭੀ ਹਲ਼ਕਿਆ ਕੁੱਤਾ, ਸਾਧਸੰਗ ਪ੍ਰੇਮ ਨਾਮ ਜਲ ਤੋਂ ਦੂਰ ਰਹਿੰਦਾ ਹੈ। ਦਾੜਣ ਵਾਂਗ ਦੂਜਿਆਂ ਪੁਰਸ਼ਾਂ ਪਾਸ ਲੋਭ ਦੀਆਂ ਗੱਲਾਂ ਕਰਕੇ, ਉਨ੍ਹਾਂ ਨੂੰ ਭੀ ਲੋਭ ਦਾ ਹਲ਼ਕ ਚੜ੍ਹਾ ਦਿੰਦਾ ਹੈ। (ਲੋਭ) ਧਨ ਪਦਾਰਥ ਦੇ ਲਾਲਚ ਵਿੱਚ ਪੂਰਾਂ ਦੇ ਪੂਰ ਕਤਲ ਕਰ ਦੇਣੇ, ਜੀਆਂ ਨੂੰ ਕਤਲ ਕਰਕੇ ਧਨ ਪਦਾਰਥ ਖੋਹਣਾ ਲੋਭ ਹੈ। (ਮੋਹੁ) ਮੁਹੱਬਤ ਜਾਂ ਪਿਆਰ। ਮੂਰਛਾ, ਅਗਿਆਨ, ਮੂਰਖਤਾ, ਭੁੱਲ। ਜੀਵ ਦੀ ਉਹ ਬਿਰਤੀ ਜਿਸ ਦੁਆਰਾ ਉਹ ਸੰਸਾਰਕ ਪਦਾਰਥਾਂ ਅਤੇ ਭੋਗਾਂ ਨੂੰ ਸੱਤ ਮੰਨ ਕੇ ਉਨ੍ਹਾਂ ’ਚ ਲੱਗਦੇ ਹਨ। ਵਿਚਾਰ, ਬਿਬੇਕ ਵੈਰਾਗ ਵਾਹਿਗੁਰੂ ਮੰਤਰ ਦੇ ਅਭਿਆਸ ਤੋਂ ਪਰੇ ਰਹਿੰਦੇ ਹਨ। ਯਥਾ:- (ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ॥ (੧੪੨੪)

ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ ’ਚ ਤਿੱਖੇ ਕਿੱਲਾਂ ਵਿਚਕਾਰ ਬੈਠ ਰਹੇ ਹਨ। ਹੁਣ ਆਪਣਾ ਪਰਮ ਪਵਿੱਤਰ ਸ਼ੁਭ ਸੱਚਾ ਸੀਸ ਕੁਰਬਾਨ ਕਰ ਰਹੇ ਹਨ। (ਜਾ) ਜਿੰਨ੍ਹਾਂ (ਕੈ) ਦੇ ਹਿਰਦੇ ’ਚ ਅਥਵਾ ਜੀਵਨ ’ਚ, ਕਿਸੇ ਦੇ ਗੁਣਾਂ ਨੂੰ ਔਗੁਣ ਕਹਿਣ ਰੂਪ ਨਿੰਦਾ ਨਹੀਂ ਹੈ, ਅਤੇ (ਨਹ ਉਸਤਤਿ) ਕਿਸੇ ਦੇ ਮੂੰਹ ਤੇ ਖੁਸ਼ਾਮਦ ਵਜੋਂ ਉਸ ਦੀ ਉਸਤਤ ਨਹੀਂ ਕਰਦੇ ਅਤੇ ਨਾ ਹੀ ਆਪਣੀ ਉਸਤਤ ਦੀ ਇੱਛਾ ਰੱਖਦੇ ਹਨ। ਗੁਰੂ ਪਰਮੇਸਰ ਜੀ ਜੀਆਂ ਨੂੰ ਮਾਰ ਕੇ ਉਨ੍ਹਾਂ ਦਾ ਧਨ ਪਦਾਰਥ ਖੋਹਣ ਦਾ ਲੋਭ ਭੀ ਨਹੀਂ ਕਰਦੇ ਅਤੇ ਧਨ ਪਦਾਰਥ, ਸੰਸਾਰੀ ਸਰੀਰਾਂ ਦਾ ਮੋਹ, ਤੇ (ਅਭਿਮਾਨਾ) ਹੰਕਾਰ ਭੀ ਨਹੀਂ ਕਰਦੇ। ਸ੍ਰੀ ਗੁਰੂ ਜੀ

ਨੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਦੀ ਨੌਂ ਸਾਲ ਦੀ ਉਮਰ ਅਤੇ ਸਰਬੱਤ ਪਰਵਾਰ ਗੁਰਸਿੱਖਾਂ ਦਾ ਮੋਹ ਤਿਆਗ ਕੇ ੧੭੩੨ ਬਿ: ਸੰਮਤ ਨੂੰ ਦਿੱਲੀ ਸ਼ਹੀਦੀ ਦੇ ਦਿੱਤੀ।

ਹਰਖ ਸੋਗ ਤੇ ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥੧॥ ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੱਚੇ ਪਾਤਿਸ਼ਾਹ ਜੀ ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਬੈਠੇ (ਹਰਖ) ਖੁਸ਼ੀ 'ਤੇ (ਸੋਗ) ਗਮ ਚਿੰਤਾ, ਸ਼ੋਕ ਤੋਂ ਨਿਆਰੇ ਰਹੇ, ਗੁਰੂ ਪਰਮੇਸਰ ਜੀ ਨੂੰ ਆਪਣੇ ਆਦਰ ਮਾਣ ਸਤਿਕਾਰ ਦੀ ਇੱਛਾ ਨਹੀਂ ਅਤੇ (ਅਪਮਾਨਾ) ਨਿਰਾਦਰ ਹੋਣ ਤੋਂ ਭੀ ਨਿਆਰੇ ਹਨ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਲਾਲੇ ਗੋਲੇ ਜੀ ਖੁਸ਼ੀ ਗਮੀ ਤੋਂ ਨਿਆਰੇ ਰਹਿੰਦੇ ਹਨ। ਉਨ੍ਹਾਂ ਪਿਆਰਿਆਂ ਨੂੰ (ਮਾਨ) ਸਤਿਕਾਰ ਦੀ ਇੱਛਾ ਨਹੀਂ ਅਤੇ (ਅਪਮਾਨਾ) ਨਿਰਾਦਰ ਹੋਣ ਤੋਂ ਭੀ ਪਰਵਾਹ ਨਹੀਂ ਕਰਦੇ।

ਆਸਾ ਮਨਸਾ ਸਗਲ ਤਿਆਗੈ; ਜਗ ਤੇ ਰਹੈ ਨਿਰਾਸਾ॥ (ਆਸਾ) ਲੰਮੇ ਸਮੇਂ ਤੋਂ ਕਾਮਨਾ ਇੱਛਾ ਲੱਗੀ ਹੋਵੇ, ਜਿਵੇਂ ਸਪੁੱਤਰ ਕਾਮਨਾ ਆਦਿ ਸ਼ੇਖ ਚਿਲੀ ਵਾਂਗ ਖਿਨ ੨ ਕਾਲ 'ਚ (ਮਨਸਾ) ਵਾਸ਼ਨਾ ਫੁਰੀ ਜਾਣੀ ਭਾਵ ਜਿਹੜੀ ਚੀਜ ਦੇਖਣੀ ਉਸ ਦੀ ਪ੍ਰਾਪਤੀ ਦੀ ਇੱਛਾ ਫੁਰੀ ਜਾਣੀ ਮਨਸਾ ਹੈ। ਵਾਹਿਗੁਰੂ ਮਹਲਾ ੯ ਜੀ, ਆਪਣੀ ਸਾਰੀ ਜੀਵਨੀ 'ਚ ਪੂਰਨ ਵੈਰਾਗ ਤਿਆਗ ਦਾ ਤਿਆਗ, ਸਿਮਰਨ 'ਚ ਰੋਮ ੨ ਕਰਕੇ ਲੀਨ ਆਸਾ ਮਨਸਾ ਸਭ ਛੱਡ ਕੇ ਜੱਗ 'ਤੇ ਨਿਰਾਸੇ ਰਹੇ। ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਲਾਲਾ ਗੋਲਾ ਜੀ, ਆਸਾ ਮਨਸਾ ਸਾਰੀਆਂ ਤਿਆਗ ਕੇ, ਜੱਗ 'ਤੇ ਜਿਉਣ ਦੀ ਆਸ ਛੱਡ ਕੇ ਨਿਰਾਸਾ ਰਹੇ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਤਥਾ:- ਵਿਚਿ ਆਸਾ; ਹੋਇ ਨਿਰਾਸੀ॥ ਸੋ ਜਨੁ ਮਿਲਿਆ; ਹਰਿ ਪਾਸੀ॥)

ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ; ਤਿਹ ਘਟਿ ਬ੍ਰਹਮੁ ਨਿਵਾਸਾ॥੨॥ ( ਕਾਮ) ਕਾਮ ੨ ਸਭ ਜਗ ਕਹੈ, ਕਾਮ ਨ ਜਾਨੈ ਕੋਇ। ਜੇਤੀ ਮਨ ਕੀ ਕਾਮਨਾ ਕਾਮ ਕਹਾਵੈ ਸੋਇ। (ਕਾਮ) ਵਿਕਾਰ, ਜਿਸ ਕਰਕੇ ਨਰ ਨਾਰੀ ਅੰਨੇ ਹੋ ਕੇ ਬੇਪਤ ਹੁੰਦੇ ਹਨ। ਯਥਾ:- ਛਿਵੈ, ਕਾਮੁ ਨ ਪੁਛੈ ਜਾਤਿ॥ (ਕ੍ਰੋਧੁ) ਗੁੱਸਾ, ਅੰਧ ਕਰਉ ਦ੍ਰਿਗਵੰਤਨ ਕਉ; ਸ੍ਰਵਨਵੰਤਨ ਕਉ ਬਦਰਉ ਕਰ ਡਾਰਉ। ਪਿਆਰੀ ਚੀਜ ਦੇ ਛੇੜਨ, ਪੋਹਣ ਤੋਂ ਮਨ ਨੇ ਤੀਬਰ ਤੀਖਣ ਗੁੱਸੇ ਹੋ ਜਾਣਾ ਕਰੋਧ ਹੈ। ਕ੍ਰੋਧ 'ਚ ਆਤਮਘਾਤ ਕਰ ਲੈਂਦਾ ਹੈ। ਮਸੂਮ ਬੱਚਿਆਂ ਨੂੰ ਭੀ ਕਤਲ ਕਰ ਦਿੰਦਾ ਹੈ। ਕ੍ਰੋਧ ਅੱਗ ਹੈ, ਇਸ ਦਾ ਰੰਗ ਕਾਲ਼ਾ, ਤਮੋਂ ਗੁਣ ਹੈ। ਕ੍ਰੋਧ ਆਪਣੇ ਸਤਿਕਾਰ ਯੋਗ ਬਜੁਰਗਾਂ ਦਾ ਭੀ ਤ੍ਰਿਸਕਾਰ ਕਰ ਦਿੰਦਾ ਹੈ। ਗੁੱਸੇ 'ਚ ਆ ਕੇ ਸਰਾਪ ਭੀ ਦੇ ਦਿੰਦਾ, ਅੱਗ ਲਾ ਦਿੰਦਾ ਹੈ। ਬੰਬ ਸੁੱਟ ਕੇ ਦੁਨੀਆਂ ਨੂੰ ਫੂਕਣ ਲੱਗ ਜਾਂਦਾ ਹੈ। ਜਿਵੇਂ ਕਰੋਧ 'ਚ ਆ ਕੇ ਹਰਨਾਖਸ਼ ਨੇ ਪਰਮ ਪੂਜਨੀਕ ਭਗਤ ਪ੍ਰਹਿਲਾਦ ਜੀ ਨੂੰ ਤਲਵਾਰ ਖਿੱਚ ਲਈ। ਯਥਾ:- ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਨਹਾਰੋ ਮੋਹਿ ਬਤਾਇ॥ (੧੧੯੪) ਕ੍ਰੋਧੀ, ਕ੍ਰੋਧੀ ਨੂੰ ਮਿਲੇ ਕਰੋਧ ਵਧ ਜਾਂਦਾ ਹੈ ਕ੍ਰੋਧ ਨਾਲ ਸਰੀਰ ਨੂੰ ਅਨੇਕਾਂ ਰੋਗ ਲੱਗ

ਜਾਂਦੇ ਹਨ। ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਹਿਰਦੇ ਰੋਮ ੨ 'ਚ ਪੂਰਨ ਬ੍ਰਹਮ ਜੀ ਦਾ ਨਿਵਾਸ ਹੈ। ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ ਵਾਹਿਗੁਰੂ ਵਾਹਿਗੁਰੂ ਜਪਦੇ ਰਹੇ। ਗੁੱਸੇ ਨਾਲ ਸਰਾਪ ਤਾਂ ਕੀ ਦੇਣਾ ਸੀ? ਸਗੋਂ ਭੁੱਖ ਉਨੀਂਦਰਾ ਕੁਬੋਲ ਕਸ਼ਟ ਸਹਾਰਦਿਆਂ ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿਲਾਂ ਵਿਚਕਾਰ ਬੈਠਿਆਂ ਭੋਗ ਦੇ ਵੈਰਾਗਮਈ ਸਲੋਕ ਧੁਰਾਂ ਦੀ ਗੁਰਬਾਣੀ ਉਚਾਰੀ। ਧੰਨ ਗੁਰੂ ਪਰਮੇਸਰ ਜੀ ਪਰਉਪਕਾਰੀ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਅਤਿਅੰਤ ਪਿਆਰੇ ਸਚਿਆਰੇ ਜਿਸ ਲਾਲੇ ਗੋਲੇ ਨੂੰ (ਕਾਮੁ) ਵਿਕਾਰ (ਕਰੋਧੁ) ਗੁੱਸਾ ਨਹੀਂ (ਪਰਸੈ) ਛੋਂਹਦਾ, ਤਿਸ ਪਿਆਰੇ ਦੇ (ਘਟ) ਹਿਰਦੇ 'ਚ (ਬ੍ਰਹਮ) ਵਿਆਪਕ ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਦਾ ਨਿਵਾਸ ਹੈ।

ਗੁਰ ਕਿਰਪਾ ਜਿਹ ਨਰ ਕਉ ਕੀਨੀ; ਤਿਹ ਇਹ ਜੁਗਤਿ ਪਛਾਨੀ॥ (ਗੁਰ) ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੇ ਅਤਿਅੰਤ ਪਿਆਰੇ ਜਿਸ ਲਾਲੇ ਗੋਲੇ 'ਤੇ ਕਿਰਪਾ ਕੀਤੀ ਹੈ, (ਤਿਹ) ਤਿਸ ਵੱਡਭਾਗੇ ਮਹਾਂਪੁਰਸ਼ ਤੱਤ ਬੇਤੇ ਨੇ ਦੁੱਖ 'ਚ ਭਾਣਾ ਮੰਨ ਕੇ ਦੁੱਖ ਨਾ ਮੰਨਣ, ਸੁਖ ਮੋਹ ਅਤੇ ਭੈ ਤਿਆਗਣ, ਸੋਨੇ ਲੋਹੇ ਨੂੰ ਬਰਾਬਰ ਮੰਨਣ, ਨਿੰਦਾ ਉਸਤਤ ਲੋਭੁ ਅਭਿਮਾਨ ਤਿਆਗਣ, ਹਰਖ ਸੋਗ ਤੋਂ ਨਿਆਰੇ ਰਹਿਣ, ਮਾਨ ਦੀ ਇੱਛਾ ਤਿਆਗਣ, ਨਿਰਾਦਰ ਜਰਨ, ਆਸਾ ਮਨਸਾ ਤਿਆਗ ਕੇ ਜੱਗ 'ਤੇ ਨਿਰਾਸੇ ਰਹਿਣ, ਕਾਮ ਕ੍ਰੋਧ ਤੋਂ ਨਿਰਲੇਪ ਰਹਿਣ ਦੀ ਇਹ ਜੁਗਤੀ ਪਛਾਣੀ ਹੈ।

ਨਾਨਕ ਲੀਨ ਭਇਓ ਗੋਬਿੰਦ ਸਿਉ; ਜਿਉ ਪਾਨੀ ਸੰਗਿ ਪਾਨੀ॥੩॥ (ਨਾਨਕ) ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਉਪਰੋਕਤ ਗੁਣਾਂ ਵਾਲੇ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਲਾਲਾ ਗੋਲਾ ਮਰਦ ਸੂਰਬੀਰ ਬਹਾਦਰ ਸੂਰਾ, ਨਿਰਗੁਨ ਸਰਗੁਨ ਦੀ ਏਕਤਾ ਕਰ ਕੇ (ਗੋਬਿੰਦ) ਵਿਆਪਕ ਬ੍ਰਹਮ 'ਚ ਮਨ ਬਾਣੀ ਸਰੀਰ, ਰੋਮ ੨ ਕਰਕੇ ਇਉਂ ਲੀਣ ਹੋ ਗਿਆ ਜਿਵੇਂ ਪਾਣੀ 'ਚ ਪਾਣੀ ਮਿਲ ਜਾਂਦਾ ਹੈ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਤਥਾ:- ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥ ਧੰਨ ਵਾਹਿਗੁਰੂ ਅਸੰਖ ਬ੍ਰਹਮੰਡ ਦੇ ਕਰਤਾ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੇ ਧੁਰਾਂ ਦੀ ਗੁਰਬਾਣੀ 'ਚ ਜੋ ਅਨੰਤ ਗੁਣ ਲਿਖੇ ਹਨ, ਪਰਮਪੂਜਨੀਕ ਪਰਮ ਪਵਿੱਤਰ ਆਪਣਾ ਸ਼ੁਭ ਸੱਚਾ ਸੁੱਚਾ ਉੱਚਾ ਸੀਸ ਕੁਰਬਾਨ ਕਰਕੇ ਉਨ੍ਹਾ ਗੁਣਾਂ ਨੂੰ ਆਪ ਕਮਾਇਆ ਹੈ।

ਇਸੇ 'ਤੇ ਅਮੋਲਕ ਵੈਰਾਗਮਈ ਸਾਖੀ:- ਪਰਮ ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਪਾਪੀ ਧੀਰ ਮੱਲ ਨੇ ਗੋਲੀ ਚਲਵਾਉਣੀ:- ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਸ਼ਾਹੀ ਸੰਮਤ ੧੯੫ ਤੇ ੧੭੨੧ ਬਿਕ੍ਰਮੀ ਚੇਤ ਸ਼ੁਦੀ ਚੌਥ ਨੂੰ, ਹਲ਼ਕੇ ਪਾਪੀ ਸੀਹੇਂ ਮਸੰਦ ਨੇ ਧੀਰ ਮੱਲ ਨੂੰ ਕਿਹਾ, ਮੈਂ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਗੋਲੀ ਮਾਰਨੀ ਹੈ। " ਇਸ ਨੇ ਕਿਹਾ' ਮੇਰੇ

ਚਾਚਾ ਜੀ ਲੱਗਦੇ ਹਨ, ਜਨਮ ਤੋਂ ਮੈਨੂੰ ਇੱਕ ਵਾਰ ਭੀ ਕੌੜਾ ਨਹੀਂ ਬੋਲੇ 'ਤੇ ਨਾ ਕਦੇ ਮੈਨੂੰ ਮਾਰਿਆ ਹੈ। ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਅਨੁਸਾਰ, ਹਰਖ ਸੋਗ ਦੋਹਾਂ ਤੋਂ ਨਿਆਰੇ ਪੂਰਨ ਸੰਤ ਮਹਾਂਪੁਰਖ ਹਨ। ਇਸ ਕਰਕੇ ਮੈਂ ਉਹਨਾ 'ਤੇ ਗੋਲ਼ੀ ਕਿਵੇਂ ਚਲਾਵਾਂ?" (ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ॥ ( ੩੯੦) ਅਨੁਸਾਰ, ਹੰਕਾਰੀ ਮਸੰਦ ਨੇ ਕਿਹਾ, " ਗੋਲ਼ੀ ਮੈਂ ਚਲਾਉਣੀ ਹੈ, ਗੁਰੂ ਤੂੰ ਬਣਨਾ ਹੈ। ਜੇ ਤੂੰ ਨਹੀਂ ਮੰਨੇਗਾ ਤਾਂ ਅਸੀਂ ਮਸੰਦ ਲੋਕ ਜਿੱਥੇ ਆਪਣੇ ਚੋਲ਼ੇ ਦੀ ਬਾਂਹ ਝਾੜਾਂਗੇ, ਉੱਥੇ ਹੀ ਸੋਢੀਆਂ 'ਚੋਂ ਜਿਸ ਨੂੰ ਚਾਹੀਏ ਗੁਰੂ ਬਣਾ ਲਵਾਂਗੇ। ਇਸ ਤਰ੍ਹਾਂ ਲੋਭ ਦੇ ਕੇ ਦਬਾਅ ਕੇ ਮਨਾ ਲਿਆ।

ਵਾਹਿਗੁਰੂ॥ ਸ੍ਰੀ ਸਤਿਗੁਰੂ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ ਹੋਣ ਤੋਂ ਮਗਰੋਂ ਪਹਿਲੇ ਦਿਨ ਸ਼ਾਮ ਨੂੰ ਸੁੰਦਰ ਘੋੜੀ 'ਤੇ ਅਸਵਾਰ ਹੋ ਕੇ, ਬਾਹਰ ਟਹਿਲਣ ਗਏ, ਵਾਪਸੀ 'ਤੇ ਗੁਰਾਂ ਦੇ ਵੈਰੀ ਧੀਰ ਮੱਲ ਦੇ ਡੇਰੇ ਕੋਲ਼ ਦੀ ਲੰਘਦਿਆਂ ਤੋਂ, ਬਦਮਾਸ਼ ਹਲਕੇ ਮਸੰਦ ਸੀਂਹੇ ਨੇ ਗੁਰੂ ਪਰਮੇਸਰ ਜੀ 'ਤੇ ਗੋਲ਼ੀ ਚਲਾਈ। ਘੋੜੀ ਤ੍ਰਬਕੀ, ਸੱਚੇ ਸਤਿਗੁਰਾਂ ਨੇ ਕਿਹਾ 'ਭਲੇ ਧੀਰ ਮੱਲਾ! ਭਲੇ ਧੀਰ ਮੱਲਾ!" ਹਰਿ ਜਨ ਰਾਖੇ ਗੁਰ ਗੋਵਿੰਦ॥ ਅਨੁਸਾਰ, ਪਰਮ ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਰੱਖਿਆ ਕੀਤੀ।

ਵਾਹਿਗੁਰੂ॥ ਆਪਣੇ ਅਸਥਾਨ 'ਤੇ ਆ ਕੇ ਅਤਿਅੰਤ ਵੈਰਾਗ ਸਹਿਤ ਇਕਾਂਤ ਬੈਠ ਕੇ ਸਿਮਰਨ 'ਚ ਲੀਨ ਹੋ ਗਏ। ਜਿੱਥੇ ਹੁਣ ਦਰਬਾਰ ਸਾਹਿਬ ਜੀ ਦੇ ਬਰਾਬਰ ਪਰਮ ਪੂਜਨੀਕ ਸ੍ਰੀ ਮੰਜੀ ਸਾਹਿਬ ਜੀ ਸ਼ੁਸ਼ੋਭਤ ਹਨ। ਵਾਹਿਗੁਰੂ॥ ਸੀਹੇਂ ਮਸੰਦ ਨੇ ਪੱਚੀ ਬਦਮਾਸ਼ਾਂ ਨੂੰ ਨਾਲ ਲੈ ਕੇ, ਦੁਬਾਰਾ ਫੇਰ, ਗੁਰ ਗੋਵਿੰਦੁ. ਗੋੁਵਿੰਦੁ ਗੁਰੂ ਹੈ; ਨਾਨਕ. ਭੇਦੁ ਨ ਭਾਈ॥ ਅਨੁਸਾਰ, ਗੋਵਿੰਦ ਸਰੂਪ ਸੱਚੇ ਸਤਿਗੁਰਾਂ 'ਤੇ ਗੋਲ਼ੀ ਚਲਾਈ। ਉਸ ਸਮੇਂ ਡੇਰੇ 'ਚ ਵਿਰਲੇ ੨ ਪ੍ਰੇਮੀ ਸਨ। ਉਹਨਾਂ 'ਚੋਂ ਜਿਹੜਾ ਬੋਲਿਆ, ਉਸ ਨੂੰ ਕੁੱਟ ਮਾਰ ਕੀਤੀ। ਗੋਲ਼ੀ ਗੁਰੂ ਪਰਮੇਸਰ ਜੀ ਦੇ ਮੱਥੇ ਨੂੰ ਚੱਟ ਕੇ ਧਰਤੀ 'ਤੇ ਜਾ ਡਿੱਗੀ, ਮੱਥੇ 'ਚੋਂ ਪਰਮ ਪਵਿੱਤਰ ਖ਼ੂਨ ਦੀਆਂ ਬੂੰਦਾਂ ਡਿੱਗੀਆਂ। ਖਿਮਾ ਦੇ ਸਾਗਰ ਗੁਰੂ ਉਜਾਗਰ ਧੀਰਜਧਾਰੀ ਮਹਾਨ ਪਰਉਪਕਾਰੀ ਸੱਚੇ ਸਤਿਗੁਰਾਂ ਨੇ ਸਰਾਪ ਨਹੀਂ ਦਿੱਤਾ। ਯਥਾ:- ਸਹਣਸੀਲ ਸੰਤੰ; ਸਮ ਮਿਤ੍ਰਸੁ ਦੁਰਜਨਹ॥ ਅਕਾਸ਼ ਵਾਂਗ ਨਿਰਖੋਭ ਨਿਰਵੈਰ ਸਮਦ੍ਰਿਸ਼ਟ ਅਵਸਥਾ 'ਚ ਲੀਨ ਰਹੇ। ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਸੀਹੇਂ ਮਸੰਦ ਨੂੰ ਤਾੜ ਕੇ ਕਿਹਾ, " ਜੇ ਮੇਰੇ ਲਾਲ ਜੀ ਦੇ ਗੋਲ਼ੀ ਲੱਗ ਜਾਂਦੀ ਤਾਂ ਫੇਰ ਤੂੰ ਕਿੱਥੇ ਲੁਕਦਾ? ਅਸੀਂ ਆਪਣੇ ਘਰ ਗਰੀਬੀ ਨਾਲ ਗੁਜ਼ਾਰਾ ਕਰਦੇ ਹਾਂ, ਤ੍ਰਿਸ਼ਨਾ ਦੇ ਸਾੜੇ ਹੋਏ, ਤੁਸੀਂ ਸ੍ਰੀ ਕਰਤਾਰਪੁਰ ਸਾਹਿਬ ਜੀ ਤੋਂ ਆ ਕੇ ਸਾਡੇ ਗੋਲ਼ੀਆਂ ਮਾਰਦੇ ਹੋਂ, ਤ੍ਰਿਸ਼ਨਾ 'ਚ ਸੜਦੇ ਹੀ ਰਹੋਂਗੇ, ਅਕਾਰਣ ਵੈਰ ਕਰਦੇ ਹੋਂ। "ਯਥਾ:- ਸੰਤਾ ਨਾਲਿ ਵੈਰੁ ਕਮਾਵਦੇ; ਦੁਸਟਾ ਨਾਲਿ ਮੋਹੁ ਪਿਆਰੁ॥ ਅਗੈ ਪਿਛੈ ਸੁਖੁ ਨਹੀ; ਮਰਿ ਜੰਮਹਿ ਵਾਰੋ ਵਾਰ॥

੨੯੯. ਵਾਹਿਗੁਰੂ॥ ਢੀਠ ਪਾਪੀ ਮਸੰਦ ੫੦੦ ਮੋਹਰ, ਗੁਰੂ ਕੇ ਲੰਗਰ ਦੇ ਭਾਂਡੇ ਤੇ ਸਭ ਕੁੱਝ ਲੁੱਟ ਕੇ ਲੈ ਗਏ।

ਇੱਕ ਪ੍ਰੇਮੀ ਦੌੜ ਕੇ, ਪ੍ਰੇਮੀ ਮੱਖਣਸ਼ਾਹ ਜੀ ਦੇ ਡੇਰੇ ਗਿਆ, ਕਿਹਾ, "ਮੱਖਣਸ਼ਾਹ ਜੀ! ਤੁਸੀਂ ਜੋਰੋ ਜੋਰੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਗਟ ਕਰਕੇ, ਬੇਅਦਬੀ ਦਾ ਪਾਪ ਖੱਟਿਆ ਹੈ। " ਗੋਲ਼ੀ ਚਲਾਉਣ ਬਾਰੇ ਦੱਸਿਆ, ਸੁਣਦਿਆਂ ਸਾਰ ਭਾਈ ਮੱਖਣਸ਼ਾਹ ਜੀ ਨੇ ਬੀਰਰਸ ਧਾਰ ਲਿਆ, ਅਪਣੇ ੫੦੦ ਜੁਆਨਾਂ ਸਮੇਤ ਕਰਾਰੇ ਤਕੜੇ ਹੱਥੀਂ, ਦੰਭੀ ਧੀਰਮੱਲ ਨੂੰ ਘੇਰਾ ਪਾ ਲਿਆ। ਯਥਾ:- ਇਕ ਰਤੀ ਬਿਲਮ ਨ ਦੇਵਨੀ, ਵਣਜਾਰਿਆ ਮਿਤ੍ਰਾ; ਓਨੀ ਤਕੜੇ ਪਾਏ ਹਾਥ॥ ਪਾਪੀ ਮਸੰਦ ਸੰਤ ਦੋਖੀ ਸ਼ੀਹੇਂ ਦੀਆਂ ਮੁਸ਼ਕਾਂ ਬੰਨ੍ ਕੇ, ਦੁਸਟ ਦੋਖੀਯਨਿ; ਪਕਰਿ ਪਛਾਰੋ॥ ੪੨॥ ਅਨੁਸਾਰ ਖ਼ੂਬ ਸੋਧਾ ਲਾਇਆ। ਯਥਾ:-ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ॥ ਧੀਰਮੱਲ ਨੂੰ ਤਾੜ ਕੇ ਕਿਹਾ, "ਜੇ ਤੂੰ ਸਤਿਗੁਰੂ ਸਾਹਿਬ ਜੀ ਦਾ ਭਤੀਜਾ ਨਾਂ ਲੱਗਦਾ ਹੁੰਦਾ ਤਾਂ ਤੇਰੀ ਭੀ ਜਾਨ ਮਾਰ ਦੇਣੀ ਸੀ, ਹੁਣ ਉੱਲੂ ਵਾਂਗ ਬਿੱਟ ੨ ਦੇਖਦਾ ਹੈਂ। " ਧੀਰਮੱਲ ਨੂੰ ਕੱਚੀਆਂ ਤਰੇਲੀਆ ਆ ਗਈਆਂ। ਗੁਰੂ ਪਿਆਰੇ ਪ੍ਰੇਮੀ ਮੱਖਣਸ਼ਾਹ ਜੀ ਨੇ ਗੁਰੂ ਘਰ ਦਾ ਸਾਰਾ ਮਾਲ ਵਾਪਿਸ ਲਿਆਂਦਾ। ਬਗੁਲੇ ਜਿਉ; ਰਹਿਆ ਪੰਖ ਪਸਾਰਿ॥ ਅਨੁਸਾਰ ਧੀਰਮੱਲ ਬਨਾਉਟੀ ਗੁਰਤਾ ਦੇ ਖੰਭ ਖਲਾਰੀ ਬੈਠਾ ਸੀ। ਉਸ ਦਾ ਸਾਰਾ ਸਾਜ਼ੋ ਸਮਾਨ ਤੋੜ ਫੋੜ ਦਿਤਾ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਨਾਲ ਲਿਆਂਦੇ। ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਸਰੂਪ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਪ੍ਰੇਮੀ ਮੱਖਣਸ਼ਾਹ ਜੀ ਨੂੰ ਕਿਹਾ, "ਭਾਈ! ਸਾਰਾ ਸਮਾਨ ਵਾਪਿਸ ਕਰਕੇ ਆ। " ਇਸ ਨੇ ਕਿਹਾ, "ਦਾਸ ਨੇ ਨਹੀਂ ਵਾਪਿਸ ਕਰਨਾ ਜੀ, ਸਾਰੇ ਕਹਿਣਗੇ ਡਰ ਗਏ ਹਨ। ਐਸੇ ਹੰਕਾਰੀਆਂ ਅੱਗੇ ਝੁਕਣਾ ਨਹੀਂ ਚਾਹੀਦਾ, ਜਿਨ੍ਹਾਂ ਨੇ ਆਪ ਜੀ 'ਤੇ ਗੋਲ਼ੀ ਚਲਾਈ ਹੈ। " ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ! ਸੋ ਸਿਖੁ ਸਖਾ ਬੰਧਪੁ ਹੈ ਭਾਈ; ਜਿ ਗੁਰ ਕੇ ਭਾਣੇ ਵਿਚਿ ਆਵੈ॥ ਅਨੁਸਾਰ ਸਿੱਖ ਨੂੰ ਚਾਹੀਦਾ ਹੈ, ਬਚਨ ਮੰਨੇ। ਜੇ ਆਪ ਜੀ ਨੇ ਸਮਾਨ ਵਾਪਿਸ ਨਹੀਂ ਕਰਨਾ, ਤਾਂ ਦਾਸ ਨੇ ਆਪ ਜੀ ਨੂੰ ਉਪਦੇਸ਼ ਨਹੀਂ ਦੇਣਾ। " ਹੁਕਮਿ ਮੰਨਿਐ ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ॥ ਅਨੁਸਾਰ ਆਗਿਆਕਾਰੀ ਸਿੱਖ ਨੇ ਸਮਾਨ ਵਾਪਿਸ ਕਰ ਦਿਤਾ, (ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਸਤਿਗੁਰੂ ਸਾਹਿਬ ਜੀ ਨੂੰ ਨਹੀਂ ਦੱਸਿਆ ਤੇ ਨਾ ਹੀ ਵਾਪਿਸ ਕੀਤੇ) ਤਾਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਉਪਦੇਸ਼ ਬਖ਼ਸ਼ਿਆ:- "ਹੇ ਮੱਖਣਸ਼ਾਹ ਜੀ!ਪੂਰੇ ਗੁਰ ਕਾ; ਸੁਨਿ ਉਪਦੇਸੁ॥ ਅਨੁਸਾਰ ਸ਼ਰਧਾ ਸਹਿਤ ਸੁਣੋ! ਦਾਸ ਦੇ ਪ੍ਰਗਟ ਹੋਣ ਤੋਂ ਧੀਰਮੱਲ ਦੀ ਪੂਜਾ ਹੋਣੋ ਹਟ ਗਈ, ਭਾਵੇਂ ਦਾਸ ਦਾ ਉਸ ਨਾਲ ਕੋਈ ਝਗੜਾ ਨਹੀਂ ਸੀ, ਪਰ ਦਾਸ ਉਸ ਦੇ ਗੁਰੂ ਬਣਨ ਚ ਰੋਕ ਬਣ ਗਿਆ, ਉਸ ਨੇ ਦਾਸ 'ਤੇ ਗੋਲ਼ੀ ਚਲਾ ਦਿਤੀ। ਲਾਲਚੀ ਤੇ ਵਿਕਾਰੀ ਦੇ ਮਨੋਰਥ ਦੀ ਪੂਰਤੀ 'ਚ ਜਿਹੜਾ ਵਿਘਨ ਬਣਦਾ ਹੈ, ਉਸ 'ਤੇ ਉਹ ਕ੍ਰੋਧ ਕਰਕੇ ਉਸ ਨੂੰ ਮਾਰ ਦਿੰਦਾ ਹੈ। ਜੇ ਦਾਸ ਲਾਲਚ ਨਾ ਤਿਆਗੇ ਤਾਂ ਸਿੱਖ ਲਾਲਚ ਕਿਵੇਂ ਤਿਆਗਣਗੇ? ਲਾਲਚ ਤਿਆਗ ਕੇ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੀਆਂ ਮਿੱਠੀਆਂ ਖ਼ੁਸ਼ੀਆਂ ਕਿਵੇਂ ਪਾਉਣਗੇ। "

੩੦੦. ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ

ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥

ਪਰਮ ਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਧੰਨ ਸ੍ਰੀ ਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਮਾਮਾ ਜੀ ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਆਪਣੀ ਤੀਜੀ ਵਾਰ ਦੀ ੧੮ ਵੀਂ ਪਉੜੀ 'ਚ ਗੁਰੂ ਪਰਮੇਸਰ ਜੀ ਦੇ ਮੁਰੀਦ ਜੀ ਦੇ ਬਹੁਤ ਉੱਚੇ ਗੁਣ ਫ਼ੁਰਮਾਉਂਦੇ ਹਨ ਜੀ:-

ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਗੁਰੂ ਪਰਮੇਸਰ ਜੀ ਦਾ (ਮੁਰੀਦ) ਚੇਲਾ, ਲਾਲਾ ਗੋਲਾ ਗੁਰੂ ਜੀ ਦੇ ਸਨਮੁਖ, ਗੁਰੂ ਵਾਸਤੇ ( ਮੁਰਦਾ) ਸ਼ਹੀਦ ਹੋ ਜਾਵੇ। ਜਿਵੇਂ ਸਮੂੰਹ ਸਿੱਖ ਸ਼ਹੀਦ। ਦੂਜਾ ਅਰਥ :- ਜਿਵੇਂ ਕੋਈ ਪਰਮ ਪੂਜਨੀਕ ਸੱਚੇ ਸਤਿਗੁਰਾਂ ਜੀ ਦੀ ਕਿਰਪਾ ਹੋਣ ਤੋਂ ਮਹਾਂਪੁਰਸ਼ਾ ਦੁਆਰਾ ਅਰਦਾਸ ਕਰਾ ਕੇ ਸਦਾ ਲਈ ਸ਼ਰਾਬ ਛੱਡ ਦੇਵੇ, ਉਸ ਦੇ ਮਿੱਤਰ ਕਹਿਣ ਪੀ, ਉਹ ਕਹੇ "ਮੈ ਨਹੀਂ ਪੀਣੀ, ' ਉਹ ਕਹਿਣ ਸਾਡੇ ਵੱਲੋਂ ਮਰ ਗਿਆ, " ਅੱਗੋਂ "ਹਾਂ ਮਰ ਗਿਆ" "ਡੱਕੇ ਤੋੜ ਦੇਈਏ, "ਤੋੜ ਦਿਉ!" ਇਸ ਤਰਾਂ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਮੁਰੀਦ) ਔਗੁਣਾਂ ਵੱਲੋਂ, ਜਿਉਂਦਾ ਹੀ ਮਰ ਜਾਵੇ ਵਾ ਕੁਸੰਗਤ ਵੱਲੋਂ ਮਰ ਜਾਵੇ। ਜਿਵੇਂ ਮੁਰਦੇ ਨੂੰ ਸੰਕਲਪ ਵਿਕਲਪ ਨਹੀਂ ਫੁਰਦਾ ਤਿਵੇਂ ਗੁਰੂ ਪਰਮੇਸਰ ਜੀ ਦੇ ਸੱਚੇ ਚਰਨ ਕਮਲਾਂ 'ਤੇ ਪੈ ਜਾਵੇ, ਉਠਣ ਦਾ ਸੰਕਲਪ ਨਾ ਕਰੇ। ਆਪਣਾ ਫੁਰਨਾ ਸੰਸਾਰ ਵਿੱਚ ਨਾ ਜਾਣ ਦੇਵੇ। ਇਉਂ ਸੰਸਾਰ ਵੱਲੋਂ ਜਿਉਂਦਾ ਮਰ ਕੇ ਵਾਹਿਗੁਰੂ ਜੀ ਨੂੰ ਬੁੱਝ ਲਵੇ। ਯਥਾ:- ਜੀਵਤ ਮਰੈ; ਬੁਝੈ ਪ੍ਰਭ ਸੋਇ॥ ਐਸਾ ਮੁਰੀਦ ਗੱਲਾਂ ਨਾਲ ਨਹੀ ਹੋਇਆ ਜਾਂਦਾ। ਜਿਵੇਂ ਪਹਾੜੀਆ ਨੂੰ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਅੰਮ੍ਰਿਤ ਛਕਣ ਲਈ ਕਿਹਾ, ਉਨਾਂ ਕਿਹਾ, "ਜੀ ਧੋਤੀ ਬੋਦੀ ਜੰਞੂ ਆਦਿ ਚਿੰਨ ਰੱਖਾਂਗੇ, ਜਦੋਂ ਕੋਈ ਮਰਿਆ ਕਰੇਗਾ ਝੰਡ ਲੁਹਾਇਆ ਕਰਾਂਗੇ। " ਇਹ ਸੁਣ ਕੇ ਵਾਹਿਗੁਰੂ ਜੀ ਮਹਲਾ ੧੦ ਜੀ ਆਪਣੇ ਮੁਖਾਰਬਿੰਦ ਦੇ ਅੱਗੇ ਰੁਮਾਲ ਕਰਕੇ ਬਹੁਤ ਹੀ ਹੱਸੇ।

ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਸਭ ਤੋਂ ਵੱਡੇ ਵਾਹਿਗੁਰੂ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਮੁਰੀਦ (ਸਾਬਰੁ) ਸਬਰ ਸਹਿਤ ਸੰਤੋਖੀ ਭਾਵ ਯਥਾ ਲਾਭ ਤਥਾ ਸੰਤੁਸ਼ਟ ਰਹੇ। ਸੱਚੇ ਚਰਨ ਕਮਲਾਂ 'ਚ ਸੱਚੀ ਲਿਵ ਲਾਵੇ। (ਸਿਦਕਿ) ਦਿਲ ਦੀ ਸਫ਼ਾਈ ਨਿਸ਼ਕਪਟਤਾ, ਸੱਚੇ ਵਿਸਮਾਦ ਗੁਰੂ ਪਰਮੇਸਰ ਜੀ ਨੂੰ ਆਪਣਾ ਸੀਸ ਅਰਪ ਦੇਵੇ ਜੀ। ਜਿਵੇਂ ਧੰਨ ਬਾਬਾ ਦੀਪ ਸਿੰਘ ਸਾਹਿਬ ਜੀ ਆਦਿ ਸਮੂੰਹ ਗੁਰਮੁਖਿ ਸਨਮੁਖ ਸ਼ਹੀਦਾਂ ਨੇ ਸਿਦਕ ਦੀ ਸਿੱਖੀ ਕਮਾਈ। (ਸਹੀਦੁ) ਗੁਰੂ ਪਰਮੇਸਰ ਦੇ ਸਨਮੁਖ ਸ਼ਹੀਦੀ ਪਾਵੇ ਜੀ। ਜਿਵੇਂ ਬਾਬੇ ਮਹਾਂ ਸਿੰਘ ਜੀ ਆਦਿ ਬੇਅੰਤ ਯੋਧਿਆਂ ਨੇ ਸ਼ਹੀਦੀਆਂ ਪਾਈਆਂ। ਕੁਰਬਾਨੀ ਦੇਣ ਦਾ ਡਰ ਭਰਮ (ਖੋਵਣਾ) ਨਾਸ ਕਰੇ।

ਗੋਲਾ ਮੁਲ ਖਰੀਦੁ, ਕਾਰੇ ਜੋਵਣਾ। (ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ॥ ੩੧॥) ( ੧੩੬੬) ਅਨੁਸਾਰ ਰਾਮ ਰਤਨ ਦੀ ਪ੍ਰਾਪਤੀ ਲਈ ਗੁਰੂ ਪਰਮੇਸਰ ਜੀ ਪਾਸ ਆਪਣਾ ਤਨ ਮਨ ਸਿਰ ਸਦਾ ਲਈ ਅਰਦਾਸ ਕਰਕੇ ਸੱਚੇ ਸਤਿਗੁਰਾਂ ਦਾ ਮੁਲ ਖਰੀਦੀ ਲਾਲਾ ਗੋਲਾ ਬਣੇ। ਯਥਾ:- ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ.ਤਿਤੁ ਲਾਗਾ॥ ਅਨੁਸਾਰ ਜਿਵੇਂ ਮੁੱਲ ਖਰੀਦਿਆ ਲਾਲਾ ਗੋਲਾ ਜਵਾਬ ਨਹੀ ਦੇ ਸਕਦਾ। ਇਸ ਤਰ੍ਹਾਂ ਸੱਚੇ ਸਤਿਗੁਰਾਂ ਦਾ ਮੁਲ ਖਰੀਦਿਆ ਲਾਲਾ ਗੋਲਾ ਬਣੇ। ਯਥਾ:- ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥੩॥) (੪੪੯) ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਜੀ ਸੇਵਾ ਮੰਗ ਰਹੇ ਹਨ ਅਤੇ ਚਿੱਤ ਲਾ ਕੇ ਸੇਵਾ ਕੀਤੀ। ਯਥਾ:- ਸਤਿਗੁਰ ਕੀ ਸੇਵਾ ਸਫਲੁ ਹੈ; ਜੇ ਕੋ ਕਰੇ ਚਿਤੁ ਲਾਇ॥ ਅਨੁਸਾਰ ਹਰ ਵੇਲੇ ਪੂਰਨ ਗੁਰੂ ਜੀ ਦੇ ( ਕਾਰੇ) ਟਹਲ ਵਿੱਚ ( ਜੋਵਣਾ) ਜੁੜਨਾ ਕਰੇ। ਬਿਨਾ ਸਿਰ ਦੇ ਸੇਵਾ ਕਰੇ। ਯਥਾ:- ਤੈ ਸਾਹਿਬ ਕੀ.ਬਾਤ ਜਿ ਆਖੈ; ਕਹੁ ਨਾਨਕ.ਕਿਆ ਦੀਜੈ॥ ਸੀਸੁ ਵਢੇ ਕਰਿ. ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਕਿਉ ਨ ਮਰੀਜੈ.ਜੀਅੜਾ ਨ ਦੀਜੈ; ਜਾ.ਸਹੁ ਭਇਆ ਵਿਡਾਣਾ॥)

ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਤਿਸ ਮੁੱਲ ਖਰੀਦੇ ਲਾਲੇ ਗੋਲੇ ਨੂੰ ਰਾਤ ਦਿਨੇ ਇੱਕ ਰਸ ਸੇਵਾ ਕਰਦਿਆਂ ਸਰੀਰਕ ਭੁੱਖ ਤੇ ਆਸਾ ਰੂਪੀ ਭੁੱਖ ਨਾ ਹੋਵੇ। ਵਾ ਨੀਂਦ ਤੇ ਅਵਿੱਦਿਆ ਰੂਪੀ ਨੀਂਦ ਭੀ ਨਾ ਹੋਵੇ ਨਾ ਖਾਣਾ ਸੋਵਣਾ ਕਰੇ ਭਾਵ ਖਾਣ ਸੌਣ ਦਾ ਲਾਲਚ ਭੀ ਤਿਆਗੇ। ਐਸਾ ਵਿਸਮਾਦ ਦਿਵਾਨਾ ਮਸਤਾਨਾ ਹੋ ਕੇ ਆਪਾ ਗੁਆ ਕੇ ਨਿਮਰਤਾ ਗਰੀਬੀ ਨਾਲ ਵਾਹਿਗੁਰੂ ਗੁਰੂ ਜੀ ਨੂੰ ਰੋਮ ੨ ਕਰਕੇ ਨਮਸਕਾਰ, ਧੰਨਵਾਦ ਕਰਦਿਆ ਗੁਰੂ ਸੇਵਾ ਕਰੇ ਜੀ।

ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਮੁੱਲ ਖਰੀਦਿਆ ਲਾਲਾ ਗੋਲਾ ਗੁਰੂ ਪਰਮੇਸਰ ਜੀ ਅਤੇ ਗੁਰੂ ਸੰਗਤ ਜੀ ਵਾਸਤੇ (ਜਦੀਦ) ਸੱਜਰਾ ਆਟਾ ਪੀਹਣਾ ਕਰੇ ਹਰ ਡੰਗ ਜਿਤਨਾ ਪੀਹਣਾ ਸੱਜਰਾ ਹੈ। ਅਤੇ ਪਾਣੀ ਢੋਣ ਦੀ ਸੇਵਾ ਭੀ ਕਰੇ।

ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਪੂਰਨ ਪ੍ਰੇਮ ਸਹਿਤ ਗੁਰੂ ਪਰਮੇਸਰ ਜੀ ਦੇ ਚਰਨ ਮਲਿ ਕੇ ਧੋਣ ’ਤੇ ਰੁੱਤ ਅਨੁਸਾਰ ਪੱਖਾ ਕਰਨ ਦੀ( ਤਾਗੀਦ) ਪਕਿਆਈ ਦ੍ਰਿੜਤਾ ਕਰੇ। ਜਿਵੇਂ ਸੰਤ ਭਾਈ ਬਾਲਾ ਜੀ।

ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਗੁਰੂ ਜੀ ਦਾ ਮੁਰੀਦ ਲਾਲਾ ਗੋਲਾ ਸੇਵਕ( ਸੰਜੀਦੁ) ਵਜ਼ਨਦਾਰ, ਗਹਿਰ ਗੰਭੀਰ ਵਾਹਿਗੁਰੂ ’ਚ ਅਭੇਦ, ਆਪ ਗਵਾਏ ਸੇਵਾ ਕਰੇ। ਨਾ ਹੱਸੇ ਅਤੇ ਨਾ ਹੀ ਰੋਵੇ, ਮਾਣ ਦੀ ਇੱਛਾ ਨਾ ਕਰੇ, ਅਪਮਾਨ ਹੋਏ ਤੋਂ ਡੋਲੇ ਨਾ, ਮਾਣ ਅਪਮਾਨ ਤੋਂ ਰਹਿਤ ਰਹੇ ਯਥਾ:- ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥ ਤਥਾ:- ਆਪੁ ਗਵਾਇ.ਸੇਵਾ ਕਰੇ; ਤਾ ਕਿਛੁ ਪਾਏ ਮਾਨੁ॥ ਸੇਵਕ ਨਿਮਖ ੨ ਹਰੀ ਜੀ ਦਾ ਸਿਮਰਨ ਕਰੇ। ਯਥਾ:- ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥ ਸੇਵਕ ਐਸਾ ਸੰਜੀਦ ਗੰਭੀਰ ਹੋਵੇ ਜੇਕਰ

ਪਰਮਪੂਜਨੀਕ ਗੁਰੂ ਪਰਮੇਸਰ ਜੀ ਝਿੜਕਣ ਤਾਂ ਮਿੱਠਾ ਮੰਨੇ। ਜਿਵੇਂ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਮਿੱਠਾ ਮੰਨਿਆ। ਯਥਾ:- ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ੨੫॥ ( ੭੫੮)

ਦਰ ਦਰਵੇਸ ਰਸੀਦ; ਪਿਰਮ ਰਸ ਭੇਵਣਾ। ਇਸ ਤਰਾਂ ਲਾਲਾ ਗੋਲਾ ਵਾਹਿਗੁਰੂ ਜੀ ਦੇ ਦਰ ਦਾ( ਦਰਵੇਸ) ਕੁੱਤਾ, ਮੰਗਤਾ, ਨੇਕ ਸਾਊ ਗੁਰਮੁਖਿ, ਫੱਕਰ ਫਕੀਰ ਬਣ ਕੇ ਵਾਹਿਗੁਰੂ ਜੀ ਦੇ ਦਰ ਵਿੱਚ (ਰਸੀਦ) ਪਹੁੰਚ ਕੇ (ਪਿਰਮ) ਪਿਰੀ ਦੇ ਪ੍ਰੇਮ ਰਸ ਵਿੱਚ (ਭੇਵਣਾ) ਭਿੱਜ ਕੇ (ਭੇਵਣਾ) ਭੋਗਣਾ ਕਰੇ ਜੀ।

ਚੰਦ ਮੁਮਾਰਖ ਈਦ, ਪੁਗ ਖਲੋਵਣਾ॥ ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਬੜੀ ਹੀ ਕਮਾਲ ਕਰਦਿਆਂ ਛੋਟੇ ਦਾਸ ਲਾਲੇ ਗੋਲੇ, ਗ਼ੁਲਾਮ ਮੁਰੀਦ ਸੇਵਕ  ਗੁਰੂ ਦੇ ਕੂਕਰ ਬਣਨ ਦਾ ਬਹੁਤ ਵੱਡਾ ਗੁਣ ਦੱਸਦੇ ਹਨ। ਛੋਟਾ ਬਣਨੇ ਕਰਕੇ ਪੂਜਿਆ ਜਾਂਦਾ ’ਤੇ ਸੰਪੂਰਨ ਹੋ ਜਾਂਦਾ ਹੈ। ਜਿਵੇਂ ਦੂਜ ਨੂੰ ਈਦ ਦਾ ਚੰਦ ਛੋਟਾ ਹੁੰਦਾ ਹੈ। ਮੁਸਲਮਾਨ ਭਰਾ ਈਦ ਦੇ ਚੰਦ ਨੂੰ ਵਧਾਈਆਂ ਮੁਬਾਰਕਾਂ ਕਹਿੰਦੇ ਹਨ। ਹਿੰਦੂ ਭਰਾ ਭੀ ਚੜ੍ਹਦੇ ਚੰਦ ਨੂੰ ਮੱਥਾ ਟੇਕਦੇ ਹਨ ਤੇ ਫਿਰ ਉਹੀ ਦੂਜ ਦਾ ਚੰਦ ਪੁੰਨਿਆ ਨੂੰ ਸੰਪੂਰਨ ਹੋ ਜਾਂਦਾ ਹੈ। ਯਥਾ:- ਪੂਨਿਉ, ਪੂਰਾ ਚੰਦ ਅਕਾਸ॥ ਸੋ ਗੁਰੂ ਪਰਮੇਸਰ ਜੀ ਦਾ ਮੁਰੀਦ ਛੋਟਾ ਬਣ ਕੇ ਵਾਹਿਗੁਰੂ ਸਰੂਪ ਬਣਨ ਤੋਂ ਪੂਜਿਆ ਜਾਂਦਾ ਹੈ। ਯਥਾ:- ਹਰਿ ਕਾ ਸੇਵਕੁ; ਸੋ ਹਰਿ ਜੇਹਾ॥ ਤਥਾ:- ਜਿਨ੍ ਨਾਨਕੁ ਸਤਿਗੁਰੁ ਪੂਜਿਆ; ਤਿਨ ਹਰਿ ਪੂਜ ਕਰਾਵਾ॥ ਵਾਹਿਗੁਰੂ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਅਮਿੱਤ ਮੇਹਰ ਕਰਕੇ ਆਪਣੇ ਸੱਚ ਸਰੂਪ ਦਰ ਘਰ ਦੇ ਕੂਕਰ ਮੰਗਤੇ ਮੁਰੀਦ ਲਾਲੇ ਗੋਲੇ ਬਣਾਉ ਜੀ।

੩੦੧. ਹਉ ਤਿਸੁ.ਘੋਲਿ ਘੁਮਾਇਆ; ਗੁਰਮਤਿ.ਰਿਦੈ ਗਰੀਬੀ ਆਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਨਾਰੀ ਦੇ.ਨੇੜਿ ਨ ਜਾਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਦਰਬੈ ਨੋ.ਹਥੁ ਨ ਲਾਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ। ਹਉ ਤਿਸੁ.ਘੋਲਿ ਘੁਮਾਇਆ; ਸਤਿਗੁਰ ਦਾ ਉਪਦੇਸੁ ਕਮਾਵੈ। ਹਉ ਤਿਸੁ.ਘੋਲਿ ਘੁਮਾਇਆ; ਥੋੜਾ ਸਵੈ.ਥੋੜਾ ਹੀ ਖਾਵੈ। ਗੁਰਮੁਖਿ ਸੋਈ; ਸਹਜਿ ਸਮਾਵੈ॥੪॥

ਹਉ ਤਿਸੁ.ਘੋਲਿ ਘੁਮਾਇਆ; ਗੁਰਮਤਿ.ਰਿਦੈ ਗਰੀਬੀ ਆਵੈ। ਗੁਰਮੁਖਿ ਪਿਆਰੇ ਭਾਈ ਗੁਰਦਾਸ ਸਾਹਿਬ ਜੀ ਅਮੁਲੋ ਅਮੁਲ ਬਖ਼ਸ਼ਸ਼ ਕਰਕੇ ਗੁਰਮੁਖਿ ਦੇ ਪਾਕ ਪਵਿੱਤਰ ਗੁਣ ਦੱਸਦੇ ਹਨ :- ਦਾਸਨ ਦਾਸ ਤਿਸ ਗੁਰਮੁਖਿ ਤੋਂ (ਘੋਲਿ ਘੁਮਾਇਆ) ਵਾਰਨੇ ਫੇਰਨੇ ਜਾਂਦਾ ਹੈ। ਜਿਸ ਦੇ ਹਿਰਦੇ ’ਚ ਗੁਰਮਤਿ ਦੁਆਰਾ ਗਰੀਬੀ ਆਉਂਦੀ ਹੈ। ਜਿਵੇਂ ਧੰਨ ਭਾਈ ਗੁਰਮੁਖਿ ਮਹਾਂਪੁਰਸ਼ ਹੇਮਾ ਜੀ ਟੁੱਟੀ ਝੌਂਪੜੀ ’ਚ ਭਜਨ ਸਿਮਰਨ ਬੰਦਗੀ ਕਰਦੇ ਸਨ। ਸਿਲ਼ਾ ਚੁਗ ਕੇ ਆਏ ਰਾਹੀ ਪਾਂਧੀ ਦੀ ਹੱਥੀਂ ਚੱਕੀ ਪੀਹ ਕੇ ਸੇਵਾ ਕਰਦੇ ਸਨ। ਯਥਾ:- ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥ ਤਥਾ:- ਬਸਤਾ ਤੂਟੀ ਝੁੰਪੜੀ; ਚੀਰ ਸਭਿ ਛਿੰਨਾ॥ ਜਾਤਿ ਨ ਪਤਿ ਨ ਆਦਰੋ; ਉਦਿਆਨ ਭ੍ਰਮਿੰਨਾ॥

ਹਉ ਤਿਸੁ.ਘੋਲਿ ਘੁਮਾਇਆ; ਪਰ ਨਾਰੀ ਦੇ.ਨੇੜਿ ਨ ਜਾਵੈ। ਦਾਸਨ ਦਾਸ ਤਿਸ ਗੁਰਸਿੱਖ ਤੋਂ ਵਾਰਨੇ ਫੇਰਨੇ ਜਾਂਦਾ ਹੈ। ਜਿਹੜਾ ਪਰਾਈ ਇਸਤਰੀ ਦੇ ਨੇੜੇ ਨਹੀਂ ਜਾਂਦਾ ਜੀ ਯਥਾ:- ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥੧॥ ਤਥਾ:- ਦੇਖਿ ਪਰਾਈਆ ਚੰਗੀਆਂ; ਮਾਵਾਂ ਭੈਣਾ ਧੀਆਂ ਜਾਣੈ। ਜਿਵੇਂ ਗੁਰਮੁਖਿ ਰਾਜਾ ਰੁਕਮਾਂਗਦ ਜੀ ਅਪਛਰਾ ਤੇ ਮੋਹਿਤ ਨਹੀਂ ਹੋਏ ਨਿਰਲੇਪ ਰਹੇ। ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ॥) (੧੩੯੪)

ਹਉ ਤਿਸੁ.ਘੋਲਿ ਘੁਮਾਇਆ; ਪਰ ਦਰਬੈ ਨੋ.ਹਥੁ ਨ ਲਾਵੈ। ਦਾਸਨ ਦਾਸ ਤਿਸ ਤੋਂ ਵਾਰਨੇ ਫੇਰਨੇ ਜਾਂਦਾ ਹੈ। ਜਿਹੜਾ ਗੁਰਮੁਖਿ ਪਿਆਰਾ ਪਰਾਏ ਧਨ ਨੂੰ ਹੱਥ ਨਹੀਂ ਲਾਉਂਦਾ ਜੀ। ਹੋ, ਪਰ ਧਨ ਪਾਹਨ ਤੁਲਿ; ਤ੍ਰਿਯਾ ਪਰ, ਮਾਤ ਹਮਾਰੈ॥

ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ। ਦਾਸਨ ਦਾਸ ਤਿਸ ਗੁਰਸਿਖ ਪਿਆਰੇ ਤੋਂ ਵਾਰਨੇ ਫੇਰਨੇ ਜਾਂਦਾ ਹੈ। ਜੋ ਪਰਾਈ ਨਿੰਦਾ ਸੁਣਨ ਤੋਂ ਆਪਣੇ ਆਪ ਨੂੰ ਹਟਾਉਂਦਾ ਹੈ ਤੇ ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝਦਾ ਹੈ। ਯਥਾ:- ਕਰਨ, ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥

ਹਉ ਤਿਸੁ.ਘੋਲਿ ਘੁਮਾਇਆ; ਸਤਿਗੁਰ ਦਾ ਉਪਦੇਸੁ ਕਮਾਵੈ। ਦਾਸਨ ਦਾਸ ਤਿਸ ਗੁਰਮੁਖਿ ਤੋਂ ਵਾਰਨੇ ਫੇਰਨੇ ਜਾਂਦਾ ਹੈ ਜੋ ਪਰਮ ਪੂਜਨੀਕ ਸੱਚੇ ਸਤਿਗੁਰਾਂ ਜੀ ਦੇ ਸੱਚੇ ਪਿਆਰੇ ਸਚਿਆਰੇ ਅਪਾਰੇ ਸ਼ੁਭ ਨਿਰਮਲ ਉੱਜਲ ਉਪਦੇਸ਼ ਨੂੰ ਕਮਾਉਂਦਾ ਹੈ ਜਿਵੇਂ ਧੰਨ ਬਾਬਾ ਬੁੱਢਾ ਸਾਹਿਬ ਜੀ ਨੇ ਕਮਾਇਆ ਹੈ।

ਹਉ ਤਿਸੁ.ਘੋਲਿ ਘੁਮਾਇਆ; ਥੋੜਾ ਸਵੈ.ਥੋੜਾ ਹੀ ਖਾਵੈ। ਦਾਸਨ ਦਾਸ ਤਿਸ ਗੁਰਮੁਖਿ ਪਿਆਰੇ ਤੋਂ ਵਾਰਨੇ ਫੇਰਨੇ ਜਾਂਦਾ ਹੈ ਜੋ ਥੋੜਾ ਸੌਂਦਾ ਤੇ ਥੋੜਾ ਹੀ ਖਾਂਦਾ ਹੈ। ਐਸੇ ਸੰਤੋਖੀ ਮਹਾਂਪੁਰਸ਼ ਦੇ ਆਲਸ ਵਿਕਾਰ ਨੀਂਦ ਟਲ ਜਾਂਦੇ ਹਨ। ਜਿਵੇਂ ਗੁਰੂ ਪੰਥ 'ਚ ਭਾਈ ਸਾਹਿਬ ਮਲਿਆਗਰ ਸਿੰਘ ਸਾਹਿਬ ਜੀ ਮਹਾਨ ਪ੍ਰਸਿੱਧ ਸੰਤੋਖੀ ਹੋਏ ਹਨ। ਯਥਾ :-ਥੋੜਾ ਸਵਣਾ ਖਾਵਣਾ; ਥੋੜਾ ਬੋਲਨੁ ਗੁਰਮਤਿ ਪਾਏ। ਤਥਾ:- ਓਨ੍ਹੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ॥) ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ॥) ਖੰਡਿਤ ਨਿਦ੍ਰਾ ਅਲਪ ਅਹਾਰੰ; ਨਾਨਕ ਤਤੁ ਬੀਚਾਰੋ॥

ਗੁਰਮੁਖਿ ਸੋਈ; ਸਹਜਿ ਸਮਾਵੈ॥੪॥ ਜਿਹੜਾ ਗੁਰਮੁਖਿ ਉਪ੍ਰੋਤਕ ਗੁਰੂ ਸਿੱਖਿਆ ਨੂੰ ਕਮਾਉਂਦਾ ਦ੍ਰਿੜ ਕਰਦਾ ਹੈ ਉਹੀ (ਸਹਜਿ) ਸ਼ਾਤੀ (ਸਹਜਿ) ਧੀਰਜ (ਸਹਜਿ) ਗਿਆਨ, ਸਹਜ ਅਵਸਥਾ ਵਿੱਚ ਸਮਾਂਉਂਦਾ ਹੈ ਜੀ।

੩੦੨. ਹਉ ਅਪਰਾਧੀ ਗੁਨਹਗਾਰੁ; ਹਉ ਬੇਮੁਖ ਮੰਦਾ॥ ਚੋਰੁ ਯਾਰੁ ਜੂਆਰਿ ਹਉ; ਪਰ ਘਰਿ ਜੋਹੰਦਾ॥ ਨਿੰਦਕੁ ਦੁਸਟੁ ਹਰਾਮਖੋਰੁ; ਠਗੁ ਦੇਸ ਠਗੰਦਾ॥ ਕਾਮ ਕ੍ਰੋਧੁ ਮਦੁ ਲੋਭੁ ਮੋਹੁ; ਅਹੰਕਾਰ ਕਰੰਦਾ॥ ਬਿਸਾਸਘਾਤੀ ਅਕਿਰਤਘਨ; ਮੈ ਕੋ ਨ ਰਖੰਦਾ॥ ਸਿਮਰਿ ਮੁਰੀਦਾ ਢਾਢੀਆ; ਸਤਿਗੁਰੁ ਬਖਸੰਦਾ॥ ੨੧॥ ੩੬॥ (ਭਾ:ਗੁ:)

ਵਾਹਿਗੁਰੂ ਪ੍ਰੇਮ ਪ੍ਰਚਾਰ ਗੁਰ ਪੂਰੇ ਕਉ ਨਮਸਕਾਰ:- ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ, ਭਾਉ ਭਗਤਿ ਕਰਿ; ਨੀਚੁ ਸਦਾਏ॥ ਅਨੁਸਾਰ ਗੁਰਮਤਿ ਮਰਯਾਦਾ ਆਪ ਕਮਾਈ ਹੈ। ਜਿਵੇਂ ਆਪਣੇ ਆਪ ਨੂੰ ਕੂਕਰ ਲਿਖਿਆ ਹੈ। ਯਥਾ:- ਸਗ ਨਾਨਕ ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ॥ ਇਸੇ ਤਰਾਂ ਸ੍ਰੀ ਗੁਰੂ ਜੀ ਆਪਣੇ ਪਰਮ ਪਵਿੱਤਰ ਪਰਮ ਪੂਜਨੀਕ ਦਸਾਂ ਜਾਮਿਆਂ ਅੰਦਰ ਬੇਅੰਤ ਕੁਰਬਾਨੀਆਂ ਕਰਦੇ ਹਨ। ਉਬਲ਼ਦੀ ਦੇਗ਼ ਅੰਦਰ ਬੈਠਣਾ, ਸੀਸ ਕੁਰਬਾਨ ਕਰਨਾ, ਸਰਵੰਸ ਕੁਰਬਾਨ ਕਰਨਾ ਫੇਰ ਭਾਉ ਭਗਤੀ ਦੇ ਬਚਨ ਕਹਿਣੇ ਕਮਾਉਣੇ। ਜਿਵੇਂ ਧਿਆਨ ਧਰੀਏ ਹੁਣ ਗੁਰੂ ਪਰਮੇਸ਼ਰ ਜੀ ਉੱਬਲਦੀ ਦੇਗ 'ਚ ਬੈਠ ਕੇ ਪੜ੍ਹ ਰਹੇ ਹਨ। ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥) (ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥੩॥ ਧੰਨ ਵਾਹਿਗੁਰੂ ਗੁਰੂ ਪਰਮੇਸਰ ਜੀ ਅਕਾਲ ਪੁਰਖ ਜੀ ਦੇ ਸਨਮੁਖ ਪ੍ਰੇਮ ਬੇਨਤੀ ਕਰਦੇ ਹਨ। ਹੇ ਵਾਹਿਗੁਰੂ ਜੀ !ਜਿੰਨਾ ਨੇ ਆਪਣੇ ਆਪ ਨੂੰ ਜਾਣਿਆ ਹੈ ਭਾਵੇਂ ਚੰਡਾਲ ਭੀ ਕਿਉਂ ਨਾ ਹੋਵਣ ਦਾਸਨ ਦਾਸ ਉਨ੍ਹਾਂ ਦੀ ਚਰਨ ਧੂੜਿ ਹੈ। ਗਰੀਬ ਸਿੱਖ ਗੁਰੂ ਪਰਮੇਸਰ ਜੀ ਦੀ ਵਿਸਮਾਦ ਉੱਚ ਕਰਨੀ ਕਮਾਈ ਕੁਰਬਾਨੀ ਪ੍ਰੇਮਾ ਭਗਤੀ ਨੂੰ ਰੋਮ ੨ ਕਰਕੇ ਜਪਦਾ ਧਿਆਉਂਦਾ ਨਮਸਕਾਰ ਕਰਦਾ ਹੈ। ਆਪਣਾ ਸੀਸ ਅੰਗ ੨ ਗੁਰੂ ਪਰਮੇਸਰ ਜੀ ਤੋਂ ਕੁਰਬਾਨ ਕਰਦਾ ਹੈ। ਗੁਰੂ ਪਰਮੇਸਰ ਜੀ ਅਸੰਖ ਬ੍ਰਹਮੰਡਾਂ ਦੇ ਮਾਲਕ ਰਚਨਹਾਰ ਅਤੇ ਉਨ੍ਹਾਂ 'ਚ ਵਿਆਪਕ ਹਨ। ਅਸੰਖ ਅਗਨੀਆਂ ਬਿਜਲੀਆਂ ਟਟਿਆਣਿਆ ਨੂੰ ਹੁਣ ਪ੍ਰਕਾਸ਼ ਰਹੇ ਹਨ। ਅਬਿਨਾਸੀ ਸੱਚ ਸਰੂਪ ਇੱਕ ਰਸ ਪੂਰਨ ਸੰਪੂਰਨ ਹੋ ਰਹੇ ਹਨ। ਯਥਾ:-( ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ॥) (੮੨੨) ਤਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥) ਐਸੇ ਪੂਰਨ ਪਰਉਪਕਾਰੀ ਧੀਰਜਧਾਰੀ ਅਖੰਡ ਸੱਚੇ ਅਬਿਨਾਸੀ ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਦੇ ਸਨਮੁਖ ਵੱਧ ਤੋਂ ਵੱਧ ਨਿਮ੍ਰਤਾ ਹਲੀਮੀ ਗਰੀਬੀ ਦੇ ਬਚਨ ਕਹਿਣ ਦੇ ਅਸੰਖ ਕਰੋੜਾਂ ਅਨੰਦ ਹਨ। ਜਦੋਂ ਹਿਰਦਾ ਗੁਰੂ ਪ੍ਰੇਮ 'ਚ ਵਿੰਨਿਆ ਜਾਵੇ ਤਦੋਂ ਗੁਰੂ ਚਰਨਾਂ ਨੂੰ ਛੱਡ ਕੇ, ਸੰਸਾਰ 'ਚ ਨਹੀਂ ਜਾਂਦਾ। ਯਥਾ:- ਰਾਮ ਜਪਤ ਤਨੁ ਜਰਿ ਕੀ ਨ ਜਾਇ॥ ਰਾਮ ਨਾਮ ਚਿਤੁ ਰਹਿਆ ਸਮਾਇ॥੧॥ ਤਥਾ :- ਮਗਨੁ ਭਇਓ ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਤਥਾ:- ਚੁਭੀ ਰਹੀ ਸੁਤ; ਪ੍ਰਭੁ ਚਰਨਨ ਮਹਿ॥ ਸੱਚੇ ਸਤਿਗੁਰਾਂ ਦੇ ਦੀਰਘ ਆਸੇ ਅਨੁਸਾਰ ਪੂਰਨ ਬ੍ਰਹਮ ਗਿਆਨੀ ਨਿਰਮਲ ਉੱਜਲ ਗੁਰਮੁਖਿ ਸਨਮੁਖ ਨਿਰੇ ਨੂਰੋ ਨੂਰ ਭਾਈ ਗੁਰਦਾਸ ਸਾਹਿਬ ਜੀ ਗੁਰੂ ਪਰਮੇਸਰ ਜੀ ਦੇ ਦੇਸ 'ਚ ਵਸਦਿਆਂ ਹੋਇਆ ਆਪਣੇ ਔਗੁਣ ਦੱਸ ਰਹੇ ਹਨ। ਭਾਵੇਂ ਆਪ ਜੀ ਦੇ ਵਿੱਚ ਇੱਕ ਵੀ ਔਗੁਣ ਨਹੀ ਹੈ। ਪਰ ਫੇਰ ਭੀ ਐਨੀ ਨਿਮ੍ਰਤਾ ਦੇ ਬਚਨ ਗੁਰੂ ਪਰਮੇਸਰ ਜੀ ਦੇ ਸਨਮੁਖ ਕਹਿ ਰਹੇ ਹਨ। ਇਹ ਗੁਣ ਪੂਰਨ ਮਹਾਂਪੁਰਸ਼ਾ 'ਚ ਹੁੰਦਾ ਹੈ। ਗੁਰੂ ਪਰਮੇਸ਼ਰ ਜੀ ਦੇ ਸਨਮੁਖ ਆਪਣੇ ਆਪ ਨੂੰ, ਨਿਰਗੁਨ ਨੀਚ ਅਜਾਨ ਅਕ੍ਰਿਤਘਣ ਕਾਮੀ ਕ੍ਰੋਧੀ ਚਾਤਰੀ ਹੰਕਾਰੀ

ਵਿਕਾਰੀ ਕੂਕਰ ਚਮਿਆਰ ਜੁਲਾਹਾ ਜਾਚਕ ਅੰਧਲਾ ਪ੍ਰਦੇਸੀ ਆਦਿ ਬਿਨੈ ਬੇਨਤੀ ਕਰਨ ਦੇ ਅਸੰਖ ਅਨੰਦ ਹਨ। ਵੱਡਾ ਕਹਾਉਣ ਦੇ ਅਸੰਖ ਕਸ਼ਟ ਹਨ। ਜਿਵੇਂ ਬਿਜਲੀ ਪੈ ਜਾਂਦੀ ਹੈ। ਤਿਵੇਂ ਵੱਡਾ ਕਹਾਉਣ ਨਾਲ ਹੰਗਤਾ ਪੈ ਕੇ ਸਾੜ ਜਾਂਦੀ ਹੈ। ਪਰਮ ਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਬਚਨ ਹੈ ਕਿ ਭਾਈ ਹੰਗਤਾ ਆਉਂਦੀ ਬਿਜਲੀ ਵਾਂਗ ਹੈ ਅਤੇ ਜਾਂਦੀ ਸਤਿਗੁਰਾਂ ਦੀ ਕਿਰਪਾ ਨਾਲ ਹੈ। ਹੰਗਤਾ ਤੋਂ ਬਚਣ ਦਾ ਇਹ ਇਲਾਜ ਹੈ।

ਹਉ ਅਪਰਾਧੀ ਗੁਨਹਗਾਰੁ; ਹਉ ਬੇਮੁਖ ਮੰਦਾ॥ ਦਾਸਨ ਦਾਸ (ਅਪਰਾਧੀ) ਦੋਸ਼ੀ, ਗੁਨਾਹੀ, ਗੁਰੂ ਤੋਂ ਬੇਮੁਖ ਹੋ ਕੇ ਮੰਦੇ ਕਰਮ ਕਰਨ ਵਾਲਾ ( ਮੰਦਾ) ਭੈੜਾ ਹੈ। ਯਥਾ:- ਕਬੀਰ, ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਤਥਾ:- ਹਮ ਅਪਰਾਧ. ਪਾਪ ਬਹੁ ਕੀਨੇ; ਕਰਿ ਦੁਸਟੀ ਚੋਰ ਚੁਰਾਇਆ॥

ਚੋਰੁ ਯਾਰੁ ਜੂਆਰਿ ਹਉ; ਪਰ ਘਰਿ ਜੋਹੰਦਾ॥ ਦਾਸਨ ਦਾਸ ਪਰਾਇਆ ਧਨ ਪਦਾਰਥ ਚਰਾਉਣ ਵਾਲਾ ਚੋਰ ਅਤੇ ਆਪ ਜੀ ਦਾ ਬਖ਼ਸ਼ਿਆ ਪਦਾਰਥ ਛਕ ਕੇ ਨਾਮ ਨਹੀਂ ਜਪਦਾ, ਨਾਮ ਨਾ ਜਪਣੇ ਕਰਕੇ ਆਪ ਜੀ ਦਾ ਚੋਰ ਹੈ। ਯਥਾ:- ਨਾਮੁ ਦੁਰਾਇ ਚਲੈ; ਸੋ ਚੋਰੁ॥੩॥ (ਯਾਰੁ) ਪਰਾਈ ਇਸਤ੍ਰੀ ਨਾਲ ਦੋਸਤੀ ਕਰਨ ਵਾਲਾ (ਯਾਰੁ) ਜੂਏਬਾਜ, ਅਤੇ ਮਨੁਖਾ ਜਨਮ ਰੂਪੀ ਬਾਜੀ ਨੂੰ ਵਿਸ਼ਿਆ ਰੂਪੀ ਜੂਏ 'ਚ ਹਾਰਨ ਵਾਲਾ ਜੂਏਬਾਜ ਹੈ। ਦਾਸਨ ਦਾਸ ਪਰਾਏ ਘਰਾਂ ਨੂੰ (ਜੋਹੰਦਾ) ਤੱਕਣ ਵਾਲਾ ਕਪਟੀ ਹੈ। ਯਥਾ:- (ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ; ਪਰ ਘਰਿ ਜੋਹਹਿ ਕਪਟ ਨਰਾ॥੧॥) (੯੨)

ਨਿੰਦਕੁ ਦੁਸਟੁ ਹਰਾਮਖੋਰੁ; ਠਗੁ ਦੇਸ ਠਗੰਦਾ॥ ਪਰਾਏ ਗੁਣੀ ਪੁਰਖਾਂ ਦੇ ਗੁਣਾਂ ਨੂੰ ਔਗੁਣ ਕਰਕੇ ਕਥਨ ਵਾਲਾ ਨਿੰਦਕੁ, (ਦੁਸਟੁ) ਖੋਟਾ (ਦੁ) ਦਵੈਤ (ਇਸਟ) ਪਿਆਰੀ ਹੈ। ਐਸਾ ਦੁਸਟੁ, (ਹਰਾਮਖੋਰੁ) ਆਪ ਜੀ ਦਾ ਲੂਣ ਖਾ ਕੇ ਹਰਾਮ ਕਰਨ ਵਾਲਾ ਹਰਾਮਖੋਰ ਹੈ। ਯਥਾ:- ਕਹੁ ਨਾਨਕ; ਹਮ ਲੂਣ ਹਰਾਮੀ॥ ਬਖਸਿ ਲੇਹੁ; ਪ੍ਰਭ ਅੰਤਰਜਾਮੀ॥) (ਠਗੁ) ਸਾਰੇ ਦੇਸ ਨੂੰ ਠੱਗਣ ਵਾਲਾ ਠੱਗ ਹੈ। ਯਥਾ:- (ਹਉ ਠਗਵਾੜਾ ਠਗੀ ਦੇਸੁ॥) (੨੪)

ਕਾਮ ਕ੍ਰੋਧੁ ਮਦੁ ਲੋਭੁ ਮੋਹੁ; ਅਹੰਕਾਰ ਕਰੰਦਾ॥ ਦਾਸਨ ਦਾਸ (ਕਾਮ) ਵਿਕਾਰ (ਕ੍ਰੋਧੁ) ਗੁੱਸਾ (ਲੋਭੁ) ਲਾਲਚ ਹਿਰਸ, ਲਬੁ (ਮੋਹੁ) ਅਗਿਆਨ ਮੂਰਖਤਾ ਭੁੱਲ ਇਹਨਾ ਪੰਜਾਂ ਵਿਕਾਰਾਂ 'ਚ ਖੱਚਤ ਹੋ ਕੇ ਇਨ੍ਹਾਂ ਦਾ (ਮਦੁ) ਕਮਲ਼ ਇਕੱਠਾ ਕਰਦਾ ਹੈ ਭਾਵ ਇਨ੍ਹਾਂ ਕਰਕੇ (ਮਦੁ) ਪਾਗਲ ਹੋ ਰਿਹਾ ਹੈ। ਯਥਾ:- (ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥੧॥) (੭੧੦)

ਬਿਸਾਸਘਾਤੀ ਅਕਿਰਤਘਨ; ਮੈ ਕੋ ਨ ਰਖੰਦਾ॥ ਦਾਸਨ ਦਾਸ (ਬਿਸਾਸਘਾਤੀ) ਵਿਸ਼ਵਾਸ ਦੇ ਕੇ ਮਰਵਾਉਣ ਵਾਲਾ (ਅਕਿਰਤਘਨ) ਗੁਰਾਂ ਦੇ ਕੀਤੇ ਪਰਉਪਕਾਰਾਂ ਨੂੰ ਭੁਲਾਉਣ ਵਾਲਾ, ਅਕ੍ਰਿਤਘਣ ਧਰਤੀ ਤੇ ਭਾਰ ਹੈ ਜੀ। ਯਥਾ:- ਭਾਰੇ ਭੁਈ ਅਕਿਰਤਘਣ; ਮੰਦੀ ਹੂ ਮੰਦੇ॥ ਦਾਸਨ ਦਾਸ ਨੂੰ ਗੁਰਾਂ ਤੋਂ ਬਿਨਾਂ ਕੋਈ ਭੀ ਨਹੀਂ ਰੱਖਦਾ ਜੀ।

ਸਿਮਰਿ ਮੁਰੀਦਾ ਢਾਢੀਆ; ਸਤਿਗੁਰੁ ਬਖਸੰਦਾ॥ ੨੧॥ ੩੬॥ ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਆਪਣੇ ਵੀਹ ਔਗੁਣ ਸਨਮੁਖ ਦੱਸ ਕੇ ਨਿਮ੍ਰਤਾ ਦੀ ਹੱਦ ਜਣਾ ਰਹੇ ਹਨ। ਹੇ ਮਨਾ! ਵਾਹਿਗੁਰੂ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਚੌਹਾਂ ਜੁੱਗਾਂ ਦੇ ਸਰਾਪਿਆਂ ਕਲੰਕੀਆਂ ਰਾਕਸ਼ਾ ਨੂੰ ( ਬਖਸੰਦਾ) ਬਖ਼ਸ਼ਣ ਵਾਲੇ ਨਿਰਗੁਣਾਂ 'ਤੇ ਗੁਣ ਕਰਨ ਵਾਲੇ ਹਨ। ਯਥਾ:- ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ (੨) ( ਬੁਰੇ ਨਾਲ ਸਭ ਕਰਨ ਬੁਰਿਆਈ ਮਾਫ਼ ਕਰਨ ਕਈ ਸਿਆਣੇ, ਬੁਰੇ ਨਾਲ ਫਿਰ ਨੇਕੀ ਕਰਨੀ ਇਹ ਗੁਰ ਨਾਨਕ ਜਾਣੇ। ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ਐਸੇ ਸਤਿਗੁਰ ਪਰਮੇਸਰ ਜੀ ਪਾਸ ਤਨ ਮਨ ਧਨ ਸਿਰ ਅਰਪ ਕੇ ਗੁਰੂ ਪਰਮੇਸਰ ਜੀ ਦਾ ਮੁੱਲ ਖ਼ਰੀਦਿਆ ਲਾਲਾ ਗੋਲਾ ਗ਼ੁਲਾਮ ਅਤੇ( ਢਾਡੀਆ) ਜਸ ਗਾਉਣ ਵਾਲਾ ਬਣ ਕੇ ਗੁਰੂ ਪਰਮੇਸਰ ਜੀ ਦਾ ਰੋਮ ੨ ਕਰਕੇ ਸਿਮਰਨ ਕਰ। ਜਿਵੇਂ ਗੁਰੂ ਪਰਮੇਸਰ ਜੀ ਨੇ ਕੌਡੇ ਰਾਖਸ ਆਦਿ ਕਰੋੜਾਂ ਦੋਸ਼ੀਆਂ ਨੂੰ ਬਖ਼ਸ਼ਿਆ ਹੈ ਤੈਨੂੰ ਭੀ ਬਖ਼ਸ਼ ਲੈਣਗੇ। ਅਥਵਾ:- ਹੇ ਮੁਰੀਦ ਸਤਿਗੁਰਾਂ ਦਾ ਜਸ ਗਾਉਣ ਵਾਲੇ ਢਾਡੀਆਂ ਨੂੰ ਸਿਮਰ, ਜੋ ਸੱਚੇ ਸਤਿਗੁਰਾਂ, ਤੋਂ ਬਖ਼ਸ਼ਵਾ ਸਕਦੇ ਹਨ। ਜਿਵੇਂ ਮਹਾਨ ਪਰਉਪਕਾਰੀ ਧੀਰਜਧਾਰੀ ਧੰਨ ਬਾਬਾ ਲੱਧਾ ਜੀ ਨੇ ਆਪਣਾ ਮੂੰਹ ਕਾਲਾ ਕਰਕੇ ਖੋਤੇ ਤੇ ਚੜ੍ਹ ਕੇ ਰਾਗੀ ਸੱਤੇ ਬਲਵੰਡ ਨੂੰ ਬਖ਼ਸ਼ਵਾਇਆ ਹੈ।

੩੦੩. ਤੋ ਸੋ ਨ ਨਾਥ, ਅਨਾਥ ਨ ਮੋ ਸਰ; ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ। ਮੋ ਸੋ ਨ ਦੀਨ, ਦਯਾਲ ਨ ਤੋ ਸਰ; ਮੋ ਸੋ ਅਗਯਾਨ ਨ, ਤੋ ਸੋ ਬਿਚਾਰੀ। ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ; ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ। ਮੋਰੇ ਹੈ ਅਵਗੁਨ, ਤੂ ਗੁਨ ਸਾਗਰ; ਜਾਤ ਰਸਾਤਲ ਓਟ ਤਿਹਾਰੀ॥ ੫੨੮॥ (ਕਬਿਤ ਭਾ: ਗੁ:)

ਤੋ ਸੋ ਨ ਨਾਥ, ਅਨਾਥ ਨ ਮੋ ਸਰ; ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ। ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਦੇ ਲਿਖਾਰੀ ਮਹਾਨ ਪਰਉਪਕਾਰੀ ਧੀਰਜਧਾਰੀ ਭਾਈ ਗੁਰਦਾਸ ਸਾਹਿਬ ਜੀ ਦੇ ਰੋਮ ੨ 'ਚ ਗੁਰਸਿੱਖੀ ਗੁਰੂ ਪ੍ਰੇਮਾ ਭਗਤੀ ਗੁਰੂ ਸੇਵਾ ਨਮਸਕਾਰ ਗਰੀਬੀ ਨਿਮਰਤਾ ਰਚੀ ਹੋਈ ਹੈ। ਆਪ ਜੀ ਪੂਰਨ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਕੇ ਭਾਉ ਭਗਤੀ 'ਚ ਦ੍ਰਿੜ ਪ੍ਰਪੱਕ ਹਨ। ਆਪਣੇ ਪਿਆਰੇ ਸਚਿਆਰੇ ਦਾਤਾਰੇ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸਨਮੁਖ ਫ਼ੁਰਮਾ ਰਹੇ ਹਨ:- ਹੇ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀਓ! (ਤੋ) ਆਪ ਜੀ (ਸੋ) ਜੈਸਾ (ਨਾਥੁ) ਮਾਲਕ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਕੋਈ ਭੀ ਨਹੀ ਹੈ, ਦਾਸਨ ਦਾਸ ਦੇ (ਸਰਿ) ਬਰਾਬਰ ਹੋਰ ਕੋਈ (ਅਨਾਥ) ਯਤੀਮ ਭੀ ਨਹੀਂ ਹੈ ਜੀ। ਯਥਾ:- ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਕਵਨ ਮੂਲ ਤੇ. ਮਾਨੁਖੁ ਕਰਿਆ; ਇਹੁ ਪਰਤਾਪੁ ਤੁਹਾਰਾ॥ ਤਥਾ:- ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਹੇ ਸੱਚੇ ਪੂਰਨ ਅਗਮ ਗੋਵਿੰਦ ਦਾਤਾਰ ਗੁਰੂ ਪਰਮੇਸਰ ਜੀਓ! ਆਪ ਜੀ ਜੈਸਾ

ਦਾਨੀ ਨਹੀਂ ਹੈ। ਯਥਾ:- ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥ ਹੇ ਗੁਰੂ ਪਰਮੇਸਰ ਜੀ! ਦਾਸਨ ਦਾਸ ਜੈਸਾ ਭਿਖਾਰੀ ਮੰਗਤਾ ਭੀ ਨਹੀ ਹੈ ਜੀ। ਯਥਾ:- (ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥) (੬੬੬)

ਮੋ ਸੋ ਨ ਦੀਨ, ਦਯਾਲ ਨ ਤੋ ਸਰ; ਮੋ ਸੋ ਅਗਯਾਨ, ਨ ਤੋ ਸੋ ਬਿਚਾਰੀ। ਦਾਸਨ ਦਾਸ ਜੈਸਾ ਦੀਨ ਆਤਰ ਦੁਖੀਆ ਨਹੀਂ ਹੈ ਜੀ। ਆਪ ਜੀ ਜੈਸਾ (ਦਇਆਲ) ਮੇਹਰਵਾਨ ਭੀ ਨਹੀਂ ਹੈ ਜੀ। ਯਥਾ:- (ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ; ਅਬ ਪਤੀਆਰੁ ਕਿਆ ਕੀਜੈ॥) (੬੯੪) ਤਥਾ:- ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥ ਦਾਸਨ ਦਾਸ ਜੈਸਾ (ਅਗਿਆਨੁ) ਗਿਆਨਹੀਣ, ਬੇਸਮਝ ਭੀ ਨਹੀਂ ਹੈ। ਅਤੇ ਆਪ ਜੀ ਜੈਸਾ (ਬਿਚਾਰੀ) ਵਿਚਾਰਵਾਨ ਗਿਆਨੀ ਨਹੀਂ ਹੈ ਜੀ। ਯਥਾ:-( ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥) (੬੯੬)

ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ; ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ। ਦਾਸਨ ਦਾਸ ਜੈਸਾ (ਪਤਿਤ) ਕਰਮਾਂ ਧਰਮਾਂ ਤੋਂ ਡਿੱਗਿਆ ਹੋਇਆ, ਅਪਵਿੱਤਰ ਨਹੀਂ ਹੈ। ਆਪ ਜੀ ਜੈਸਾ (ਪਾਵਨ) ਪਵਿੱਤਰ ਕਰਨ ਵਾਲਾ ਹੋਰ ਕੋਈ ਭੀ ਨਹੀਂ ਹੈ। ਦਾਸਨ ਦਾਸ ਜੈਸਾ(ਬਿਕਾਰੀ) ਐਬੀ ਮੰਦ ਕਰਮੀ ਕੋਈ ਨਹੀਂ ਹੈ। ਆਪ ਜੀ ਜੈਸਾ ਹੋਰ ਕੋਈ ਪਰਉਪਕਾਰੀ ਭੀ ਨਹੀ ਹੈ।

ਮੋਰੇ ਹੈ ਅਵਗੁਨ, ਤੂ ਗੁਨ ਸਾਗਰ; ਜਾਤ ਰਸਾਤਲ, ਓਟ ਤਿਹਾਰੀ॥ ੫੨੮॥ ਹੇ ਵਾਹਿਗੁਰੂ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਗੁਣਾਂ ਦੇ ਸਮੁੰਦਰ ਹੋਂ ਜੀ। ਅਤੇ ਦਾਸਨ ਦਾਸ ਵਿੱਚ ਸਾਰੇ ਹੀ ਔਗੁਣ ਹਨ। ਯਥਾ:- ਸਭਿ ਅਵਗਣ; ਮੈ ਗੁਣੁ ਨਹੀ ਕੋਈ॥ ਕਿਉ ਕਰਿ ਕੰਤ ਮਿਲਾਵਾ ਹੋਈ॥ (ਰਸਾਤਲ) ਨਰਕ ਨੂੰ ਜਾਂਦੇ ਹੋਏ ਦਾਸਨ ਦਾਸ ਨੂੰ ਇੱਕ ਆਪ ਜੀ ਦੀ ਹੀ ਓਟ ਹੈ ਜੀ। ਯਥਾ:- ਪ੍ਰਭ ਜੀ; ਤੇਰੀ ਓਟ ਗੁਸਾਈ॥)

ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸਾਜੇ ਨਿਵਾਜੇ ਬਖ਼ਸ਼ੇ ਗੁਰਮੁਖਿ ਪਿਆਰੇ ਸਚਿਆਰੇ, ਤਾਰੇ ਸ਼੍ਰੋਮਣੀ ਕਵੀ ਭਾਈ ਸੰਤੋਖ ਸਿੰਘ ਸਾਹਿਬ ਜੀ, ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪਰਮ ਪਵਿੱਤਰ ਸੱਚੇ ਚਰਨ ਕਮਲਾਂ ਨੂੰ ਪਕੜ ਕੇ ਮੁਆਫ਼ੀ ਮੰਗਦੇ ਹਨ।

੩੦੪. ਤੋ ਸੋ ਨਹੀਂ ਦਾਤਾ ਕੋਊ, ਮੋ ਸੋ ਨ ਭਿਖਾਰੀ ਦੀਨ; ਤੋ ਸੋ ਨ ਦਯਾਲੁ, ਦੁਖੀ ਮੋ ਸੋ ਨ ਅਲਾਈਏ। ਮੋ ਸੋ ਨਹੀਂ ਕ੍ਰਿਤਘਨ, ਤੋ ਸੋ ਉਪਕਾਰੀ ਨਾਂਹਿ; ਮੋ ਸੋ ਨ ਅਨਾਥ, ਨਾਥ ਤੋ ਸੋ ਨ ਬਤਾਈਏ। ਔਗੁਨੀ ਨ ਮੋ ਸੋ ਕੋਊ, ਗੁਨਵਾਨ ਤੋ ਸੋ ਨਹੀਂ; ਜਪ ਤਪ ਬ੍ਰਤ ਮੋ ਮੈ, ਏਕ ਨਹਿ ਪਾਈਏ। ਕਵਿ ਆਯੋ ਹੈ ਸ਼ਰਨ, ਗਹੇ ਧਾਇ ਕੈ ਚਰਨ; ਗੁਰੂ ਤਾਰਨ ਤਰਨ, ਨਿਜ ਹਾਥ ਦੈ ਬਚਾਈਏ॥ ੨੭॥

ਤੋ ਸੋ ਨਹੀਂ ਦਾਤਾ ਕੋਊ ਮੋ ਸੋ ਨ ਭਿਖਾਰੀ ਦੀਨ; ਤੋ ਸੋ ਨ ਦਯਾਲੁ, ਦੁਖੀ ਮੋ ਸੋ ਨ ਅਲਾਈਏ। ਮਹਾਨ ਕਵੀ ਜੀ ਕਬਿੱਤ ਉਚਾਰਦੇ ਹਨ:-ਹੇ ਵਾਹਿਗੁਰੂ ਧੰਨ ਸ੍ਰੀ ਗੁਰੂ ਗਰੰਥ ਸਾਹਿਬ ਜੀ! ਆਪ ਜੀ ਜੈਸਾ ਵੱਡਾ ਦਾਤਾ ਕੋਈ ਨਹੀਂ ਹੈ। ਯਥਾ:- ਜੈਸਾ ਤੂ ਤੈਸਾ ਤੁਹੀ; ਕਿਆ ਉਪਮਾ ਦੀਜੈ॥ ਦਾਸਨ ਦਾਸ ਦੇ ਸਮਾਨ (ਦੀਨ) ਗਰੀਬ ਭਿਖਾਰੀ ਭੀ ਕੋਈ ਨਹੀਂ ਹੈ ਜੀ। ਆਪ ਜੀ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ 'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹੋਂ ਜੀ। ਇਹ ਗੁਰਬਾਣੀ ਦੀ ਦਾਤ ਆਪ ਜੀ ਤੋਂ ਬਿਨਾ ਹੋਰ ਕੋਈ ਨਹੀਂ ਦੇ ਸਕਦਾ ਜੀ। ਇਸ ਕਰਕੇ ਆਪ ਜੀ ਦੇ ਸਮਾਨ ਦਾਤਾ ਹੋਰ ਕੋਈ ਭੀ ਨਹੀਂ ਹੈ ਜੀ। ਹੇ ਜੀਅ ਪ੍ਰਾਣ ਸੁਖਦਾਤੇ ਜੀ! ਦਾਸਨ ਦਾਸ ਆਪ ਜੀ ਤੋਂ ਨਿਮਖ ੨ ਬਲਿਹਾਰ ਜਾਂਦਾ ਹੈ ਜੀ। ਯਥਾ:-( ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ॥੧॥) (੨੦੩) ਆਪ ਜੀ ਜੈਸਾ ਦਿਆਲ ਹੋਰ ਕੋਈ ਨਹੀਂ। (ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ; ਅਬ ਪਤੀਆਰੁ ਕਿਆ ਕੀਜੈ॥) (੬੯੪) ਦਾਸਨ ਦਾਸ ਜੈਸਾ ਹੋਰ ਕੋਈ ਦੁਖੀ ਨਹੀਂ ਕਹੀਦਾ।

ਮੋ ਸੋ ਨਹੀਂ ਕ੍ਰਿਤਘਨ, ਤੋ ਸੋ ਉਪਕਾਰੀ ਨਾਂਹਿ; ਮੋ ਸੋ ਨ ਅਨਾਥ, ਨਾਥ ਤੋ ਸੋ ਨ ਬਤਾਈਏ। ਦਾਸਨ ਦਾਸ ਜੈਸਾ, ਆਪ ਜੀ ਦੇ ਕੀਤੇ ਉਪਕਾਰ ਨੂੰ ਭੁਲਾਉਣ ਵਾਲਾ ਹੋਰ ਕੋਈ ਅਕ੍ਰਿਤਘਣ ਨਹੀਂ ਹੈ। ਆਪ ਜੀ ਜੈਸਾ ਹੋਰ ਕੋਈ ਮਹਾਨ ਪਰਉਪਕਾਰੀ ਭੀ ਨਹੀਂ ਹੈ। ਜੋ ਦਾਸਨ ਦਾਸ ਨੂੰ ਸਿਮਰਨ ਗੁਰਬਾਣੀ ਪਦਾਰਥ ਸਤਿਕਾਰ ਪਿਆਰ ਦੇ ਕੇ ਪ੍ਰਤਿਪਾਲਦਾ ਹੋਵੇ। ਯਥਾ:- ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ॥) ਦਾਸਨ ਦਾਸ ਜੈਸਾ ਹੋਰ ਕੋਈ ਅਨਾਥ ਯਤੀਮ ਭੀ ਨਹੀਂ ਹੈ। ?ਹੇ ਨਮੋ ਨਾਥ ਨਾਥੇ॥) (ਨਮੋ ਨਾਥ ਪੂਰੇ॥) ? ਜੀਓ! ਆਪ ਜੀ ਜੈਸਾ ਨਾਥ ਮਾਲਕ ਸੁਆਮੀ ਖ਼ੁਦਾ ਵਾਹਿਗੁਰੂ ਜੀ ਹੋਰ ਕੋਈ ਭੀ ਨਹੀਂ ਕਹੀਦਾ ਜੀ। ਯਥਾ:- ਆਪਿ ਨਾਥੁ.ਨਾਥੀ ਸਭ ਜਾ ਕੀ; ਰਿਧਿ ਸਿਧਿ.ਅਵਰਾ ਸਾਦ॥

ਔਗੁਨੀ ਨ ਮੋ ਸੋ ਕੋਊ, ਗੁਨਵਾਨ ਤੋ ਸੋ ਨਹੀਂ; ਜਪ ਤਪ ਬ੍ਰਤ ਮੋ ਮੈ, ਏਕ ਨਹਿ ਪਾਈਏ। ਦਾਸਨ ਦਾਸ ਜੈਸਾ ਹੋਰ ਕੋਈ ਔਗੁਣ ਕਰਨ ਵਾਲਾ ਔਗੁਨੀ ਨਹੀਂ ਹੈ। ਯਥਾ:- ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ; ਤੇਤੇ ਅਉਗਣ ਹਮਾਰੇ॥ ਆਪ ਜੀ ਜੈਸਾ ਗੁਣਾ ਵਾਲਾ ਪਰਉਪਕਾਰੀ ਧੀਰਜਧਾਰੀ ਹੋਰ ਕੋਈ ਗੁਣਵਾਨ ਨਹੀਂ ਹੈ। ਯਥਾ:- ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ॥੫॥੨॥ ਆਪ ਜੀ ਨੂੰ ਜਪਣ ਰੂਪ ਜਪ ਅਤੇ ਗੁਰ ਸੇਵਾ; ਤਪਾਂ ਸਿਰਿ ਤਪੁ ਸਾਰੁ॥ ਅਨੁਸਾਰ ਆਪ ਜੀ ਦੀ ਸੇਵਾ ਕਰਨ ਰੂਪੀ ਤਪ, ਵਿਸ਼ੇ ਵਿਕਾਰਾਂ ਵੱਲੋਂ ਬ੍ਰਤ ਰੱਖਣ ਰੂਪੀ ਤਪ, ਵਿਸ਼ੇ ਵਿਕਾਰਾਂ ਵੱਲੋਂ ਬ੍ਰਤ ਰੱਖਣ ਰੂਪੀ ਬ੍ਰਤ ਸ਼ੁਭ ਗੁਣ ਦਾਸਨ ਦਾਸ ਵਿੱਚ ਇੱਕ ਵੀ ਨਹੀਂ ਪਾਈਦਾ। ਯਥਾ:- ਜਪੁ ਤਪੁ ਸੰਜਮੁ; ਧਰਮ ਨ ਕਮਾਇਆ॥ ਸੇਵਾ ਸਾਧ; ਨ ਜਾਨਿਆ ਹਰਿ ਰਾਇਆ॥

ਕਵਿ ਆਯੋ ਹੈ ਸ਼ਰਨ, ਗਹੇ ਧਾਇ ਕੈ ਚਰਨ; ਗੁਰੂ ਤਾਰਨ ਤਰਨ, ਨਿਜ ਹਾਥ ਦੈ ਬਚਾਈਏ॥ ੨੭॥ ਅਨਤ ਕਲਾਵਾਨ, ਪੂਰਨ ਭਗਵਾਨ, ਪੂਰਨ ਛਿਮਾਂ ਨਿਧਾਨ, ਸੱਚੇ ਸਤਿਗੁਰੂ

ਵਾਹਿਗੁਰੂ ਧੰਨ ਸ੍ਰੀ ਗੁਰੂ ਗਰੰਥ ਸਾਹਿਬ ਜੀਓ! ਦਾਸਨ ਦਾਸ ਕਵੀ ਸੰਤੋਖ ਸਿੰਘ ਜੀ ਵਿਕਾਰਾਂ ਦੀ ਅੱਗ 'ਚੋਂ ਭੱਜ ਕੇ ਆਪ ਜੀ ਦੀ ਸੱਚੀ ਸ਼ਰਨ ਆਇਆ ਹੈ। ਯਥਾ:- (ਸਰਨੀ ਆਇਓ ਨਾਥ ਨਿਧਾਨ॥) (੧੧੧੯) ਆਪ ਜੀ ਦੇ ਸੱਚੇ ਮਿੱਠੇ ਪਿਆਰੇ ਚਰਨ ਪਕੜਦਾ ਹੈ। ਤਾਰਨ ਲਈ (ਤਰਨ) ਜਹਾਜ਼ ਰੂਪ, ਹੇ ਤਰਨ ਤਾਰਨ ਸਤਿਗੁਰੂ ਸਾਹਿਬ ਜੀਓ! ਸੰਸਾਰ ਸਮੁੰਦਰ ਦੇ ਵਿਸ਼ੇ ਰੂਪੀ ਜਲ 'ਚ, ਡੁੱਬ ਰਹੇ ਆਪਣੇ ਗਰੀਬ ਬੱਚੇ ਨੂੰ ਆਪਣਾ ਹੱਥ ਦੇ ਕੇ ਭਾਵ ਆਪਣੇ ਹਸਤ ਕਮਲ ਨਾਲ, ਬਾਹੋਂ ਫੜ ਕੇ ਕੱਢ ਲਵੋਂ ਜੀ। ਯਥਾ :-ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥)

੩੦੫. ਚਰਨ ਸਰਨਿ ਗੁਰ, ਏਕ ਪੈਂਡਾ ਜਾਇ ਚਲ; ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ। ਏਕ ਬਾਰ, ਸਤਿਗੁਰ ਮੰਤ੍ਰ ਸਿਮਰਨ ਮਾਤ੍ਰ; ਸਿਮਰਨ ਤਾਹਿ, ਬਾਰੰਬਾਰ ਗੁਰ ਹੇਤ ਹੈ। ਭਾਵਨੀ ਭਗਤਿ ਭਾਇ, ਕਉਡੀ ਅਗ੍ਰਭਾਗ ਰਾਖੈ; ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ। ਸਤਿਗੁਰੁ ਦਇਆ ਨਿਧਿ ਮਹਿਮਾ ਅਗਾਧਿ ਬੋਧਿ; ਨਮੋ ਨਮੋ, ਨਮੋ ਨਮੋ, ਨੇਤਿ ਨੇਤਿ, ਨੇਤਿ ਹੈ॥ ੧੧੧॥

ਵਾਹਿਗੁਰੂ ਗੁਰਮੁਖਿ ਮਹਾਂਪੁਰਸ਼ ਧੰਨ ਬਾਬਾ ਈਸਰਦਾਸ ਜੀ ਦੇ ਅਤੀ ਪਿਆਰੇ ਸਚਿਆਰੇ ਸਪੂਤ ਗੁਰਮੁਖਿ ਸਨਮੁਖ ਗੁਰੂ ਭਗਤ ਪੂਰਨ ਬ੍ਰਹਮਗਿਆਨੀ ਸਰਬ ਗੁਣ ਸਪੰਨ ਧੰਨ ਭਾਈ ਗੁਰਦਾਸ ਸਾਹਿਬ ਜੀ ੧੧੧ ਵੇਂ ਕਬਿੱਤ 'ਚ ਖੰਡ ਬ੍ਰਹਮੰਡ ਦੇ ਕਰਤੇ, ਉਧਾਰਣਹਾਰ ਪਾਲਣਹਾਰ ਵਾਹਿਗੁਰੂ ਕਰਤਾਰ ਧੰਨ ਨਿਰੰਕਾਰ ਪਰਮ ਪੂਜਨੀਕ ਜੀਅ ਪ੍ਰਾਣ ਦੇ ਪਿਆਰੇ ਸੱਚੇ ਸਤਿਗੁਰਾਂ ਦੀ ਅਗਮ ਅਪਾਰ ਮਹਿਮਾਂ ਇਉਂ ਫ਼ੁਰਮਾਉਂਦੇ ਹਨ:-

ਚਰਨ ਸਰਨਿ ਗੁਰ, ਏਕ ਪੈਂਡਾ ਜਾਇ ਚਲ; ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ। ਜਿਹੜਾ ਗੁਰੂ ਪਿਆਰਾ ਸਨੇਹੀ ਸਿੱਖ ਪਰਮ ਪੂਜਨੀਕ ਸੱਚੇ ਸਤਿਗੁਰਾਂ ਦੀ ਸੱਚੀ ਸੁੱਚੀ ਉੱਚੀ ਪਿਆਰੀ ਚਰਨ ਸ਼ਰਨ 'ਚ ਸ਼ਰਧਾ ਭਾਵਨੀ ਨਾਲ ਇੱਕ ਕਦਮ ਚਲ ਕੇ ਜਾਂਦਾ ਹੈ। ਗੁਰੂ ਪਰਮੇਸਰ ਜੀ ਉਸ ਨੂੰ ਕਰੋੜਾਂ ਕਦਮ ਅੱਗੇ ਹੋ ਕੇ ਲੈਣ ਆਉਂਦੇ ਹਨ, ਭਾਵ ਅਸੰਖ ਦਾਤਾਂ ਬਖਸ਼ਦੇ ਹਨ। ਪ੍ਰੇਮ ਬੇਨਤੀ :- ਇਹ ਜੀਵ ਅੰਧਾ ਗੁੰਗਾ ਪਿੰਗਲਾ ਕੀਟ ਕਿਰਮ ਅਕਿਰਤਘਣ ਹੰਕਾਰੀ ਵਿਕਾਰੀ ਵਿਛੜਕੇ ਕਾਲ਼ਾ ਕੋਲਾ ਬਣਿਆ ਹੈ। ਇਸ ਨੂੰ ਮੇਲਣ ਲਈ ਗੁਰੂ ਪਰਮੇਸਰ ਜੀ ਉੱਬਲਦੀ ਦੇਗ 'ਚ ਬੈਠ ਰਹੇ ਹਨ। ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿਲਾਂ ਵਿਚਕਾਰ ਬੈਠ ਰਹੇ ਹਨ। ਸਰਵੰਸ ਕੁਰਬਾਨ ਕਰ ਰਹੇ ਹਨ। ਆਪ ਜੀ ਨੇ ਸਭ ਕੁੱਝ ਸਰਬੱਤ ਦੇ ਭਲੇ ਲਈ ਕੁਰਬਾਨ ਕੀਤਾ ਹੈ। ਅਮੋਲ ਕੀਮਤੀ ਗੁਰੂ ਇਤਹਾਸ ਗੁਰਬਾਣੀ ਬਖ਼ਸ਼ੀ ਹੈ। ਇੱਕ ਕਦਮ ਗੁਰੂ ਪਰਮੇਸਰ ਜੀ ਵੱਲ ਚੱਲਣ ਵਾਂਗ ਜਦੋਂ ਪ੍ਰੇਮੀ ਇੱਕ ਵਾਰ ਵਾਹਿਗੁਰੂ ਕਹਿੰਦਾ ਹੈ, ਤਦੋਂ ਗੁਰੂ ਗਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਪ੍ਰੇਮੀ ਦੇ ਦਿਲ ਦਿਮਾਗ 'ਚ ਗੁਰਬਾਣੀ ਭੇਜ ਕੇ ਵਿਸਮਾਦ ਇਕਾਗਰ ਕਰ ਦਿੰਦੇ ਹਨ। ਗੁਰੂ ਪਰਮੇਸਰ ਜੀ ਬਖ਼ਸ਼ਿਸ਼ਾਂ ਦੇ ਭੰਡਾਰੇ ਹਨ। ਇਹ ਬਖ਼ਸ਼ਿਸ਼ ਭਾਈ ਸਾਹਿਬ ਜੀ 'ਤੇ ਹੋਈ ਹੈ। ਗੁਰੂ ਪਰਮੇਸਰ ਜੀ ਦਾ ਪ੍ਰਤਾਪ ਭਾਈ ਸਾਹਿਬ ਜੀ ਦੇ ਰੋਮ ੨ 'ਚ ਰਚਿਆ ਹੋਇਆ ਹੈ।

ਏਕ ਬਾਰ, ਸਤਿਗੁਰ ਮੰਤ੍ਰ ਸਿਮਰਨ ਮਾਤ੍ਰ; ਸਿਮਰਨ ਤਾਹਿ, ਬਾਰੰਬਾਰ ਗੁਰ ਹੇਤ ਹੈ। ਜਿਹੜਾ ਗੁਰੂ ਪ੍ਰੇਮੀ ਸ਼ਰਧਾ ਪ੍ਰੇਮ ਇਕਾਗਰਤਾ ਸਹਿਤ ਇੱਕ ਚਿੱਤ ਹੋ ਕੇ ਇੱਕ ਵਾਰ ਵੀ ਗੁਰੂ ਪਰਮੇਸਰ ਜੀ ਦੇ ਬਖ਼ਸ਼ੇ ਗੁਰਸਬਦ ਗੁਰ ਮੰਤਰ ਦੇ ਸਿਮਰਨ ਮਾਤ੍ਰ 'ਚ ਜੁੜਦਾ ਹੈ। ਗੁਰੂ ਪਰਮੇਸਰ ਜੀ, ਆਪਣੇ ਉਸ ਪਿਆਰੇ ਨੂੰ ਅਨੰਤ ਵਾਰ ਪਿਆਰ ਨਾਲ ਯਾਦ ਕਰਦੇ ਹਨ। ਯਥਾ:- ਨਾਨਕ.ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ॥੧॥

ਭਾਵਨੀ ਭਗਤਿ ਭਾਇ, ਕਉਡੀ ਅਗ੍ਰਭਾਗ ਰਾਖੈ; ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ। ਜਿਹੜਾ ਗੁਰੂ ਪ੍ਰੇਮੀ ਸਿੱਖ ਪ੍ਰੇਮਾ ਭਗਤੀ ਅਤੇ ਪੂਰਨ ਸਿਦਕ ਨਾਲ, ਗੁਰੂ ਪਰਮੇਸਰ ਜੀ ਦੇ ਅੱਗੇ ਇੱਕ ਕੌਡੀ ਵੀ ਰੱਖਦਾ ਹੈ। ਗੁਰੂ ਪਰਮੇਸਰ ਜੀ ਆਪਣੇ ਪਿਆਰੇ ਨੂੰ ਪ੍ਰੇਮਾ ਭਗਤੀ ਨਾਮ ਦੇ ਸਾਰੇ ਖਜ਼ਾਨੇ ਦਾਨ ਦੇ ਦਿੰਦੇ ਹਨ।

ਸਤਿਗੁਰੁ ਦਇਆ ਨਿਧਿ, ਮਹਿਮਾ ਅਗਾਧਿ ਬੋਧਿ; ਨਮੋ ਨਮੋ, ਨਮੋ ਨਮੋ, ਨੇਤਿ ਨੇਤਿ, ਨੇਤਿ ਹੈ॥ ੧੧੧॥ ਵਾਹਿਗੁਰੂ ਸਤਿਗੁਰੂ ਪਰਮੇਸਰ ਜੀ ਸਰਬੱਤ ਦਾ ਭਲਾ ਕਰਨ ਲਈ ਦਇਆ ਦੇ (ਨਿਧਿ) ਖ਼ਜ਼ਾਨੇ, ਭੰਡਾਰੇ

ਹਨ। ਉਨ੍ਹਾਂ ਦੀ ਮਹਿਮਾ (ਬੋਧਿ) ਗਿਆਨ ਸੋਝੀ (ਅਗਾਧਿ) ਅਤ ਡੂੰਘੀ ਬੇਹਾਥ ਸਮਝ ਸੋਝੀ ਤੋਂ, ਪਰੇ ਤੋਂ ਪਰੇ ਹੈ। ਐਸੇ ਗੁਰੂ ਪਰਮੇਸਰ ਜੀ ਨੂੰ (ਨੇਤਿ) ਬੇਅੰਤ ਵਾਰੀ ਨਮਸਕਾਰ (ਨੇਤਿ) ਬੇਅੰਤ ਵਾਰੀ ਨਮਸਕਾਰ, (ਨੇਤਿ) ਬੇਅੰਤ ਵਾਰੀ ਨਮਸਕਾਰ ਹੈ। ਅਥਵਾ:- ਮਨ ਕਰਕੇ ਨਮਸਕਾਰ, ਰੋਮ ੨ ਕਰਕੇ ਨਮਸਕਾਰ, ਬਾਣੀ ਕਰਕੇ ਨਮਸਕਾਰ ਨਮਸਕਾਰ ਹੈ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਹਿ।

# ਪੂਜਾ ਦਾ ਧਾਨ ਜ਼ਹਿਰ ਹੈ ਪ੍ਰਕਰਨ
# ਗੁਰਪ੍ਰਸਾਦਿ ਅਰੰਭ:-

੧.ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਪੰਜਵੇਂ, ਮਹੱਲੇ ਨੌਵੇਂ ਜੀ ਦੀ ਅਦੁਤੀ ਸ਼ਹੀਦੀ ਜਾਪ ਪ੍ਰਸੰਗ:-

ਪੂਜਾ ਦੇ ਧਨ ਨੂੰ ਅੰਮ੍ਰਿਤ ਬਨਾਉਣ ਲਈ ਸੁਆਸ ੨ ਵਾਹਿਗੁਰੂ ੨ ਜਪਦਿਆਂ, ਗੁਰੂ ਜੀ, ਗੁਰੂ ਪਿਆਰਿਆਂ ਜੀ ਦੀ ਕੁਰਬਾਨੀ ਕਮਾਈ ਧਿਆਨ 'ਚ ਲਿਆਉਣੀ, ਵਾਹਿਗੁਰੂ ਜੀ ਦਾ ਅਰਥ ਕੁਰਬਾਨੀ ਸਮਝਣਾ:-ਵੱਢੀ ਦੀ ਮਾਇਆ ਭੀ ਜ਼ਹਿਰ ਹੈ, ਭੁੱਲ ਕੇ ਭੀ ਨਾ ਲਵੋ ਜੀ ਪਿਆਰੇ। ਨਾਨਕ ਦਾਸ; ਸਦਾ ਕੁਰਬਾਨੀ॥ ਅਨੁਸਾਰ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ

ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼ ਅੰਦਰ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸ੍ਰਬੱਤ ਦੇ ਭਲੇ ਹਿਤ, ਹੁਣ ਵਾਹਿਗੁਰੂ ੩ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਹੁਣ ਬੈਠ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਦੇ ਅੱਖਰ ੨ ਨੂੰ, ਵਾਹਿਗੁਰੂ ਮੰਨ ਕੇ ਸ੍ਰਬੱਤ ਦੇ ਭਲੇ ਹਿਤ, ਵਾਹਿਗੁਰੂ ੩ ਜਪ ਰਹੇ ਹਨ। ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਆਪਣੇ ਸੀਸ ਸਾਹਿਬਜੀ ਨੂੰ, ਧਰਮ ਹਿਤ ਹੁਣ ਕੁਰਬਾਨ ਕਰ ਰਹੇ ਹਨ। ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬਜੀ ਧੰਨ ਹਨ, ਆਪਜੀ ਦੇ ਸ਼ਹੀਦ ਹੋਏ ਪਰਮਪਵਿੱਤ੍ਰ ਸੀਸ ਸਾਹਿਬਜੀ, ਦਾਸਨ ਦਾਸ ਦੇ ਸੀਸ'ਤੇ ਹੁਣ ਸਜ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਜੀ ਧੰਨ ਹਨ! ਪਰਮਪੂਜਨੀਕ ਅਪਨੇ ਮਾਤਾ ਪਿਤਾ ਅਤੇ ਚਾਰੇ ਸਾਹਿਬਜ਼ਾਦੇ, ਸਿੰਘ ਸਿੰਘਣੀਆਂ ਖ਼ਜ਼ਾਨੇ ਅਪਨਾ ਆਪ ਹੁਣ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬਜੀ ਧੰਨ ਹਨ!ਪਰਮਪੂਜਨੀਕ ਪਰਮਪਵਿੱਤ੍ਰ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ ਅੰਮ੍ਰਿਤ ਗੁਰਬਾਣੀ ਭੇਜ ਕੇ, ਪ੍ਰੇਮੀਆਂ ਦੇ ਰੋਮ ੨'ਚ ਵਸ ਕੇ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿਮਰਨ ਬਖ਼ਸ਼ ਕੇ, ਨਿਹਾਲ ਕਰਦੇ ਰਹਿੰਦੇ ਹਨ।

ਪਾਪੀ ਜਹਾਂਗੀਰ ਦੇ ਇਸ਼ਾਰੇ ਨਾਲ ਪਾਪੀ ਚੰਦੂ ਕੁੱਝ ਸਿਪਾਹੀਆਂ ਨਾਲ, ਸਤਿਗੁਰੂ ਸਾਹਿਬਜੀ ਨੂੰ ਕਚਹਿਰੀ ਤੋਂ ਆਪਣੇ ਘਰੇ ਲੈ ਆਇਆ। ਜੋ ਪੰਜ ਮਹਾਂਪੁਰਸ਼ ਮਹਾਰਾਜ ਜੀ ਦੇ ਨਾਲ ਸਨ, ਉਨ੍ਹਾਂ ਨੂੰ ਡਿਉੜੀ'ਚ ਰੱਸਿਆਂ ਨਾਲ ਬੰਨ੍ਹ ਦਿਤਾ। ਸਤਿਗੁਰੂ ਸਾਹਿਬਜੀ ਅੰਦਰ ਵੱਖਰੇ ਸਜ ਗਏ। ਵਾਹਿਗੁਰੂ ਮਹੱਲਾ ਪੰਜਵਾਂ ਜੀ ਸ਼ਹੀਦੀ ਦੇਣ ਤੋਂ ਪਹਿਲਾਂ, ਪਾਪੀ ਚੰਦੂ ਦੇ ਘਰੇ ਭੁੱਖ ਉਨੀਂਦ੍ਰਾ ਤ੍ਰੇਹ ਕਸ਼ਟ ਸਹਾਰ ਰਹੇ ਸਨ। ਚੰਦੂ ਨੇ ਕਿਹਾ, "ਆਪ ਜੀ ਜਹਾਂਗੀਰ ਦੇ ਸਾਰੇ ਹੁਕਮ ਪ੍ਰਵਾਨ ਕਰ ਲਵੋ। ਜਹਾਂਗੀਰ ਦਾ ਇਤਰਾਜ਼ ਹੈ, ਕਿ ਆਪ ਜੀ ਸਤਿਗੁਰੂ ਗ੍ਰੰਥ ਸਾਹਿਬਜੀ'ਚ, ਮੁਹੰਮਦ ਸਾਹਿਬਜੀ ਦੀ ਸਿਫ਼ਤ ਕਿਉਂ ਨਹੀਂ ਲਿਖੀ?ਮੇਰੀ ਸਿਫ਼ਤ ਭੀ ਲਿਖਣੀ ਸੀ। ਹਿੰਦੂਆਂ ਸਿੱਖਾਂ ਨੂੰ ਮੁਸਲਮਾਨ ਬਨਣ ਨੂੰ ਕਹੋ, ਬਾਦਸ਼ਾਹ ਦੇ ਅਨੁਸਾਰੀ ਹੋਵੋ। "ਗੁਰੂ ਸਾਹਿਬਜੀ ਨੇ ਫ਼ੁਰਮਾਇਆ, "ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥) ਹਉ ਆਪਹੁ, ਬੋਲਿ ਨ ਜਾਣਦਾ; ਮੈ

ਕਹਿਆ ਸਭੁ ਹੁਕਮਾਉ ਜੀਉ॥ ਅਨੁਸਾਰ ਪ੍ਰਮਾਤਮਾਜੀ ਨੇ ਆਪਣੇ ਹੁਕਮ ਅਨੁਸਾਰ ਸੁੰਤਤ੍ਰ ਧੁਰ ਕੇ ਗੁਰਬਾਣੀਜੀ, ਸਤਿਗੁਰੂ ਸਾਹਿਬਾਨਜੀ ਅਤੇ ਦਾਸਨ ਦਾਸ ਤੋਂ ਉਚਰਵਾਏ ਹਨ। ਇਸ ਲਈ ਦਾਸਨਦਾਸ ਜਾਂ ਕੋਈ ਭੀ ਵਾਹਿਗੁਰੂਜੀ ਦੀ ਗੁਰਬਾਣੀ ਦੀ ਇੱਕ ਲਗ ਮਾਤ੍ਰ ਭੀ ਘੱਟ ਵੱਧ ਨਹੀਂ ਕਰ ਸਕਦਾ। ਆਪ ਜੀ ਮੁਸਲਮਾਨ ਬਨਣ ਨੂੰ ਕਹਿੰਦੇ ਹੋਂ, ਗੁਰਬਾਣੀ'ਚ ਪਰਮਪੂਜਨੀਕ ਸਤਿਗੁਰੂ ਸਾਹਿਬਾਨਜੀ ਨੇ ਸਹੀ ਮੁਸਲਮਾਨ ਬਨਣ ਦੇ ਗੁਣ ਦੱਸੇ ਹਨ। ਮੁਸਲਮਾਣੁ; ਮੋਮ ਦਿਲਿ ਹੋਵੈ॥ ਨਿਵਾਜਾਂ ਬਾਰੇ ਭੀ ਦੱਸਿਆ ਹੈ, ਪੰਜਿ ਨਿਵਾਜਾ. ਵਖਤ ਪੰਜਿ; ਪੰਜਾ ਪੰਜੇ ਨਾਉ॥ ਪਹਿਲਾ ਸਚੁ.ਹਲਾਲ ਦੁਇ; ਤੀਜਾ.ਖੈਰ ਖੁਦਾਇ॥ ਚਉਥੀ. ਨੀਅਤਿ ਰਾਸਿ ਮਨੁ; ਪੰਜਵੀ. ਸਿਫਤਿ ਸਨਾਇ॥ ਸੱਚੇ ਅਕਾਲ ਪੁਰਖੁ ਖ਼ੁਦਾ ਜੀ ਨੇ ਬੰਦੇ ਨੂੰ ਜਿਵੇਂ ਪੈਦਾ ਕੀਤਾ ਹੈ, ਤਿਵੇਂ ਸਤਿਗੁਰੂ ਸਾਹਿਬਾਨਜੀ ਦਾ ਇਹ ਕੁਦਰਤੀ ਸੱਚਾ ਅਟੱਲ ਗੁਰਮਤਿ ਨਾਮ ਧਰਮ ਹੈ। ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥ (੫੪੮) ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਇਸ ਨੂੰ ਉਸਤਰੇ ਕੈਂਚੀ ਨਾਲ ਨਹੀਂ ਬਣਾਇਆ। ਇਸ ਦੇ ਬਾਰੇ ਦਾਸਨਦਾਸ ਪੂਰਨ ਪ੍ਰਪੱਕ ਦ੍ਰਿੜ ਹੈ। "ਚੰਦੂ ਕਿਹਾ, "ਜੇ ਨਹੀਂ ਮੰਨਦੇ, ਤਾਂ ਬਾਦਸ਼ਾਹ ਦਾ ਹੁਕਮ ਹੈ ਕਿ ਦੋ ਲੱਖ ਰੁਪੈ ਜ਼ੁਰਮਾਨਾ ਦਿਉ। "ਸਤਿਗੁਰੂਜੀ ਨੇ ਕਿਹਾ, "ਸਤਿਸੰਗਤਜੀ ਦੀ ਗਾੜ੍ਹੇ ਪਸੀਨੇ ਦੀ ਕਮਾਈ ਹੈ। ਸੋ ਇਹ ਜ਼ੁਰਮਾਨਾ ਭੀ ਦਾਸ ਨਹੀਂ ਦੇ ਸਕਦਾ, ਸੰਗਤਜੀ ਦੀ ਕਮਾਈ ਨੂੰ ਸਤਿਸੰਗਤਜੀ ਦੇ ਲੇਖੇ ਹੀ ਲਾਇਆ ਜਾਂਦਾ ਹੈ। ਸਤਿਸੰਗਤਜੀ ਦੀ ਮਾਇਆ ਨੂੰ ਦਾਸ ਨਹੀਂ ਵਰਤ ਸਕਦਾ। "

੨.ਸ੍ਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ ਨਮਸਕਾਰ ਸਾਖੀ ਪਰਮਪੂਜਨੀਕ ਵਾਹਿਗੁਰੂ, ਬਾਲਾਨ ਬਾਲ॥) ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਪਰਮਪੂਜਨੀਕ ਵਾਹਿਗੁਰੂ ਮੀਰੀ ਪੀਰੀ ਦੇ ਮਾਲਕ, ਸਤਿਗੁਰੂ ਹਰਿਗੋਬਿੰਦ ਸਾਹਿਬ ਮਹਾਰਾਜਜੀ ਨੇ, ਪਿੰਡ ਲਧਾਈਕੇ(ਮੋਗੇ) ਵਿਖੇ, ਪਰਮਪਵਿੱਤ੍ਰ ਸ਼ੁਭ ਸੱਚੇ ਪਿਆਰੇ ਚਰਨਕਮਲ ਪਾਏ। ਭਾਰੀ ਫਣ ਵਾਲਾ ਇੱਕ ਸੱਪ ਆਇਆ। ਭਾਈ ਬਿਧੀਚੰਦ ਸਾਹਿਬਜੀ ਨੇ ਕਿਹਾ, "ਹੇ ਸੱਚੇ ਪਾਤਿਸਾਹਜੀ!ਪਾਸੇ ਕਰ ਦੇਈਏ। "ਗੁਰ ਨਾਨਕ ਦੇਵ ਗੋਵਿੰਦ ਰੂਪ॥ ਸਤਿਗੁਰੂ ਸਾਹਿਬਜੀ ਨੇ ਫ਼ੁਰਮਾਇਆ, "ਸ਼ਰਨ ਆ ਰਿਹਾ ਹੈ। "ਨੇੜੇ ਆਉਣ ਤੋਂ ਸਤਿਗੁਰੂ ਸਾਹਿਬਜੀ ਨੇ ਉਸ ਦੀ ਕਲਿਆਣ ਲਈ ਪਰਮਪਵਿੱਤ੍ਰ ਨਿਰੰਕਾਰ ਸਰੂਪ ਗੁਰਬਾਣੀ ਜੀ ਉਚਾਰੇ। ਸੁਣ ਕੇ ਸ੍ਰੀਰ ਫੁੱਟਣ ਤੋਂ ਚੜ੍ਹਾਈ ਕਰ ਗਿਆ, ਸਾਰੇ ਸ੍ਰੀਰ'ਚ ਕੀੜੇ ਪਏ ਹੋਏ ਸਨ। ਉਸ'ਚੋਂ ਪਖੰਡੀ ਰੂਹ ਨਿਕਲੀ, ਭਾਈ ਬਿਧੀਚੰਦ ਸਾਹਿਬਜੀ ਨੇ ਪੁੱਛਿਆ, "ਹੇ ਮਹਾਰਾਜ ਸਾਹਿਬਜੀ!ਇਹ ਕੀ ਹੈ?"ਮਹਾਰਾਜਜੀ ਨੇ ਉਸ ਪਖੰਡੀ ਰੂਹ ਨੂੰ ਕਿਹਾ, "ਤੂੰ ਹੀ ਆਪਣੀ ਹਾਲਤ ਦੱਸ?"ਉਸ ਨੇ ਕਿਹਾ, "ਹੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸਾਹਿਬਜੀ!ਮੈਂ ਆਪਣੇ ਆਪ ਨੂੰ ਰੱਬ ਕਹਾਉਂਦਾ ਸਾਂ। ਮੇਰੇ ਅੰਦਰੋਂ ਮਾਇਆ ਦਾ ਮੋਹ ਨ ਛੁੱਟਿਆ। ਮੈਂ ਹੰਕਾਰੀ ਵਿਕਾਰੀ ਪੂਜਾ ਦਾ ਧਾਨ ਖਾ ੨ ਕੇ ਗਲ਼ ਗਿਆ, ਭਜਨ ਸਿਮਰਨ ਨ ਕੀਤਾ, ਭੋਲ਼ੇ ਲੋਕਾਂ ਨੂੰ ਮਗਰ ਲਾ ਕੇ ਠੱਗਦਾ ਰਿਹਾ, ਕਿ ਮੈਂ ਤੁਹਾਡੀ ਕਲਿਆਣ ਕਰਾਂਗਾ। "ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ;

ਵਲਿ ਵਲਿ ਅਉਤਰੈ॥ ਅਨੁਸਾਰ"ਮੈਂ ਮਰ ਕੇ ਸੱਪ ਬਣਿਆ। ਮੇਰੇ ਚੇਲੇ ਕੀੜੇ ਬਣ ਕੇ, ਮੇਰਾ ਮਾਸ ਖਾਣ ਲੱਗੇ, ਕਿਉਂਕਿ ਦਾਸਨ ਦਾਸਇਨ੍ਹਾਂ ਨਾਲ ਛਲ ਕਰਕੇ ਇਨ੍ਹਾਂ ਦੇ ਪਦਾਰਥ ਛਕੇ ਸਨ। ਹੇ ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ !ਹੁਣ ਆਪਜੀ ਨੇ ਅਤਿਅੰਤ ਹੀ ਕ੍ਰਿਪਾ ਕਰਕੇ, ਸਾਚਾ ਸਾਹਿਬੁ, ਸਦ ਮਿਹਰਵਾਣ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਹੋਈ ਸਰਬ ਕਲਿਆਣ॥ ਅਨੁਸਾਰ ਪਰਮਪਵਿੱਤ੍ਰ ਗੁਰਬਾਣੀ ਸੁਣਾ ਕੇ, ਦਾਸਨ ਦਾਸ ਗ੍ਰੀਬ ਦੀ ਕਲਿਆਣ ਕੀਤੀ ਹੈ। ਆਪ ਜੀ, ਦਲ ਭੰਜਨ ਗੁਰੁ ਸੂਰਮਾ; ਵਡ ਜੋਧਾ ਬਹੁ ਪਰਉਪਕਾਰੀ। ਹੋਂਜੀ। "ਵਾਹਿਗੁਰੂ ਗੁਰੂ ਪ੍ਰਮੇਸਰਜੀ ਨੇ ਕੀੜਿਆਂ ਦੀ ਭੀ ਕਲਿਆਣ ਕੀਤੀ। ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ ਜਿੰਦ ਜਾਨ ਤੋਂ ਪਿਆਰੇ ਪ੍ਰੇਮੀ ਸਿੱਖਾਂ ਨੂੰ ਸ਼ੁਭ ਸੱਚੀ ਸੁੱਚੀ ਉੱਚੀ ਸਿੱਖਿਆ ਬਖ਼ਸ਼ੀ, ਕਿ ਜੋ ਭਜਨ ਸਿਮਰਨ ਕਰਕੇ, ਜੀਵਣ ਉੱਚਾ ਮਨ ਨੀਵਾਂ ਨਹੀਂ ਕਰਦੇ, ਸਗੋਂ ਵੱਡੇਪੁਣੇ ਦਾ ਮਾਨ ਕਰਦੇ ਹਨ, ਉਨ੍ਹਾਂ ਦੀ ਇਹੋ ਜਿਹੀ ਹੀ ਮੰਦੀ ਹਾਲਤ ਹੁੰਦੀ ਹੈ। ਹੁਣ ਇੱਥੇ ਪਰਮਪੂਜਨੀਕ ਪਰਮਪਵਿੱਤ੍ਰ ਅਸਥਾਨ, ਗੁਰਦੁਆਰਾ ਸ੍ਰੀ ਕਲਿਆਣਸਰ ਸਾਹਿਬਜੀ ਸੁੰਦਰ ਦਰਸ਼ਨ ਬਖ਼ਸ਼ ਰਹੇ ਹਨ।

੩.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰਾਂ ਦੇ ਦਿਲ ਜਾਨ ਪਰਮ ਪਿਆਰੇ ਸਤਿਕਾਰੇ ੨੪ ਸ਼ਹੀਦਾਂ ਦੀ ਸ਼ਹੀਦੀ ਦਾ ਪੂਰਨ ਵੈਰਾਗਮਈ ਧਿਆਨ। ਸੱਚੇ ਸਤਿਗੁਰਾਂ ਦੇ ਦਿਲ ਜਾਨ ਪਰਮ ਪਿਆਰੇ ਸਤਿਕਾਰੇ ਸ਼ਹੀਦ, ਹਮੇਸ਼ਾ ਹੀ ਪਰਮਪਵਿੱਤ੍ਰ ਸ਼ੁਭ ਸੱਚੀ ਗੁਰ ਸੇਵਾ ਕਰਨ ਦਾ ਉਤਸ਼ਾਹ ਬਖ਼ਸ਼ਦੇ ਹਨ, ਗੁਰੂ ਜੀ ਦੀ ਪੂਜਾ ਦੀ ਮਾਇਆ ਦੀ ਗ਼ਲਤ ਵਰਤੋਂ ਤੋਂ ਵਰਜਦੇ ਹਨ। ਪਰਮਪੂਜਨੀਕ ਸ਼ਹੀਦਾਂ ਦੀ ਸ਼ਹੀਦੀ ਦੇ ਦ੍ਰਿਸ਼ ਨੂੰ ਵਰਤਮਾਨ ਸਮੇਂ'ਚ ਵਰਤਦਾ ਜਾਣ ਕੇ, ਦਿਮਾਗ਼'ਚ ਤੱਕਣਾ, ਇਸ ਤਰ੍ਹਾਂ ਅਭਿਆਸ ਕਰਕੇ, ਦਿਮਾਗ਼'ਚ ਤੱਕਣਾ ਨਮਸਕਾਰਨਾ, ਕੁਰਬਾਨੀ ਬਹੁਤ ਹੀ ਵੱਡੀ ਹੈ, ਨਮਸਕਾਰ ਹੀ ਨਮਸਕਾਰ। ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂਜੀ ਦੇ ਅਰਥ:-[੧]ਪਰਮਪੂਜਨੀਕ ਗੁਰਮੁਖਿ ਧੰਨ ਬਾਬਾ ਦੀਪਸਿੰਘ ਸਾਹਿਬਜੀ !ਹੁਣ ਆਪਣਾ ਸੀਸ ਤਲੀ'ਤੇ ਰੱਖ ਕੇ, ਮੱਚਦੇ ਧਰਮ ਜੁੱਧ'ਚ, ਸ੍ਰੀ ਹਰਿਮੰਦਰ ਸਾਹਿਬਜੀ'ਤੇ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ੨ ਕਰ ਰਹੇ ਹਨ।

[੨]ਧੰਨ ਬਾਬਾ ਮਨੀਸਿੰਘ ਸਾਹਿਬਜੀ !ਪਰਮਪੂਜਨੀਕ ਸਤਿਗੁਰੂ ਸਾਹਿਬਾਨਜੀ ਦੇ ਪਿਆਰ ਸਤਿਕਾਰ ਸਿਮਰਣ'ਚ ਲੀਣ ਹੁਣ ਬੈਠ ਰਹੇ ਹਨ, ਜ਼ਾਲਮ ਹੁਣ ਆਪਜੀ ਦਾ ਬੰਦ ੨ ਕੱਟ ਰਹੇ ਹਨ।

[੩]ਧੰਨ ਬਾਬਾ ਮੋਤੀ ਮੈਹਰਾ ਜੀ !ਸੱਚੇ ਸਤਿਗੁਰਾਂ ਦੇ ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ, ਛੋਟੇ ਸਾਹਿਬਜ਼ਾਦਿਆਂ ਨੂੰ, ਜ਼ਾਲਮਾਂ ਤੋਂ ਚੋਰੀ ਦੁੱਧ ਪਿਆ ਰਹੇ ਹਨ, ਮੋਤੀ ਮੈਹਰੇ ਜੀ ਨੂੰ ਪ੍ਰਵਾਰ ਸਮੇਤ, ਜ਼ਾਲਮ ਹੁਣ ਕੋਹਲੂ'ਚ ਪੀੜ ਰਹੇ ਹਨ।

[੪]ਧੰਨ ਬਾਬਾ ਜੋਰਾਵਰਸਿੰਘ ਸਾਹਿਬਜੀ.ਧੰਨ ਬਾਬਾ ਫ਼ਤੇਹਸਿੰਘ ਸਾਹਿਬਜੀ ! ਜਿਉਂਦਿਆਂ ੨ ਨੂੰ ਹੀ, ਸਰਹਿੰਦ ਵਿਖੇ, ਜ਼ਾਲਮ ਜ਼ੁਲਮੀ ਕੰਧ ਦੀ ਨੀਂਹ'ਚ, ਹੁਣ ਖੜ੍ਹੇ ਕਰਕੇ, ਉੱਪਰ ਕੰਧ ਚਿਣ ਰਹੇ ਹਨ। ਵੇਪਰਵਾਹੀ ਨਾਲ ਜੈਕਾਰੇ ਗਜਾਉਂਦਿਆਂ ਦੇ, ਸੀਸ ਉਤਾਰੇ ਜਾ ਰਹੇ ਹਨ।

[੫]ਧੰਨ ਬਾਬਾ ਟੋਡਰਮੱਲ ਸਾਹਿਬਜੀ !ਪਰਮਪੂਜਨੀਕ ਬ੍ਰਿਧ ਮਾਤਾ ਗੁਜਰੀ ਕੌਰ ਜੀ, ਛੋਟੇ

ਸਾਹਿਬਜ਼ਾਦਿਆਂ ਜੀ ਦੇ ਸਤਿਕਾਰ ਸਸਕਾਰ ਲਈ, ਖੜੀਆਂ ਮੋਹਰਾਂ ਵਿਛਾ ਕੇ, ਉਨ੍ਹਾਂ ਦਾ ਹੁਣ ਸਸਕਾਰ ਕਰ ਰਹੇ ਹਨ।

[੬]ਧੰਨ ਸ਼ਹੀਦ ਬਾਬਾ ਸੁੱਖਾਸਿੰਘ, ਬਾਬਾ ਮਹਿਤਾਬਸਿੰਘ ਸਾਹਿਬਜੀ!ਅਤਿ ਪਾਪੀ ਵਿਕਾਰੀ ਹੰਕਾਰੀ ਮੱਸੇਰੰਘੜ ਦਾ ਹੰਕਾਰੀ ਸਿਰ, ਹੁਣ ਵੱਢ ਰਹੇ ਹਨ। ਸਿਰ ਵੱਢ ਕੇ, ਬਰਛੇ'ਤੇ ਟੰਗ ਕੇ, ਘੋੜਿਆਂ'ਤੇ ਅਸਵਾਰ, ਬੁੱਢੇ ਜੌਹੜ ਨੂੰ ਜੈਕਾਰੇ ਗਜਾਉਂਦੇ ਲਿਜਾ ਰਹੇ ਹਨ। [੭]ਧੰਨ ਸ਼ਹੀਦ ਬਾਬਾ ਤਾਰੂਸਿੰਘ ਸਾਹਿਬਜੀ!ਸੱਚੇ ਸਤਿਗੁਰਾਂ ਦੇ ਸਤਿਕਾਰ ਪਿਆਰ ਹਿਤ ਸਿਮਰਣ'ਚ, ਰੋਮ ੨ ਕਰਕੇ ਲੀਣ ਬੈਠੇ ਹਨ, ਜ਼ਾਲਮ ਹੁਣ ਆਪਜੀ ਦਾ ਖੋਪਰਾ ਉਤਾਰ ਰਹੇ ਹਨ। ਖੋਪਰਾ ਉਤਰਨ ਤੋਂ ਭੀ, ਬਾਈ ਦਿਨ ਸਮਾਧੀ'ਚ ਬੈਠੇ, ਗੁਰੂ ਗੁਰੂ ਸਿਮਰਦੇ ਰਹੇ।

[੮]ਧੰਨ ਬਾਬਾ ਮਤੀਦਾਸ ਸਾਹਿਬਜੀ!ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪਜੀ ਨੂੰ ਹੁਣ ਤਿੱਖੇ ਆਰੇ ਨਾਲ ਚੀਰ ਰਹੇ ਹਨ। ਪਿਆਰੀ ਸਿੱਖੀ ਤੇ ਸੱਚੇ ਸਤਿਗੁਰਾਂ ਲਈ, ਆਪਣਾ ਤਨ  ਹੁਣ ਚਿਰਵਾ ਰਹੇ ਹਨ।

[੯]ਧੰਨ ਬਾਬਾ ਦਿਆਲਾ ਸਾਹਿਬਜੀ!ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪਜੀ ਨੂੰ ਹੁਣ, ਦੇਗ'ਚ ਉਬਾਲ ਰਹੇ ਹਨ।

[੧੦]ਧੰਨ ਬਾਬਾ ਸਤੀਰਾਮ ਸਾਹਿਬਜੀ!ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪਜੀ ਨੂੰ ਹੁਣ, ਰੂੰ'ਚ ਲਪੇਟ ਕੇ ਸਾੜ ਰਹੇ ਹਨ। ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂਜੀ ਦੇ ਅਰਥ:-

[੧੧]ਧੰਨ ਬਾਬਾ ਉਦੇਸਿੰਘ ਸਾਹਿਬਜੀ ਹੁਣ, ਹੰਕਾਰੀ ਕੇਸਰੀ ਚੰਦ ਦੀ ਫ਼ੌਜ਼'ਚ ਜਾ ਕੇ, ਉਸ ਦਾ ਸਿਰ ਵੱਢ ਰਹੇ ਹਨ। ਸਿਰ ਨੂੰ ਬਰਛੇ'ਤੇ ਟੰਗ ਕੇ, ਸਤਿਗੁਰੂ ਦਸਵੇਂ ਪਾਤਿਸ਼ਾਹਜੀ ਦੇ ਚਰਨਕਮਲਾਂ ਪਾਸ ਸੁੱਟ ਰਹੇ ਹਨ।

[੧੨]ਧੰਨ ਬਾਬਾ ਬਚਿੱਤ੍ਰਸਿੰਘ ਸਾਹਿਬਜੀ!ਸਤਿਗੁਰੂ ਸਾਹਿਬਜੀ ਦੀ ਬਖ਼ਸ਼ੀਸ਼ ਨੂੰ ਪ੍ਰਾਪਤ ਹੋ ਕੇ, ਘੋੜੇ'ਤੇ ਅਸਵਾਰ, ਜਸਵਾਰੀਆਂ ਦੇ ਸ਼ਰਾਬੀ ਹਾਥੀ ਦੀਆਂ ਤਵੀਆਂ, ਸਤਿਗੁਰਾਂ ਦੀ ਬਖ਼ਸ਼ੀ ਨਾਗਣੀ ਨਾਲ, ਹੁਣ ਵਿੰਨ੍ਹ ਰਹੇ ਹਨ।

[੧੩] ਧੰਨ ਬਾਬਾ ਪਿਆਰੇ ਮੋਹਕਮਸਿੰਘ ਸਾਹਿਬਜੀ! ਸਤਿਗੁਰੂ ਸਾਹਿਬਜੀ ਦੀ ਬਖ਼ਸ਼ੀਸ਼ ਨੂੰ ਪ੍ਰਾਪਤ ਹੋ ਕੇ, ਘੋੜੇ'ਤੇ ਅਸਵਾਰ, ਜਸਵਾਰੀਆਂ ਦੇ ਸ਼ਰਾਬੀ ਹਾਥੀ ਦਾ ਸੁੰਡ ਹੁਣ ਵੱਢ ਰਹੇ ਹਨ।

[੧੪]ਧੰਨ ਬਾਬਾ ਮਹਾਂਸਿੰਘ ਸਾਹਿਬਜੀ!ਗੁਰੂ ਹਿਤ ਧਰਮਯੁੱਧ ਜਿੱਤ ਕੇ, ਆਪਣੇ ਸ੍ਰੀਰ'ਤੇ ਬੇਅੰਤ ਫੱਟ ਸਹਾਰ ਕੇ, ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹਜੀ ਤੋਂ ਹੁਣ ਬਿਦਾਵਾ ਪੜਵਾ ਰਹੇ ਹਨ। ਬਿਦਾਵਾ ਦੇਣ ਵਾਲਿਆਂ ਦੀ ਟੁੱਟੀ ਪ੍ਰੀਤ ਗੰਢਵਾ ਰਹੇ ਹਨ, ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥ ਬਖ਼ਸ਼ਿਸ਼ਾਂ ਪਾ ਰਹੇ ਹਨ।

[15]ਧੰਨ ਬਾਬਾ ਦਾਨਸਿੰਘ ਸਾਹਿਬਜੀ! ਮਾਇਆ ਦਾ ਲਾਲਚ ਤਿਆਗ ਕੇ, ਗੁਪਤਸਰ ਸਾਹਿਬਜੀ ਵਿਖੇ ਹੁਣ, ਵਿਦਾਵਾ ਦੇਣ ਵਾਲਿਆਂ ਦੀ ਟੁੱਟੀ ਪ੍ਰੀਤ ਗੰਢਵਾ ਰਹੇ ਹਨ। ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ, ਅਵਰੁ ਨ ਭਾਇਆ ਰਾਮ॥ ਗੁਰਬਾਣੀ ਕਮਾ ਰਹੇ ਹਨ, ਬਖ਼ਸ਼ਿਸ਼ਾਂ ਪਾ ਰਹੇ ਹਨ।

[16]ਪਰਮਪੂਜਨੀਕ ਵਾਹਿਗੁਰੂ ਦਸਵੇਂ ਪਾਤਿਸ਼ਾਹਜੀ ਦੇ ਅਤਿਅੰਤ ਪਿਆਰੇ ਹਜ਼ਰਤ ਮੁਬਾਰਕ, ਧੰਨ ਬਾਬਾ ਨਬੀ ਖਾਂ ਤੇ ਗਨੀ ਖਾਂ ਸਾਹਿਬਜੀ, ਸੱਚੇ ਸਤਿਗੁਰੂ ਸਾਹਿਬਜੀ ਦੇ ਪਲੰਘੇ ਨੂੰ ਆਪਣੇ ਮੋਢਿਆਂ'ਤੇ ਚੁੱਕ ਕੇ, ਸ੍ਰੀ ਮਾਛੀਵਾੜੇ ਸਾਹਿਬਜੀ ਤੋਂ ਪਿੰਡ ਹੇਰਾਂ (ਲੁਧਿਆਣਾ) ਨੂੰ ਲਿਆ ਰਹੇ ਹਨ। ਵਾਹ ੩ ਸੱਚੇ ਸਤਿਗੁਰਾਂ ਦੀਆਂ ਪਰਮਪਵਿੱਤ੍ਰ ਖ਼ੁਸ਼ੀਆਂ ਪਾ ਰਹੇ ਹਨ।

[17]ਧੰਨ ਪਰਮਪੂਜਨੀਕ ਪੀਰ ਬੁੱਧੂਸ਼ਾਹ ਸਾਹਿਬਜੀ!ਹੁਣ ਭੰਗਾਣੀ ਦੇ ਧਰਮਯੁੱਧ ਵਿਖੇ, ਬਾਲਾਨ ਬਾਲ॥ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹਜੀ ਦੇ ਪੱਖ 'ਚ, ਆਪਣੇ ਮੁਰੀਦਾਂ ਸਮੇਤ ਬਹਾਦਰੀ ਨਾਲ ਲੜ ਰਹੇ ਹਨ, ਆਪਣੇ ਪ੍ਰਵਾਰ ਸਮੇਤ ਸਤਿਗੁਰੂ ਸਾਹਿਬਜੀ ਲਈ ਸ਼ਹੀਦੀ ਪਾ ਰਹੇ ਹਨ।

[18]ਧੰਨ ਬਾਬਾ ਗਰਜਾਸਿੰਘ ਬੋਤਾਸਿੰਘ ਸਾਹਿਬਜੀ!ਹੁਣ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ਕਰ ਰਹੇ ਹਨ, ਜੈਕਾਰੇ ਗਜਾਉਂਦਿਆਂ ਸ਼ਹੀਦੀ ਪਾ ਰਹੇ ਹਨ। ਸੂਰਾ.ਸੋ ਪਹਿਚਾਨੀਐ; ਜੁ ਲਰੈ.ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

[19]ਪਰਮ ਸ਼ਹੀਦ ਧੰਨ ਬਾਬਾ ਜੀਵਨਸਿੰਘ ਸਾਹਿਬਜੀ!ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬਜੀ ਦੇ ਪਰਮਪਵਿੱਤ੍ਰ ਨਿਰੰਕਾਰੀ ਸੀਸ ਨੂੰ, ਆਪਣੇ ਸੀਸ'ਤੇ ਸਜਾ ਕੇ, ਦਿੱਲੀਓਂ ਸ੍ਰੀ ਅਨੰਦਪੁਰ ਸਾਹਿਬਜੀ ਨੂੰ, ਹੁਣ ਲਿਜਾ ਰਹੇ ਹਨ, ਸ੍ਰੀ ਅਨੰਦਪੁਰ ਸਾਹਿਬਜੀ ਤਿਆਗਣ ਮਗਰੋਂ, ਸਰਸਾ ਨਦੀ ਨੇੜੇ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ, ਆਪਣਾ ਅੰਗ ੨ ਕਟਵਾ ਕੇ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਹੁਣ ਸ਼ਹੀਦੀ ਪਾ ਰਹੇ ਹਨ।

[20]ਧੰਨ ਬਾਬਾ ਨਗਾਹੀਆ ਸਿੰਘ ਸਾਹਿਬਜੀ!ਹੁਣ ਸੱਚੇ ਸਤਿਗੁਰਾਂ ਨੂੰ ਆਪਣੇ ਘੋੜੇ'ਤੇ ਬਿਠਾ ਰਹੇ ਹਨ, ਸਤਿਗੁਰੂਜੀ ਨੂੰ ਘੋੜਾ ਅਰਪਣ ਤੋਂ, ਜ਼ਾਲਮ ਮੁਗਲ ਬਾਬੇਜੀ ਦੇ ਪ੍ਰਵਾਰ ਨੂੰ, ਹੁਣ ਸ਼ਹੀਦ ਕਰ ਰਹੇ ਹਨ।

[21]ਧੰਨ ਵਾਹਿਗੁਰੂ!ਪੰਜ ਪਿਆਰੇ ਜੀ, ਸਤਿਗੁਰੂ ਸਾਹਿਬਜੀ ਨੂੰ, ਹੁਣ ਆਪਣੇ ਨਿਰਮਲ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਬਲਵਾਨ ਸੀਸ, ਭੇਟਾ ਕਰ ਰਹੇ ਹਨ, ਉੱਚੇ ਰੁੱਤਬੇ ਪਾ ਰਹੇ ਹਨ, ਸੱਚੇ ਪਾਤਿਸ਼ਾਹਜੀ ਤੋਂ ਅੰਮ੍ਰਿਤ ਛਕ ਕੇ, ਸੱਚੇ ਪਾਤਿਸ਼ਾਹਜੀ ਨੂੰ ਅੰਮ੍ਰਿਤ ਛਕਾ ਰਹੇ ਹਨ।

[22]ਸ੍ਰੀ ਭੰਗਾਣੀ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਚਮਕੌਰ ਸਾਹਿਬ, ਸ੍ਰੀ ਮੁਕਤਸਰ ਸਾਹਿਬਜੀ ਦੇ ਧਰਮਯੁੱਧਾਂ'ਚ, ਸੱਚੇ ਪਾਤਿਸ਼ਾਹਜੀ ਦੇ ਪਿਆਰੇ ਬੇਅੰਤ ਫੱਟ ਸਹਾਰ ਕੇ, ਹੁਣ ਸ਼ਹੀਦੀਆਂ ਪਾ ਰਹੇ ਹਨ।

[23]ਵਾਹਿਗੁਰੂ!ਧੰਨ ਬਾਬਾ ਬੰਦਾਸਿੰਘ ਬਹਾਦਰ ਸਾਹਿਬਜੀ!ਸਤਿਗੁਰੂ ਸਾਹਿਬਜੀ ਦੇ ਪਿਆਰੇ ਦੁਲਾਰੇ ਦੁੱਧ ਦੰਦੀਆਂ ਵਾਲੇ ਲਾਲਾਂ ਦੇ ਕਾਤਲ, ਪਾਪੀ ਦੁਸ਼ਟ ਹੰਕਾਰੀ ਵਜ਼ੀਦੇ ਨੂੰ ਹੁਣ ਮਾਰ ਰਹੇ ਹਨ, ਹੁਣ ਮਹਾਂ ਨੀਚ ਮਹਾਂ ਚੰਡਾਲ ਝੂਠੇ ਨੰਦ ਦੇ ਨੱਕ'ਚ ਨਕੇਲ, ਘੱਗਰੀ ਪਾ ਕੇ ਨਚਾ ਰਹੇ ਹਨ, ਹੁਣ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਰਹੇ ਹਨ, ਹੁਣ ਬਜ਼ਾਰਾਂ'ਚ ਹਲ ਚਲਵਾ ਰਹੇ ਹਨ, ਪੂਰੇ ਗੁਰਾਂ ਦੇ ਸ਼ੁਭ ਅਮੋਲਕ ਬਚਨ ਕਮਾ ਰਹੇ ਹਨ, ਸਰਹਿੰਦ ਦੇ ਕਿਲੇ'ਤੇ, ਹੁਣ ਸ੍ਰੀ ਕੇਸਰੀ ਨਿਸ਼ਾਨ ਸਾਹਿਬਜੀ ਝੁਲਾ ਰਹੇ ਹਨ, ਸੰਢੌਰੇ ਦੇ ਜ਼ਾਲਮ ਹਾਕਮ ਅਸਮਾਨ ਖਾਂ ਨੂੰ, ਹੁਣ ਫਾਹੇ ਟੰਗ ਰਹੇ ਹਨ। ਗੁਰੂ ਪੰਥ ਜੀ ਤੋਂ ਵਾਹ!ਵਾਹ!ਪਾ ਰਹੇ ਹਨ, ਦਿੱਲੀ ਜਾ ਕੇ ਆਪਣੀ ਸ਼ਹੀਦੀ ਪਾ ਰਹੇ ਹਨ।

[24]ਭਾਈ ਸੁਬੇਗਸਿੰਘ ਭਾਈ ਸ਼ਾਹਬਾਜ਼ ਸਿੰਘਜੀ ਸਤਿਗੁਰਾਂ ਦੇ ਪਿਆਰ ਸਤਿਕਾਰ'ਚ ਹੁਣ ਚਰਖੜੀਆਂ'ਤੇ ਚੜ੍ਹ ਰਹੇ ਹਨ।

੪.ਵਾਹਿਗੁਰੂ ਜੀ ਦੇ ਅਰਥ:-ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥) ਅਪੁਨੇ ਸਤਿਗੁਰ ਕੈ ਬਲਿਹਾਰੈ॥) ਅਨਿਕ ਬਾਰ; ਗੁਰ ਕਉ ਬਲਿ ਜਾਉ॥) ਨਾਨਕ ਦਾਸ ਸਦਾ ਕੁਰਬਾਨੀ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥) ਗੁਰ ਕਉ; ਕੁਰਬਾਨੁ ਜਾਉ ਹਾਂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਉਪ੍ਰੋਕਤ ਬਚਨ ਕਮਾਉਂਦਿਆਂ, ਵਾਹਿਗੁਰੂ ਸਤਿਗੁਰੂ ਸਾਹਿਬਜੀ ਤੇ ਸਤਿਗੁਰੂ ਸਾਹਿਬਜੀ ਦੇ ਪੰਜ ਪਿਆਰੇ ਚਾਰ ਸਾਹਿਬਜ਼ਾਦੇ ਚਾਲ਼ੀ ਮੁਕਤੇ ਗੁਰਮੁਖਿ ਸ਼ਹੀਦ, ਨਾਮ ਜਪ ਜਪਾ, ਵੰਡ ਛਕ ਛਕਾ ਦੇਗ਼ ਚਲਾ, ਧਰਮਯੁੱਧ'ਚ ਤੇਗ਼ ਚਲਾ, ਧਰਮ ਹਿਤ ਸੀਸ ਕਟਵਾ, ਚਰਖੜੀਆਂ'ਤੇ ਚੜ੍ਹ, ਬੰਦ ੨ ਕਟਵਾ, ਖੋਪਰੀਆਂ ਲੁਹਾ, ਦੇਗਾਂ'ਚ ਉਬਾਲ਼ੇ ਖਾ, ਪੁੱਠੀਆਂ ਖੱਲਾਂ ਲੁਹਾ, ਆਪਣੇ ਆਪ ਨੂੰ ਭੱਠਾਂ'ਚ ਝੁਕਵਾ, ਆਪਣੇ ਬੱਚਿਆਂ ਦੇ ਟੁਕੜੇ ੨ ਕਰਵਾ, ਆਪਣੇ ਬੱਚਿਆਂ ਦੇ ਟੁਕੜਿਆਂ ਦੇ ਹਾਰ ਆਪਣੇ ਗਲ਼ਾਂ ਤੇ ਝੋਲ਼ੀਆਂ'ਚ ਪੁਆ, ਆਪਣੇ ਬੱਚਿਆਂ ਤੇ ਆਪਣੇ ਸਿਰਾਂ ਨੂੰ ਨੇਜ਼ਿਆਂ'ਤੇ ਟੰਗਵਾ, ਡਾਂਗਾਂ ਦੀ ਮਾਰ ਖਾ, ਆਪਣੇ ਆਪ ਨੂੰ ਜੰਡਾਂ ਨਾਲ ਬੰਨ੍ਵਾ ਸੜਵਾ ਕੇ, ਗੁਰੂ ਜੀ ਦੇ ਸਨਮੁਖ ਸ਼ਹੀਦ ਹੋਏ। ਜਿਉਂਦਿਆਂ ਹੀ ਆਪਣੇ ਆਪ ਨੂੰ

ਨੀਂਹ'ਚ ਚਿਣਵਾਇਆ, ਗੋਲ਼ੀਆਂ ਗੋਲ਼ੇ ਖਾਧੇ, ਦੁੱਖ ਭੁੱਖ ਮਾਰਾਂ ਸਹਾਰ ਕੇ 'ਹਾਏ ਸੀ' ਨਹੀਂ ਉਚਾਰੀ, ਭਾਣੇ ਨੂੰ ਮਿੱਠਾ ਮੰਨਦਿਆਂ ਧਰਮ ਯੁੱਧਾਂ'ਚ ਸ਼ਹੀਦ ਹੋਏ, ਗੁਰਬਾਣੀ ਗੁਰੂ ਜੀ, ਬਖ਼ਸ਼ੀ ਪਿਆਰੀ ਸਿੱਖੀ ਦਾ ਬੀਜ ਜੱਗ 'ਤੇ ਰੱਖਿਆ, ਤਿਨ੍ਹਾਂ ਗੁਰੂ ਪਿਆਰਿਆਂ ਸੱਚਿਆਰਿਆਂ ਨੂੰ, ਹਰ ਸੁਆਸ ੨ ਦਾਸਨ ਦਾਸ ਰੋਮ ੨ ਕਰਕੇ, ਪੂਰਨ ਪ੍ਰੇਮ ਸ਼ਰਧਾ ਸਹਿਤ, ਅਨੰਤ ਨਮਸਕਾਰਾਂ ਡੰਡਉਤਾਂ ਕਰਦਾ ਹੈ। ਵਾਹਿਗੁਰੂ॥ ਬੀਤੇ ਦਾ ਖ਼ਿਆਲ ਛੱਡ ਕੇ, ਸਤਿਗੁਰੂ ਸਾਹਿਬਾਨਜੀ, ਗੁਰੂਜੀ ਦੇ ਸਨਮੁਖ ਸਮੂਹ ਸ਼ਹੀਦਾਂ ਦਾ ਰੋਮ ੨ ਦੇ ਪਿਆਰ ਨਮਸਕਾਰ ਸਹਿਤ, ਦ੍ਰਿੜ ਪ੍ਰਪੱਕ ਧਿਆਨ ਧਾਰਨਾ ਕਿ ਸ੍ਰਬੱਤ ਦੇ ਭਲੇ ਹਿਤ ਹੁਣ ਸ਼ਹੀਦੀਆਂ ਦੇ ਰਹੇ ਹਨ। ਇਉਂ ਸ਼ਹੀਦੀਆਂ ਦਾ ਧਿਆਨ ਧਾਰ ਕੇ, ਪੂਜਾ ਦਾ ਧਾਨ ਗੁਰੂ ਜੀ ਦੀ ਮਾਇਆ ਪੂਰਨ ਸੰਜਮ ਨਾਲ ਵਰਤਣੀ, ਗੁਰਸਿੱਖੀ ਪ੍ਰਚਾਰ ਕਥਾ ਕੀਰਤਨ ਭਜਨ ਬੰਦਗੀ ਕਰਨੀ ਕਰਾਉਣੀ, ਆਪਣਾ ਤਨ ਮਨ ਧਨ ਸਿਰ ਸ੍ਰਬੰਸ, ਪੂਰਨ ਗੁਰੂ ਜੀ ਨੂੰ ਅਰਪਣਾ ਜੀ।

੫.ਵਾਹਿਗੁਰੂ ਗੁਰੂ ਜੀ ਦੀ ਪੂਜਾ ਦਾ ਧਾਨ ਗ਼ਲਤ ਵਰਤਣਾ, ਸ਼ੁੱਧ ਜ਼ਹਿਰ ਦੁੱਖ ਰੋਗ ਕਸ਼ਟ ਕਲੇਸ਼ ਰੂਪ ਹੈ, ਇਸ ਨੂੰ ਗੁਰੂ ਜੀ, ਗੁਰੂ ਪਿਆਰਿਆਂ ਨੇ ਅੰਮ੍ਰਿਤ ਬਣਾਇਆ:-ਵਾਹਿਗੁਰੂ ਮਹੱਲਾ ਤੀਜਾ ਜੀ, ਗੁਰੂ ਨਾਨਕਸ਼ਾਹੀ ਸੰਮਤ ੭੧, ੧੫੯੭ ਬਿ:'ਚ.੭੨ ਵੇਂ ਸਾਲ ਦੀ ਆਯੂ'ਚ, ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਸੱਚੇ ਮਿੱਠੇ ਚਰਨਕਮਲਾਂ'ਚ, ਆ ਕੇ, ਸ਼ੁਭ ਸੱਚੀ ਸੇਵਾ ਦਾ ਰਸ ਪੀਣ ਲੱਗੇ। ਸ੍ਰੀ ਖਡੂਰਸਾਹਿਬ ਜੀ ਵਿਖੇ ਰਾਤ ਬਾਰਾਂ ਵਜੇ ਤੋਂ ਮਗਰੋਂ ਉੱਠ ਕੇ, ਆਪਜੀ ਬਿਆਸ ਤੋਂ ਜਲ ਦੀ ਗਾਗਰ ਨਿਤਾਪ੍ਰਤੀ ਲਿਆ ਕੇ, ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਇਸ਼ਨਾਨ ਕਰਾਉਂਦੇ। ਭਾਵੇਂ ਉਮਰ ਵਡੇਰੀ ਸੀ, ਪਰ ਫਿਰ ਭੀ ਇਤਨੀ ਜ਼ਿਆਦਾ ਮਸੱਕਤ ਕਰਦੇ, ਠੰਢ ਨਾਲ ਪਰਮਪਵਿੱਤ੍ਰ ਸੱਚੇ ਚਰਨ-ਕਮਲ ਹਸਤ-ਕਮਲ ਫਟ ਜਾਂਦੇ, ਬਸਤ੍ਰ ਫਟੇ ਹੁੰਦੇ ਪਰ ਫਿਰ ਭੀ ਪ੍ਰਵਾਹ ਨਾ ਕਰਦੇ, ਪੇਟ ਭੁੱਖਾ ਰੱਖ ਕੇ ਸ਼ੁਭ ਸੱਚੀ ਸੇਵਾ ਕਰਦੇ, ਬਈ ਸੇਵਾ'ਚ ਆਲ਼ਸ ਨਾ ਆਵੇ। ਤਰ ਤੀਬਰ ਤਰ ਤਮ ਵੈਰਾਗ ਦੀ ਦਸ਼ਾ ਦੇਖ ਕੇ, ਪ੍ਰੇਮੀ ਰੋ ਹੀ ਪੈਂਦੇ, ਇਹ ਸ਼ੁਭ ਸੱਚੀ ਸੇਵਾ ੧੨ ਸਾਲ ਕੀਤੀ। ਇੱਕ ਦਿਨ ਵਰਖਾ ਝੱਖੜ ਵਾਲੀ ਹਨ੍ਹੇਰੀ ਰਾਤ ਨੂੰ ਕੁੰਭਲ'ਚ ਡਿੱਗੇ, ਖੜਕਾ ਹੋਣ ਤੋਂ ਜੁਲਾਹੀ ਨੇ"ਅਮਰੂ ਨਿਥਾਵਾਂ"ਕਿਹਾ, ਤਾਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਇਹ ੧੨ ਵਰ ਬਖ਼ਸ਼ੇ:-{ਨਿਥਾਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਧਿਰਿਆਂ ਦੀ ਧਿਰ, ਨਿਪਤਿਆਂ ਦੀ ਪਤਿ, ਨਿਗਤਿਆਂ ਦੀ ਗਤਿ, ਨਿਆਸਰਿਆਂ ਦੇ ਆਸਰੇ, ਅਧੀਰਜਾਂ ਨੂੰ ਧੀਰਜ ਦੇਣ ਵਾਲੇ, ਪੀਰ ਸ਼ਕਤੀਆਂ ਵਾਲਿਆਂ ਦੇ ਵੱਡੇ ਗੁਰ ਪੀਰ, ਵਿਸ਼ਿਆਂ ਪਾਪਾਂ'ਚ ਖੱਚਤ ਜ਼ਿੰਦਗੀ ਬ੍ਰਿਤੀ, ਨਰਕ'ਚ ਗਈ ਰੂਹ ਨੂੰ, ਮੋੜ ਕੇ ਅਕਾਲ ਪੁਰਖੁਜੀ ਦੇ ਸੱਚੇ ਚਰਨ-ਕਮਲਾਂ'ਚ ਲਾਉਣ ਵਾਲੇ, ਹਉਮੈ ਬੰਧਨਾਂ'ਚ ਬੱਝੇ ਜੀਵ ਨੂੰ ਛੁਡਾਉਣ ਵਾਲੇ, ਉਤਪਤੀ ਪਾਲਣਾਂ ਲੈਅਤਾ ਕਰਦਿਆਂ ਸਦਾ ਨਿਰਲੇਪ, ਅਨਤ ਕਲਾਵਾਨ ਸਦ ਸਦਾ ਮੇਹਰਵਾਨ, ਸਭਨਾ ਜੀਆ ਕਾ,

ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਅਨੁਸਾਰ ਸਭਨਾ ਜੀਆਂ ਨੂੰ ਅਮੋਲਕ ਦਾਤਾਂ ਦੇਣ ਵਾਲੇ ਵੱਡੇ ਦਾਤੇ। }ਬਖ਼ਸ਼ੇ ਵਰ ਸੰਪੂਰਨ ਹੋਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਜੀ ਦੇ ਸੱਜੇ ਚਰਨ-ਕਮਲ'ਚ ਪਦਮ ਦੇਖ ਕੇ, ਬ੍ਰਹਮਣ ਦੁਰਗਾਦਾਸ ਜੀ ਨੇ ਆਪਜੀ ਤੋਂ ਲੋਕ ਪ੍ਰਲੋਕ ਦੇ ਸੁਖ ਦਾ ਵਰ ਲਿਆ। ਬਾਰਿਜੁ ਕਰਿ ਦਾਹਿਣੈ; ਸਿਧਿ ਸਨਮੁਖ.ਮੁਖੁ ਜੋਵੈ॥ ਰਿਧਿ ਬਸੈ ਬਾਂਵਾਂਗਿ; ਜੁ ਤੀਨਿ ਲੋਕਾਂਤਰ ਮੋਹੈ॥ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਦੂਜੇ ਪਾਤਿਸਾਹਜੀ ਨੇ ਸ਼ੁਭ ਸੇਵਾ'ਤੇ ਭਾਰੀ ਪ੍ਰਸੰਨ ਹੋ ਕੇ, ਆਪਣੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ਸ੍ਰੀ ਖਡੂਰ ਸਾਹਿਬਜੀ ਵਿਖੇ, ਗੁਰੂ ਨਾਨਕਸ਼ਾਹੀ ਸੰਮਤ ੮੩, ੧੬੦੯ ਬਿ:ਚੇਤ ਸ਼ੁਦੀ ੧, ੨੫ ਮਾਰਚ ੧੫੫੨ ਈ:ਨੂੰ, ਗੁਰ ਚੇਲਾ; ਚੇਲਾ ਗੁਰ ਹੋਈ॥੧੧॥ ਅਨੁਸਾਰ ਗੁਰੂ ਤੋਂ ਚੇਲੇ ਬਣ ਕੇ, ਆਪ ਸੱਚੇ ਸਤਿਗੁਰੂ ਦੂਜੇ ਪਾਤਿਸਾਹਜੀ ਨੇ ਮੱਥਾ ਟੇਕ ਕੇ, ਗੁਰਤਾ ਬਖ਼ਸ਼ ਕੇ, ਖੰਡਾਂ ਬ੍ਰਹਮੰਡਾਂ'ਚ ਮਹਿਮਾ ਫ਼ੈਲਾਅ ਕੇ ਨਿਹਾਲ ੩ ਕਰ ਦਿਤੇ, ਪਰਮਪੂਜਨੀਕ ਬਾਬੇ ਬੁੱਢੇ ਸਾਹਿਬਜੀ ਨੇ ਚੰਦਨ ਕੇਸਰ ਘਸਾ ਕੇ, ਗੁਰਤਾ ਦਾ ਤਿਲਕ ਲਾਇਆ। ਸੋ ਆਪਜੀ ਨੇ ਪੂਜਾ ਦੇ ਧਾਨ ਨੂੰ ਅੰਮ੍ਰਿਤ ਬਣਾਇਆ, ਪ੍ਰੇਮੀਆਂ ਨੂੰ ਸ਼ੁਭ ਸੱਚੀ ਸਿੱਖਿਆ ਮਿਲਦੀ ਹੈ।

੬.ਪਰਮਪੂਜਨੀਕ ਵਾਹਿਗੁਰੂ ਮਹੱਲੇ ਦਸਵੇਂ ਜੀ ਵੱਲੋਂ ਅਮੋਲਕ ਸ਼ੁਭ ਸੱਚਾ ਉਪਦੇਸ:-੧੭੬੧ ਬਿ:ਨੂੰ ਸ੍ਰੀ ਅਨੰਦਪੁਰ ਸਾਹਿਬਜੀ ਧਰਮ-ਯੁੱਧ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਲੰਗਰ'ਚ ਸੱਚੇ ਚਰਨ-ਕਮਲ ਪਾਏ। ਜੱਥੇਦਾਰ ਲਾਂਗਰੀ ਜੀ ਨੇ ਪੂਰਨ ਅਦਬ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਹੇ ਸੱਚੇ ਪਾਤਿਸਾਹ ਜੀ!ਲੰਗਰ ਮਸਤਾਨੇ ਹਨ, ਆਹ ਵੇਖੋ ਜੀ!ਭੁੱਖ ਦੇ ਸਤਾਏ ਸਿੰਘ ਬ੍ਰਿਛਾਂ ਦੀਆਂ ਛਿੱਲਾਂ ਰਗੜ ਕੇ ਪੀਂਦੇ ਹਨ। "ਸੱਚੇ ਸਤਿਗੁਰਾਂ ਕਿਹਾ, "ਭਾਈ!ਸਿੰਘਾਂ ਨੂੰ ਸੰਤੋਖ ਰੱਖਣਾ ਚਾਹੀਦਾ ਹੈ, ਇਸ ਕੌੜੀ ਛਿੱਲ ਦੇ ਪੀਣੇ ਕਰਕੇ, ਰੋਗ ਲੱਗਦਾ ਹੈ। "ਫੇਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਜੀ ਨੇ ਤਬੇਲੇ'ਚ ਚਰਨ ਪਾਏ, ਭੁੱਖ ਕਰਕੇ ਬਹੁਤ ਡੰਗਰ ਚੜ੍ਹਾਈ ਕਰ ਗਏ, ਜਿਹੜੇ ਬਚੇ, ਉਹ ਹੱਡੀਆਂ ਦੀ ਮੁੱਠ, ਭੁੱਖੇ ਰੋ ਰਹੇ ਸਨ। ਸੱਚੇ ਪਾਤਿਸਾਹਜੀ ਦੇ ਜਾਣ ਤੋਂ ਘੋੜੇ ਪੌੜ ਧਰਤੀ'ਤੇ ਮਾਰ ਕੇ ਹਿਣਕੇ, ਖ਼ੁਰਾਕ ਮੰਗੀ। ਮੁਖੀ ਸੇਵਾਦਾਰ ਜੀ ਨੇ ਦੋਵੇਂ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਜਾਂ ਤਾਂ ਇਨ੍ਹਾਂ ਦੀ ਮੁਕਤੀ ਕਰੋ, ਜਾਂ ਇਨ੍ਹਾਂ ਨੂੰ ਖੁਲ੍ਹਾ ਦਾਣਾ ਚਾਰਾ ਬਖ਼ਸ਼ੋ ਜੀ। "ਸੱਚੇ ਸਤਿਗੁਰਾਂ ਕਿਹਾ, "ਪ੍ਰੇਮੀਆਂ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਖ਼ੂਬ ਅਭਿਆਸ ਕਰੋ, ਭਾਣਾ ਮੰਨੋ, ਵਾਹਿਗੁਰੂ ਅਕਾਲ ਪੁਰਖੁਜੀ ਇਨ੍ਹਾਂ ਸਾਰਿਆਂ ਦੀ ਕਲਿਆਣ ਕਰਨਗੇ। ਭੁੱਖ ਕਰਕੇ ਸਾਰਿਆਂ ਨੂੰ ਅਤੀ ਦੁਖੀ ਦੇਖ ਕੇ, ਫੇਰ ਮਾਤਾ ਗੁਜਰੀ ਕੌਰ ਜੀ ਨੇ ਆਪਣੇ ਲਾਡਲੇ ਲਾਲ ਜੀ ਨੂੰ ਕਿਹਾ, "ਅਸੀਂ ਹੁਣ ਕਿਲੇ'ਚ ਨਹੀਂ ਰਹਿਣਾ, ਤੂੰ ਮੇਰਾ ਪੁੱਤ ਨਹੀਂ, ਮੈਂ ਤੇਰੀ ਮਾਂ ਨਹੀਂ, ਜੇ ਤੂੰ ਸਿੰਘਾਂ ਨੂੰ ਲੜਾਉਂਦਾ ਮਰਵਾਉਂਦਾ ਹੈਂ, ਤਾਂ ਇਨ੍ਹਾਂ ਨੂੰ ਰੱਜਵਾਂ ਪਦਾਰਥ ਭੀ ਦੇ। "ਪਰਮਪੂਜਨੀਕ ਸੱਚੇ ਗੁਰਾਂ ਕਿਹਾ, "ਮਾਤਾਜੀ!ਕੀ ਆਪ ਜੀ ਦਾਸਨ ਦਾਸ ਨੂੰ ਜ਼ਹਿਰ ਦੇਵੋਂਗੇ?ਭਾਵ ਪੂਜਾ ਦਾ ਧਾਨ ਜ਼ਹਿਰ ਹੈ, ਇਨ੍ਹਾਂ

ਨੂੰ ਕਸੌਟੀ'ਤੇ ਲਾ ਕੇ ਪਰਖਦਾ ਹਾਂ, ਕ੍ਰੋੜਾਂ ਜੁੱਗ ਤਪ ਕਰਨ ਨਾਲ ਜਿਹੜੀ ਇਕਾਗ੍ਰਤਾ ਜੀਵਨ-ਮੁਕਤੀ ਨਹੀਂ ਸੀ ਮਿਲਦੀ, ਉਹ ਇਨ੍ਹਾਂ ਨੂੰ ਪ੍ਰਾਪਤ ਹੈ। "ਸਾਢੇ ਸੱਤ ਮਹੀਨੇ ਭੁੱਖੇ ਰਹਿ ਕੇ ਵੈਰੀ ਨਾਲ ਲੜਨਾ, ਸ੍ਰੀਰ'ਤੇ ਫੱਟ ਸਹਾਰਨੇ, ਐਸੇ ਕਸ਼ਟਾਂ ਸਮੇਂ, ਮਾਝੇ ਦੇ ਸਿੰਘਾਂ ਨੇ ਸੱਚੇ ਸਤਿਗੁਰਾਂ ਨੂੰ ਬਿਦਾਵਾ ਲਿਖ ਦਿਤਾ, "ਅਸੀਂ ਤੁਹਾਡੇ ਸਿੱਖ ਨਹੀਂ ਹਾਂ। "ਸ੍ਰੀ ਗੁਰੂ ਸਾਹਿਬ ਜੀ, ਸਿੱਖਾਂ ਦੇ ਸ਼ਹੀਦ ਹੋਣ ਤੋਂ ਉਦਾਸ ਨਹੀਂ ਹੁੰਦੇ ਸਨ, ਪਰ ਬਿਦਾਵਾ ਦੇਣ ਤੋਂ ਉਦਾਸ ਹੋ ਗਏ। ਜਿਵੇਂ ਪੁੱਤ ਨਲਾਇਕ ਹੋਵੇ, ਤਾਂ ਮਾਪੇ ਉਦਾਸ ਹੋ ਜਾਂਦੇ ਹਨ। ੧੭੬੧ਬਿ:ਵੱਡੇ ਜੰਗ ਸਮੇਂ, ਬਿਦਾਵਾ ਦੇਣ ਵਾਲਿਆਂ'ਚ ਬਾਬਾ ਮਹਾਂ ਸਿੰਘਜੀ ਨਹੀਂ ਸਨ। ਸੱਚੇ ਸਤਿਗੁਰੂ ਸਾਹਿਬਜੀ ਦੀ ਜਿੰਦ ਜਾਨ, ਪੂਰਨ ਪ੍ਰੇਮੀ ਲਾਡਲੇ ਗੁਰਮੁਖਿ ਪੰਜ ਪਿਆਰੇ ਪੰਜ ਮੁਕਤੇ ਚਾਰ ਸਾਹਿਬਜ਼ਾਦੇ, ਬਾਬਾ ਆਲਮਸਿੰਘ ਜੀ ਭਾਈ ਉਦੇਸਿੰਘ ਜੀ ਭਾਈ ਬਚਿੱਤ੍ਰਸਿੰਘ ਜੀ ਭਾਈ ਸੰਤਸਿੰਘ ਜੀ ਭਾਈ ਸੰਗਤ ਸਿੰਘਜੀ ਬਾਬਾ ਮਦਨਸਿੰਘ ਜੀ ਭਾਈ ਕੋਠਾਸਿੰਘ ਸਾਹਿਬ ਜੀ ਭਾਈ ਮਾਨਸਿੰਘ ਸਾਹਿਬਜੀ ਆਦਿ ਚਾਲ਼ੀ ਸਿੰਘ ਬੇਅੰਤ ਦੁੱਖ ਭੁੱਖ ਮਾਰ ਕਸ਼ਟ ਸ੍ਰੀਰਕ ਫੱਟ ਸਹਾਰ ਕੇ ਭੀ, ਸੱਚੇ ਪਾਤਿਸਾਹ ਜੀ ਦੇ ਸਨਮੁਖ ਰਹੇ। ਐਨੀ ਕਰੜੀ ਕਸ਼ਟਾਂ ਦੁੱਖਾਂ ਭਰੀ ਕਹਾਣੀ ਸੀ, ਭੁੱਖੇ ਰਹਿ ਕੇ ਦੁਸ਼ਮਣ ਨਾਲ ਲੜਨਾ, ਸਾਬਰੁ ਸਿਦਕਿ ਸਹੀਦੁ; ਭਰਮ ਭਉ ਖੋਵਣਾ। ਵਾਲੀ ਉੱਚ ਕਰਣੀ ਕੀਤੀ। ਇਨ੍ਹਾਂ ਗੁਰਮੁਖਾਂ ਪਰਉਪਕਾਰੀ ਸ਼ਹੀਦਾਂ ਨੇ ਸੱਚੇ ਸਤਿਗੁਰਾਂ ਜੀ ਨਾਲ ਅਥਾਹ ਪ੍ਰੇਮ ਕੀਤਾ ਤੇ ਹਿੱਕ ਥਾਪੜ ਕੇ ਕਿਹਾ, "ਸੱਚੇ ਸਤਿਗੁਰੂ ਸਾਹਿਬਜੀ ਜੇ ਕਹਿਣਗੇ ਕਿਲੇ'ਚ ਰਹਿ ਕੇ ਹੀ ਸ਼ਹੀਦੀ ਦੇਣੀ ਹੈ, ਤਾਂ ਇੱਥੇ ਹੀ ਦੇਵਾਂਗੇ, ਜੇ ਹੁਕਮ ਕਰਨਗੇ ਕਿਲੇ'ਚੋਂ ਬਾਹਰ ਜਾ ਕੇ ਸ਼ਹੀਦ ਹੋ ਜਾਵੋ, ਤਾਂ ਭੀ ਸ਼ਹੀਦੀ ਪਾਵਾਂਗੇ। "ਧੰਨ ਸੱਚੇ ਪਾਤਿਸਾਹਜੀ, ਧੰਨ ਹੈ ਆਪਜੀ ਦੀ ਕਮਾਈ, ਧੰਨ ਸਿੱਖ ਸਿੱਖਣੀਆਂ, ਸਖ਼ਤ ਕਸੌਟੀ ਸਹਾਰੀ, ਭੁੱਖੇ ਰਹਿ ਕੇ ਅੰਗ ੨ ਕਟਵਾਏ। ਇਨ੍ਹਾਂ ਸ਼ਹੀਦਾਂ ਨੇ ਬੜੀ ਕਰੜੀ ਕਸੌਟੀ ਸਹਾਰ ਕੇ ਸਿੱਖੀ ਦਾ ਬੀਜ ਰੱਖ ਲਿਆ। ਸੋ ਇਨ੍ਹਾਂ ਗੁਰਮੁਖਾਂ ਮਹਾਂਪੁਰਸ਼ਾਂ ਨੇ, ਸ੍ਰੀ ਅਨੰਦਗੜ੍ਹ ਸਾਹਿਬ ਕਿਲੇ'ਚ ਪੂਰਨ ਸਿਦਕ ਭਰੋਸੇ ਗੁਰੂ ਪ੍ਰੇਮ'ਚ ਲੀਨ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਦ੍ਰਿੜਤਾ ਸਹਿਤ ਕੁਰਬਾਨ ਹੋਣ ਦੇ ਜੋ ਬੀਰਤਾ ਭਰੇ ਬਚਨ ਕਹੇ, ਉਹ ਸਹੀ ੨ ਸ੍ਰੀ ਚਮਕੌਰ ਸਾਹਿਬਜੀ ਵਿਖੇ, ਵੈਰੀ ਦਾ ਪੁਰਜਾ ੨ ਕੱਟ ਕੇ, ਸ਼ਹੀਦ ਹੋ ਕੇ ਕਮਾਏ। ਖ਼ਾਲਸਾ ਪੰਥਜੀ ਨੂੰ ਸ਼ੁੱਧ ਰੱਖਣ, ਖ਼ਰਾ ਉੱਚਾ ਲਿਜਾਣ ਲਈ, ਗੁਰੂਜੀ ਤੋਂ ਅੰਗ ੨ ਕਟਾਉਣ ਦਾ ਜ਼ਜ਼ਬਾ ਭਰਨ ਲਈ, ਪੂਜਾ ਦੇ ਧਾਨ'ਚ ਗ਼ਲਦਿਆਂ ਨੂੰ ਉਬਾਰਨ ਲਈ, ਪਰਮਪੂਜਨੀਕ ਸੱਚੇ ਸਤਿਗੁਰਾਂ, ਸਤਿਗੁਰਾਂ ਦੇ ਪਿਆਰਿਆਂ ਦੇ ਇਹ ਉੱਚੇ ਸੁੱਚੇ ਕਾਰਨਾਮੇ ਹਨਜੀ।

੭.ਸਾਖੀ:- ਪਰਮਪੂਜਨੀਕ ਪੂਰਨ ਸੰਤ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਾਬਾ ਸ਼ਾਮਸਿੰਘ ਸਾਹਿਬਜੀ ਅੱਡਣਸ਼ਾਹੀ ੧੯੦੩ ਸੰਮਤ ਨੂੰ ਪ੍ਰਗਟੇ, ੧੯੨੬ ਸੱਚਖੰਡ ਗਏ। ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਅਨੁਸਾਰ ਆਪਜੀ ਨੇ ਸਾਰਾ ਜੀਵਨ ਨਿਸ਼ਕਾਮ ਸੇਵਾ ਸਿਮਰਨ ਪ੍ਰੇਮਾ-ਭਗਤੀ ਪਰਉਪਕਾਰ ਹੀ ਪਰਉਪਕਾਰ ਕੀਤੇ, ਅੰਮ੍ਰਿਤ ਪ੍ਰੇਮ ਪਿਆਲੇ ਪੀਤੇ।

ਆਪਜੀ ਤੋਂ ਪਰਮਪੂਜਨੀਕ ਬਾਬ ਗੁਰਮੁਖਿਸਿੰਘ ਜੀ ਪਟਿਆਲੇ ਵਾਲੇ, ਬਾਬਾ ਸਾਧੂਸਿੰਘਜੀ ਗੁਰੂ ਸੇਵਾ ਦੇ ਸੂਰਜ ਵਰੋਸਾਏ। ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ; ਨਿਮਖ ਸਿਮਰਤ ਜਿਤੁ ਛੂਟੈ॥ ਅਨੁਸਾਰ ਆਪ ਜੀ ਸ੍ਰੀ ਹਰਿਮੰਦਰ ਸਾਹਿਬਜੀ ਵਿਖੇ, ਸਵਾ ਦੋ ਵਜੇ ਨਿਸ਼ਕਾਮ ਨਿਰਬਾਨ ਕੀਰਤਨ ਕਰਦੇ। ਕੇਵਲ ਭਗਤਿ; ਕੀਰਤਨ ਸੰਗਿ ਰਾਚੈ॥ ਅਨੁਸਾਰ ਲਗਾਤਾਰ ੭੦ ਸਾਲ ਪ੍ਰੇਮ ਚੌਂਕੀ ਲਾਉਂਦੇ ਰਹੇ, ਨਾਲ ਹੀ ਪ੍ਰਸ਼ਾਦਿ ਪ੍ਰੇਮ ਭੇਟਾ ਕਰਦੇ, ਹੁਣ ਤੱਕ ਭੀ ਆਪ ਜੀ ਦੇ ਡੇਰੇ ਵੱਲੋਂ, ਬਾਬੇ ਖੜਕਸਿੰਘਜੀ ਦੇ ਜਾਨਸ਼ੀਨ ਬਾਬਾ ਦਰਸ਼ਨਸਿੰਘ ਜੀ ਦੇਗ਼ ਹਾਜ਼ਰ ਕਰਦੇ ਹਨ। ਆਪਜੀ ਦਾ ਸਿਰੰਦਾ ਅਜ਼ਾਇਬ ਘਰ'ਚ, ਆਪ ਜੀ ਦੇ ਸ਼ੁਭ ਦਰਸ਼ਨ ਕਰਵਾ ਰਿਹਾ ਹੈ। ਨਮਸਕਾਰ!

੮.ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਮੁਖਿਸਿੰਘ ਜੀ ਪਟਿਆਲੇ ਵਾਲੇ, ਗੁਰੂ ਪ੍ਰੇਮੀਆਂ ਨੂੰ ਪੂਰਨ ਪ੍ਰਪੱਕ ਦ੍ਰਿੜ ਕਰਾਉਂਦੇ ਕਿ ਪੂਜਾ ਦਾ ਧਾਨ ਜ਼ਹਿਰ ਹੈ, ਆਪ ਜੀ ਫੁੱਲੀਆਂ ਪ੍ਰਸ਼ਾਦ ਵਰਤਾਉਣ ਵੇਲੇ ਕਹਿੰਦੇ, "ਲੈ ਸਾਊ ਜ਼ਹਿਰ, ਕੁੱਝ ਫੁੱਲੀਆਂ ਦੇ ਕੇ, ਕੁੱਝ ਵਾਪਿਸ ਕਰ ਲੈਂਦੇ। ਅਮੋਲਕ ਬਚਨਾਂ ਦੁਆਰਾ ਪ੍ਰੇਮੀਆਂ ਨੂੰ ਸੰਤੋਖ ਤ੍ਰਿਪਤੀ ਇਕਾਗ੍ਰਤਾ ਪ੍ਰਾਪਤ ਹੁੰਦੀ। ਬਸਤ੍ਰ ਪਾਟਦਾ ਟਾਕੀ ਲਾਉਂਦੇ। ਪ੍ਰੇਮੀਂ ਹੁਣ ਨਵੇਂ ਬਸਤ੍ਰ ਨੂੰ ਹੀ ਟਾਕੀ ਲਾਉਂਦੇ ਹਨ, ਕਿ ਕਈ ਮਗਰੋਂ ਟਾਕੀ ਨਹੀਂ ਲਾਉਂਦੇ। ਇੱਕ ਵਾਰੀਂ ਪ੍ਰੇਮੀਆਂ ਕਿਹਾ, "ਸਾਰੀ ਦਿਹਾੜੀ ਕਹੀ ਟੋਕਰੀ ਸਖ਼ਤ ਮੇਹਨਤ ਹੈ, ਗੁਰੂ ਲੰਗਰ'ਚ ਘਿਉ ਵਰਤਣਾ ਚਾਹੀਦਾ ਹੈ"। ਹੱਸ ਕੇ ਬੋਲੇ, "ਸਾਊ ਗੁਰੂ ਕੇ ਲੰਗਰ'ਚ ਸਵਾ ਮਣ ਘਿਉ ਨਿੱਤ ਪੈਂਦਾ ਹੈ"। ਚੋਪੜੀ ਪ੍ਰੀਤ ਤਿਆਗ ਕੇ ਪੂਰਨ ਦਰਵੇਸ਼ਾਂ ਵਾਲੀ ਰੀਤ ਕਮਾਉਂਦੇ। ਫਰੀਦਾ.ਦਰਵੇਸੀ ਗਾਖੜੀ; ਚੋਪੜੀ ਪਰੀਤਿ॥ ਇਕਨਿ ਕਿਨੈ ਚਾਲੀਐ; ਦਰਵੇਸਾਵੀ ਰੀਤਿ॥ ੧੧੯॥) ਰੁਖੀ ਸੁਖੀ ਖਾਇ ਕੈ; ਠੰਢਾ ਪਾਣੀ ਪੀਉ॥ ਫਰੀਦਾ.ਦੇਖਿ ਪਰਾਈ ਚੋਪੜੀ; ਨਾ ਤਰਸਾਏ ਜੀਉ॥ ੨੯॥ ਸਾਰੀ ਜ਼ਿੰਦਗੀ ਗੁਰੂ ਸੇਵਾ ਕੀਤੀ, ਆਪਣੇ ਵੱਲੋਂ ਇੱਕ ਪੈਸਾ ਭੀ ਖ਼ਰਾਬ ਨਹੀਂ ਕੀਤਾ। ਇੱਕ ਵਾਰੀ ਸਤਸੰਗਤਿ ਨੂੰ ਪ੍ਰੇਮ ਬੇਨਤੀ ਕੀਤੀ, "ਭਾਈ ਆਹ ਇੱਟਾਂ ਚੁੱਕ ਕੇ ਦੂਰ ਰੱਖ ਦਿਉ, ਅਗਲੇ ਦਿਨ ਓਹੀ ਇੱਟਾਂ ਵਾਪਿਸ ਓੱਥੇ ਰਖਾਈਆਂ, ਪ੍ਰੇਮੀ ਵਾਹਿਗੁਰੂ ਵਾਹਿਗੁਰੂ ਉੱਚੀ ਬੋਲਦਿਆਂ ਸੇਵਾ ਕਰਦੇ। ਪੁੱਛਣ ਤੋਂ ਕਿਹਾ, "ਭਾਈ!ਆਪ ਜੀ ਲੰਗਰ ਛਕ ਕੇ ਆਲਸ ਗੱਲਾਂ ਕਰਨੀਆਂ ਸਨ, ਇਹ ਜਾਪ ਅਭਿਆਸ ਕਰਵਾਇਆ ਹੈ। ਸਤਿਸੰਗਤਾਂ ਨੂੰ ਵਾਹਿਗੁਰੂ ਮੰਤ੍ਰ ਦਾ ਜਾਪ ਕਰਾਉਂਦੇ ਸਨ। ਉਨ੍ਹਾਂ ਦੀ ਪ੍ਰਸਿੱਧ ਸੰਪ੍ਰਦਾਇ'ਚ ਹੁਣ ਤੱਕ ਭੀ ਜਾਪ ਦੀ ਪ੍ਰਪਾਟੀ ਚੱਲ ਰਹੀ ਹੈ। ਜਾਪ ਕਰਨ ਵਾਲੇ ਪ੍ਰੇਮੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ, ਜਾਪ ਕਰਦਿਆਂ ਮਿਲ ਕੇ ਕਰਨ ਅਤੇ ਚੌਰ ਭੀ ਕਰਨ, ਜਿਸ ਦਾ ਬਹੁਤ ਫ਼ਾਇਦਾ ਹੋਵੇ। ਜਿੱਥੇ ਆਪਿ ਸਤਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਪ੍ਰਕਾਸ਼ ਨਾ ਹੋ ਸਕਦੇ ਹੋਣ, ਉੱਥੇ ਮੇਜ਼'ਤੇ ਗੱਦੇ ਉੱਪਰ ਰੁਮਾਲਾ ਵਿਛਾਅ ਕੇ ਸ੍ਰੀ ਗੁਟਕਾ ਸਾਹਿਬ ਜੀ ਸਜਾ ਕੇ, ਉੱਪਰ ਰੁਮਾਲਾ ਦੇ ਕੇ ਚੌਰ ਤੇ ਜਾਪ ਕਰਦਿਆਂ ਪ੍ਰਕਰਮਾਂ ਕੀਤੀਆਂ ਜਾਣ। ਮਗਰੋਂ ਅਰਦਾਸ ਭੀ ਸ੍ਰੀ ਗੁਟਕਾ ਸਾਹਿਬਜੀ ਅੱਗੇ ਕਰ ਲੈਣੀ। ਜਾਪ ਕਰਨ ਦਾ ਬਹੁਤ ਭਾਰੀ ਫ਼ਲ ਹੈ। ਏਸੇ ਤਰ੍ਹਾਂ ਘਰ ੨'ਚ ਜਾਪ ਕੀਤਾ ਜਾਵੇ, ਤਾਂ ਸੱਚੇ

ਸਤਿਗੁਰੂ ਸਾਹਿਬਜੀ ਦੀ ਵੱਡੀ ਭਾਰੀ ਮਿਹਰ ਹੋਵੇਗੀ ਜੀ। ਸੋ ਪਰਮਪੂਜਨੀਕ ਸਤਿਗੁਰੂ ਗਰੰਥ ਸਾਹਿਬਜੀ ਦੀ ਜਾਂ ਪਰਮਪਵਿੱਤ੍ਰ ਸ੍ਰੀ ਗੁਟਕਾ ਸਾਹਿਬ ਜੀ ਦੀ ਚਰਨ ਸ਼ਰਨ'ਚ, ਜਾਪ ਕਰਨ ਦੇ ਵਿਸ਼ੇਸ਼ ਲਾਹੇ ਹਨ।

੯.ਪਰਮਪੂਜਨੀਕ ਬਾਬਾ ਗੁਰਮੁਖਿਸਿੰਘ ਜੀ ਪਟਿਆਲੇ ਵਾਲਿਆਂ ਦੀ ਸੰਪ੍ਰਦਾ'ਚ ਰੱਬ ਰੂਪ ਬਾਬਾ ਸੀਸਾ ਸਿੰਘਜੀ ਨੇ ਇੱਕ ਚੋਲ਼ਾ ਬਾਰਾਂ ਸਾਲ ਹੰਢਾਇਆ। ਟਾਕੀ'ਤੇ ਟਾਕੀ ਲਾਉਂਦੇ ਰਹੇ। ਪੂਜਾ ਦੇ ਧਾਨ ਨੂੰ ਜ਼ਹਿਰ ਸਮਝ ਕੇ, ਜੀਵਨ ਮੁਕਤਿ ਪੁਰਖ ਨਿਸ਼ਕਾਮ ਗੁਰੂ ਸੇਵਾ ਕਰਕੇ, ਵਾਹਿਗੁਰੂਜੀ'ਚ ਲੀਣ ਹਨ।

੧੦.ਪੂਰਨ ਗੁਰੂ ਜੀ ਤੇ ਭਾਈ ਗੁਰਦਾਸ ਸਾਹਿਬਜੀ.ਲਾਲੇ ਗੋਲੇ ਕੂਕਰ ਗ਼ੁਲਾਮ ਗੁਰਸੇਵਕਜੀ ਦੇ ਅਨੰਤ ਗੁਣ, ਆਪ ਕਮਾ ਕੇ ਇਹ ਸ਼ੁਭ ਉਪਦੇਸ਼ ਫ਼ੁਰਮਾਉਂਦੇ ਹਨ:-ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ, ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥) ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥) ਖਾਧੇ ਲੂਣ.ਗੁਲਾਮ ਹੋਇ; ਪੀਹਿ ਪਾਣੀ ਢੋਵੈ। ਲੂਣ ਖਾਇ.ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ। ਲੂਣ ਖਾਇ.ਧੀ ਪੁਤੁ ਹੋਇ; ਸਭ ਲਜਾ ਧੋਵੈ॥ ਲੂਣੁ ਵਣੋਟਾ. ਖਾਇ ਕੈ; ਹਥ ਜੋੜਿ ਖੜੋਵੈ॥ ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ॥ ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ॥) ਬੈ ਖਰੀਦੁ; ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ; ਗੁਣੀ ਗਹੇਰਾ॥) ਹਮ

ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਕਹਿ ਕਬੀਰ.ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ॥) ਗੁਰ ਕੈ ਗ੍ਰਿਹਿ; ਸੇਵਕੁ ਜੋ ਰਹੈ॥ ਗੁਰ ਕੀ ਆਗਿਆ; ਮਨ ਮਹਿ ਸਹੈ॥ ਆਪਸ ਕਉ; ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ॥ ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ ਹੋਤ; ਪਰਾਪਤਿ ਸੁਆਮੀ॥ ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ; ਗੁਰ ਕੀ ਮਤਿ ਲੇਇ॥੨॥ ਸੋ ਸਤਿਗੁਰੂ ਸਾਹਿਬਾਨ ਜੀ, ਬੇਅੰਤ ਗੁਰਸੇਵਕਾਂ ਨੇ ਪੂਜਾ ਦੇ ਧਾਨ ਨੂੰ, ਸੁਆਦ ਨੀਂਦ ਸੁਖ ਵਿਕਾਰ ਪਾਪ ਲਈ ਨਹੀਂ ਵਰਤਿਆ, ਅੰਮ੍ਰਿਤ ਬਣਾਇਆ, ਹੁਣ ਭੀ ਬਣਾ ਰਹੇ ਹਨ।

੧੧.ਪਰਮਪੂਜਨੀਕ ਸੰਤ ਬਾਬਾ ਤਾਰਾਸਿੰਘ ਸਾਹਿਬ ਜੀ ਸਰਹਾਲੀ (ਸ੍ਰੀ ਤਰਨ ਤਾਰਨ ਸਾਹਿਬ) ਵਾਲੇ ਮਹਾਂਪੁਰਖ ਹਰ ਸਾਲ, ਪਰਮਪੂਜਨੀਕ ਸੰਤ ਬਾਬਾ ਗੁਰਬਚਨਸਿੰਘ ਸਾਹਿਬਜੀ ਖਾਲਸਾ ਮਹਾਂਪੁਰਖਾਂ ਨੂੰ ਸਵਾ ਸੌ ਸਿੰਘਾਂ ਸਮੇਤ, ਆਪਣੇ ਪਾਸ ਬੁਲਾਉਂਦੇ। ਦੋ ਵੇਲੇ ਅੰਮ੍ਰਿਤ ਕਥਾ ਕੀਰਤਨ ਹੁੰਦਾ, ਅੰਮ੍ਰਿਤ ਸੰਚਾਰ ਭੀ ਹੁੰਦਾ। ਮਹਾਂ ਪੁਰਖਾਂ ਦੇ ਜੱਥੇ'ਚ ਪ੍ਰਸ਼ਾਦ ਪੱਕੇ ਭੰਡਾਰੇ ਵਰਤਦੇ ਰਹਿੰਦੇ। ਪੂਰਨ ਬ੍ਰਹਮਗਿਆਨੀ ਬਾਬਾ ਤਾਰਾਸਿੰਘ ਜੀ ਆਪਣੇ ਸੇਵਕਾਂ ਸਮੇਤ ਇੱਕ ਕਿਣਕਾ ਭੀ ਨਾ ਛਕਦੇ। ਸਰਬ ਲੋਹ ਦੇ ਪਹਿਰੇ ਦਾ ਸਾਦਾ ਲੰਗਰ ਛਕਦੇ। ਇੱਕ ਦਿਨ ਜੱਥੇ ਸੰਗਤ ਲਈ ਜਲੇਬੀਆਂ ਤਿਆਰ ਹੋ ਰਹੀਆਂ ਸਨ, ਭਾਈ ਬਚਿੱਤ੍ਰਸਿੰਘ ਜੀ ਨੇ ਵੱਡੇ ਮਹਾਂਪੁਰਸ਼ਾਂ ਨੂੰ ਪ੍ਰੇਮ ਬੇਨਤੀ ਕੀਤੀ, "ਅਸੀਂ ਪੰਜ ਸਿੰਘ ਜਾ ਕੇ ਸੰਤ ਤਾਰਾਸਿੰਘ ਜੀ ਨੂੰ, ਜਲੇਬੀਆਂ ਛਕਣ ਲਈ, ਆਪਜੀ ਵੱਲੋਂ ਪ੍ਰੇਮ ਬੇਨਤੀ ਕਰਦੇ ਹਾਂ"। ਸੰਤਾਂ ਮਹਾਂਪੁਰਸ਼ਾਂ ਜੀ ਨੇ ਹੱਸ ਕੇ ਫੁਰਮਾਇਆ, "ਉਨ੍ਹਾਂ ਨੇ ਛਕਣੀਆਂ ਨਹੀਂ ਭਾਵੇਂ ਲੱਖਾਂ ਮਣਾਂ ਬੇਨਤੀ ਕਰ ਲਵੋ, ਉਹ ਆਪਣੇ ਇਰਾਦੇ ਚ ਦ੍ਰਿੜ ਹਨ"। ਪੰਜਾਂ ਸਿੰਘਾਂ ਨੇ ਜਾ ਕੇ ਪ੍ਰੇਮ ਬੇਨਤੀ ਕੀਤੀ, "ਦਾਸਨ ਦਾਸਾਂ ਨੂੰ ਸੰਤਾਂ ਮਹਾਂਪੁਰਸ਼ਾਂ ਨੇ ਆਪਜੀ ਪਾਸ ਭੇਜਿਆ ਹੈ, ਕਿ ਅੱਜ ਜ਼ਰੂਰ ਬਰ ਜ਼ਰੂਰ ਜਲੇਬੀਆਂ ਛਕੋ"। ਹੱਥ ਜੋੜ ਕੇ ਉੱਤ੍ਰ ਦਿਤਾ, "ਦਾਸਨ ਦਾਸ ਵੱਲੋਂ ਮਹਾਂਪੁਰਸ਼ਾਂ ਨੂੰ ਪ੍ਰੇਮ ਬੇਨਤੀ ਕਰਿਓ, ਜਨਮਾਂ ੨ ਤੋਂ, ਹੁਣ ਭੀ ਆਪਜੀ ਦਾ ਦਿੱਤਾ ਹੀ ਛਕਦੇ ਹਾਂ ਅੱਗੇ ਨੂੰ ਭੀ ਛਕਣਾ ਹੈ"। ਐਸੇ ਪੂਰਨ ਮਹਾਂਪੁਰਸ਼ਾਂ ਜੀ ਨੂੰ ਨਿਮਖ ੨ ਰੋਮ ੨ ਕਰਕੇ ਨਮਸਕਾਰ ਹੈ। ਪਦਾਰਥਾਂ ਦੀ ਪ੍ਰਾਪਤੀ ਤੋਂ ਭੀ ਰੁਚੀ ਨਹੀਂ ਕਰਦੇ। ਯਥਾ:-ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥)

੧੨.ਵਾਹਿਗੁਰੂ ਗੁਰੂਜੀ ਦੀ ਪੂਜਾ ਦਾ ਧਾਨ ਗ਼ਲਤ ਵਰਤਣਾ, ਸ਼ੁੱਧ ਜ਼ਹਿਰ ਦੁੱਖ ਰੋਗ ਕਸ਼ਟ ਕਲੇਸ਼ ਰੂਪ ਹੈ, ਇਸ ਨੂੰ ਸਾਕਤਾਂ ਨੇ ਸ਼ੁੱਧੀ ਜ਼ਹਿਰ ਬਣਾਇਆ:-ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬਜੀ ੧੭੨੧ ਬਿ:ਨੂੰ, ਗੁਰਤਾ ਪ੍ਰਾਪਤੀ ਮਗਰੋਂ ਭਾਈ ਮੱਖਣਸ਼ਾਹਜੀ, ਸਤਿਸੰਗਤਜੀ ਸਮੇਤ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬਜੀ ਦੇ ਪਰਮ ਪਿਆਰੇ ਦਰਸ਼ਨਾਂ ਨੂੰ ਆਏ। ਲੂਣ ਹਰਾਮੀ ਜਲ਼ਣ ਜੋਗੇ ਮਸੰਦ, ਸ੍ਰੀ ਦਰਬਾਰ ਸਾਹਿਬਜੀ ਦੇ ਚਾਰੇ ਬੂਹੇ ਬੰਦ ਕਰਕੇ ਚਲੇ ਗਏ। ਸਤਿਗੁਰੂ ਮਹਾਰਾਜ ਸਾਹਿਬ ਜੀ ਤੇ ਪ੍ਰੇਮੀਆਂ ਨੇ ਬਹੁਤ ੨ ਵੈਰਾਗ ਕੀਤਾ, "ਹੇ ਕਰਤਾ ਕਾਦਰ

ਕਰੀਮ !ਆਪਜੀ ਦੀ ਰਜ਼ਾ ਅਟੱਲ ਹੈ। ਅੱਜ ਕੋਟਿ ਬ੍ਰਹਮੰਡ ਦੇ ਮਾਲਕ ਸ੍ਰੀ ਹਰਿਮੰਦਰ ਸਾਹਿਬਜੀ ਦੇ ਰਚਨਹਾਰ, ਦਰ ਮਾਦੇ; ਠਾਢੇ ਦਰਬਾਰਿ॥ ਤੁਝ ਬਿਨੁ.ਸੁਰਤਿ ਕਰੈ ਕੋ ਮੇਰੀ; ਦਰਸਨੁ ਦੀਜੈ ਖੋਲ੍ਹਿ ਕਿਵਾਰ॥ ਅਨੁਸਾਰ ਦਰਸ਼ਨਾਂ ਦੇ ਭਿਖਾਰੀ ਬਣ ਕੇ, ਬੂਹੇ ਅੱਗੇ ਖੜ੍ਹੇ ਹਨ, ਜਿਨ੍ਹਾਂ ਦੇ ਦਰਸ਼ਨਾਂ ਨੂੰ ਦੇਵੀ ਦੇਵਤੇ ਅਵਤਾਰ ਪੈਗੰਬਰ ਯੋਗੀ ਭਗਤ ਸੇਵਕ ਲੋਚਦੇ ਹਨ। ”ਭਾਈ ਮੱਖਣਸ਼ਾਹਜੀ ਨੇ ਸੱਚੇ ਸਤਿਗੁਰੂ ਸਾਹਿਬਜੀ ਨੂੰ ਇਹ ਪ੍ਰੇਮ ਬੇਨਤੀ ਕੀਤੀ, “ਆਪਜੀ ਇੱਕ ਵਾਰੀ ਹੁਕਮ ਕਰੋ। ਇਨ੍ਹਾਂ ਮਸੰਦਾਂ ਨੂੰ ਡੰਡ ਦੇਵਾਂ, ਬੰਨ੍ਹ ਲਿਆਵਾਂ, ਆਪਜੀ ਦੇ ਸੱਚੇ ਚਰਨਕਮਲਾਂ’ਤੇ ਪਾਵਾਂ। ”ਧੀਰਜਧਾਰੀ ਦਿਆਲ ਕ੍ਰਿਪਾਲ ਕ੍ਰਿਪਾਨਿਧਿ ਸ਼ਾਂਤੀ ਦੇ ਸਾਗਰ, ਖਿਮਾ ਦੇ ਰਚਨਹਾਰ ਦਾਤੇ ਸਤਿਗੁਰੂ ਸਾਹਿਬਜੀ ਨੇ ਪ੍ਰੇਮੀ ਮੱਖਣਸ਼ਾਹਜੀ ਨੂੰ ਧੀਰਜ ਦਿਤਾ। ਰਾਮਦਾਸ ਸਰੋਵਰਿ ਨਾਤੇ॥ ਅਨੁਸਾਰ ਆਪਜੀ ਨੇ ਸਤਿਸੰਗਤ ਜੀ ਸਮੇਤ, ਪਰਮਪਵਿੱਤ੍ਰ ਸ੍ਰੀ ਰਾਮਦਾਸ ਸ੍ਰੋਵਰ’ਚ ਇਸ਼ਨਾਨ ਕੀਤਾ, ਦਰਸ਼ਨੀ ਡਿਉਢੀ ਸਾਹਮਣੇ ਖੜ੍ਹ ਕੇ, ਅਰਦਾਸ ਮਗਰੋਂ ਇਹ ਬਚਨ ਕਹੇ, “ਨਹਿ ਮਸੰਦ ਇਹ ਅੰਮ੍ਰਿਤਸਰੀਏ, ਤ੍ਰਿਸਨਾ ਅਗਨੀ ਅੰਦਰ ਸੜੀਏ। ”ਉਪ੍ਰੰਤ ਸ੍ਰੀ ਅਕਾਲਤਖ਼ਤ ਸਾਹਿਬਜੀ ਆ ਕੇ, ਤੂ ਠਾਕੁਰੁ; ਤੁਮ ਪਹਿ ਅਰਦਾਸਿ॥ ਅਨੁਸਾਰ ਅਰਦਾਸ ਕਰਕੇ, ਗੁਰੁ ਪੂਰਾ ਨਮਸਕਾਰੇ॥ ਅਨੁਸਾਰ ਨਮਸਕਾਰ ਕਰਕੇ, ਆਪਜੀ ਨੇ ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬਜੀ(ਭੋਰਾ.ਸਾਹਿਬ) ਆ ਕੇ ਕੁੱਝ ਸਮਾਂ, ਪ੍ਰਭ ਕਾ ਸਿਮਰਨੁ; ਸਭ ਤੇ ਊਚਾ॥ ਸਿਮਰਨ ਕੀਤਾ। ਅੱਗੇ ਸ੍ਰੀ ਦਮਦਮਾ ਸਾਹਿਬ ਜੀ ਅਸਥਾਨ’ਤੇ ਸਿਮਰਨ ਕਰਕੇ, ਵੱਲੇ ਪਿੰਡ ਸੱਚੇ ਚਰਨ-ਕਮਲ ਪਾਏ। ਇੱਥੋਂ ਦੀ ਸਤਿਸੰਗਤਜੀ ਨੇ ਬੜੇ ਹੀ ਪ੍ਰੇਮ ਸਹਿਤ ਸ਼ੁਭ ਸੱਚੀ ਸੇਵਾ ਕੀਤੀ, ਇੱਥੇ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਮਾਈਆਂ ਨੇ, ਪ੍ਰੇਮ ਭੇਟਾਵਾਂ ਸੱਚੇ ਚਰਨ-ਕਮਲਾਂ’ਚ ਹਾਜ਼ਰ ਕਰਕੇ ਪੂਰਨ ਪ੍ਰੇਮ ਸਹਿਤ ਮੁਆਫ਼ੀ ਮੰਗੀ। ਸਾਸਿ ਸਾਸਿ; ਹਮ ਭੂਲਨਹਾਰੇ॥ ਤੁਮ ਸਮਰਥ ਅਗਨਤ ਅਪਾਰੇ॥ ਆਪਜੀ ਨੇ ਪਰਮ ਪ੍ਰਸੰਨ ਹੋ ਕੇ ਵਰ ਬਖ਼ਸ਼ਿਆ, “ਮਾਈਆਂ ਰੱਬ ਰਜਾਈਆਂ। ”ਅੱਗੇ, ਮਿਲਿ ਕੁਸਲ ਸੇਤੀ; ਘਰਿ ਆਏ॥ ਅਨੁਸਾਰ ਬਾਬੇ ਬਕਾਲੇ ਸਾਹਿਬ ਜੀ ਵਾਪਿਸ ਆ ਗਏ।

੧੬.ਦੋ ਭੁਝੰਗੀਆਂ ਦੀ ਹੱਡ ਬੀਤੀ ਮੰਦੀ ਹਾਲਤ। ਇੱਕ ਨੇ ਦੱਸਿਆ, “ਮੈਂ ਗੁਰੂ ਘਰ ਦੀ ਦੇਗ ਕਰਕੇ, ਭੋਗ ਲੁਆਉਣ ਤੋਂ ਪਹਿਲਾਂ ਹੀ, ਇੱਕ ਬਾਟਾ ਭਰ ਕੇ ਚੋਰੀ ਖਾ ਲੈਂਦਾ ਸਾਂ। ਮੇਰਾ ਦਿਮਾਗ਼ ਹੀ ਹਿੱਲ ਗਿਆ। ਜੇ ਭੂਆ ਕੋਲ਼ੇ ਗਿਆ ਤਾਂ ਉੱਥੇ ਕੁੱਟ ਪੈ ਗਈ, ਉਥੋਂ ਭੱਜਾ, ਹੋਰ ਰਿਸ਼ਤੇਦਾਰੀ’ਚ ਗਿਆ, ਤਾਂ ਉੱਥੇ ਭੀ ਜਾਂਦੇ ਨੂੰ ਕੁੱਟ ਪੈ ਗਈ। ਇਉਂ ਜਿੱਥੇ ਭੀ ਜਾਵਾਂ ਕੁੱਟ ਪੈ ਜਾਵੇ। ”ਇਸੇ ਤਰ੍ਹਾਂ ਇੱਕ ਹੋਰ ਪ੍ਰੇਮੀ ਨੇ ਦੱਸਿਆ, “ ਮੈਂ ਪਤਾਸ਼ਿਆਂ ਦਾ ਪ੍ਰਸ਼ਾਦਿ ਚੋਰੀ ਛਕਦਾ ਰਿਹਾ। ਐਸਾ ਪਾਪ ਲੱਗਿਆ, ਅਠਾਰਵੇਂ ਸਾਲ’ਚ ਸ਼ੂਗਰ ਲੱਗ ਗਈ। ”ਕਈ ਵਾਰੀਂ ਪਾਠੀ, ਦੇਗ਼ ਥੋੜੀ ੨ ਸਤਿਸੰਗਤਜੀ ਨੂੰ ਵਰਤਾ ਕੇ, ਬਾਕੀ ਪ੍ਰਛਾਦੇ ਨਾਲ ਆਪ ਛਕ ਲੈਂਦੇ ਹਨ, ਇਹ ਭੀ ਖਾਣ ਦਾ ਲਾਲਚ ਹੈ। ਇਹ ਜ਼ਿੰਦਗੀ ਭਰ ਦਾ ਕੋੜ੍ਹ ਹੈ। ਜ਼ਮੀਰ ਬਹੁਤ ਹੀ ਦੱਬੀ ਰਹਿੰਦੀ ਹੈ। ਇਸ ਖਾਣ ਦੇ ਲਾਲਚ ਨੂੰ ਕੁੱਤਾ ਕਿਹਾ ਹੈ। ਲਬੁ ਕੁਤਾ.ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ॥ ਪੂਰੇ ਗੁਰੂਜੀ ਦੀ

ਸੱਚੀ ਸੇਵਾ ਸਿਮਰਨ ਤੋਂ ਬਿਨਾ, ਸੁਖ ਵਿਕਾਰ ਲਈ ਵਰਤਿਆ ਪੂਜਾ ਦਾ ਧਾਨ ਵਰਤਣ ਨਾਲ ਸਰੀਰ ਚ, ਨਾਜ਼ਕ ਬਿਮਾਰੀਆਂ ਦੇ ਕਿਟਾਣੂ ਪੈਦਾ ਹੋ ਜਾਂਦੇ ਹਨ। ਜੋ ਸ੍ਰੀਰ ਨੂੰ ਕੱਟ ੨ ਕੇ ਖਾਂਦੇ ਹਨ। ਭਾਵੇਂ ਗੁਰੂਜੀ ਦੀ ਗੋਲਕ, ਗੁਪਤ ਚੋਰੀ ਕਰੇ ਮਿਰਤਕ ਸਮਾਨ ਹੋ ਜਾਂਦਾ ਹੈ। ਸਲੋਕੁ॥ ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ॥)

੧੭. ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਦੇ ਲਿਖਾਰੀ ਮਹਾਨ ਪਰਉਪਕਾਰੀ ਧੰਨ ਭਾਈ ਗੁਰਦਾਸ ਸਾਹਿਬਜੀ ਦੇ ਛੇ ਕਬਿੱਤ ਅਰਥਾਂ ਸਹਿਤ ਪੜ੍ਹੋ ਜੀ। ਇਹ ਕਬਿੱਤ ਨਿੱਤਨੇਮ ਨਾਲ ਬਰ ਜ਼ਰੂਰ ਹੀ ਪੜ੍ਹਨਾ ਚਾਹੀਏ:-ਬਾਹਰ ਕੀ ਅਗਨਿ.ਬੂਝਤ ਜਲ ਸਰਤਾ ਕੈ; ਨਾਉ ਮੈ ਜਉ ਅਗਨਿ ਲਾਗੈ, ਕੈਸੇ ਕੈ ਬੁਝਾਈਐ। ਬਾਹਰ ਸੈ ਭਾਗਿ.ਓਟ ਲੀਜੀਅਤ ਕੋਟ ਗੜ; ਗੜ ਮੈ ਜਉ ਲੂਟਿ ਲੀਜੈ; ਕਹੋ ਕਤ ਜਾਈਐ। ਚੋਰਨ ਕੈ ਤ੍ਰਾਸ.ਜਾਇ ਸਰਨਿ ਗਹੈ ਨਰਿੰਦ; ਮਾਰੈ ਮਹੀਪਤਿ.ਜੀਉ ਕੈਸੇ ਕੈ ਬਚਾਈਐ। ਮਾਇਆ ਡਰ ਡਰਪਤ.ਹਾਰ ਗੁਰਦੁਅਰੈ ਜਾਵੈ; ਤਹਾ ਜਉ ਮਾਇਆ ਬਿਆਪੈ.ਕਹਾ ਠਹਰਾਈਐ॥ ੫੪੪॥ ਬਾਹਰ(ਕੀ) ਦੀ ਅਗਨਿ(ਸਰਤਾ) ਨਦੀ(ਕੈ) ਦੇ ਜਲ ਨਾਲ(ਬੂਝਤ) ਬੁਝ ਜਾਂਦੀ ਹੈ, (ਜਉ) ਜੇਕਰ(ਨਾਉ) ਬੇੜੀ(ਮੈ) 'ਚ ਅਗਨਿ(ਲਾਗੈ) ਲੱਗ ਜਾਵੇ, ਕੈਸੇ(ਕੈ) ਕਰਕੇ ਬੁਝਾਈਐ?ਭਾਵ ਨਹੀਂ ਬੁਝਦੀ। ਡਾਕੂਆਂ ਤੋਂ ਡਰਦਿਆਂ ਬਾਹਰ(ਸੈ) ਤੋਂ(ਭਾਗਿ) ਭੱਜ ਕੇ(ਕੋਟ) ਕਿਲੇ 'ਚ(ਗੜ) ਕਿਲੇ ਦੀ ਓਟ (ਲੀਜੀਅਤ) ਲਈਦੀ ਹੈ, (ਜਉ) ਜੇ ਕਰ ਗੜ (ਮੈ) 'ਚ ਲੂਟਿ(ਲੀਜੈ) ਲਏ ਜਾਈਏ, ਆਪਣੇ ਬਚਾਅ ਲਈ ਕਹੋ (ਕਤ) ਕਿੱਥੇ ਜਾਈਐ?(ਚੋਰਨ) ਚੋਰਾਂ(ਕੈ) ਦੇ(ਤ੍ਰਾਸ) ਡਰ ਕਰਕੇ, ਜਾਇ ਕੇ(ਨਰਿੰਦ) ਰਾਜੇ ਦੀ ਸਰਨਿ(ਗਹੈ) ਗ੍ਰੈਹਣ ਕਰੀਏ, ਜੇ ਕਰ(ਮਹੀਪਤਿ) ਰਾਜਾ ਹੀ ਮਾਰੈ ਤਾਂ(ਜੀਉ) ਜ਼ਿੰਦਗੀ ਕੈਸੇ(ਕੈ) ਕਰਕੇ ਬਚਾਈਐ ?ਭਾਵ ਨਹੀਂ ਬਚਦੀ। ਤਿੰਨ ਦ੍ਰਿਸਟਾਂਤ ਦੇ ਕੇ ਦਾਦ੍ਰਿਸਟਾਂਤ ਫ਼ੁਰਮਾਉਂਦੇ ਹਨ:-ਮਾਇਆ ਦੇ ਡਰ ਤੋਂ(ਡਰਪਤ) ਡਰਦਿਆਂ ਹਾਰ ਕੇ ਗੁਰਦੁਅਰੈ ਸਾਹਿਬਜੀ(ਜਾਵੈ) ਜਾਵੇ(ਤਹਾ) ਤਿੱਥੇ(ਜਉ) ਜੇ ਕਰ ਮਾਇਆ(ਬਿਆਪੈ) ਡੰਗੇ ਭਾਵ ਨਰੈਣੂ ਵਾਂਗ ਮੰਦ ਕਰਮ ਕਤਲ ਕਰੇ, ਪੂਜਾ ਦੇ ਧਨ ਜ਼ਹਿਰ ਨੂੰ ਹੜੱਪ ਕਰੇ। ਵਿਕਾਰ ਦ੍ਰਿਸਟੀ ਨਾਲ ਦੇਖੇ, ਲੜਾਈ ਕਲੇਸ਼ ਕਰੇ। ਦੱਸੋ ਪਿਆਰਿਓ ਆਪਣੇ ਤਨ ਮਨ ਨੂੰ(ਕਹਾ) ਕਿੱਥੇ(ਠਹਰਾਈਐ) ਠਹਰਾਉਣਾ ਕਰੀਏ?॥ ੫੪੪॥

ਜਿਉ ਮਰਿਜਾਦਾ ਹਿੰਦੂਆ; ਗਊ ਮਾਸੁ ਅਖਾਜੁ। ਮੁਸਲਮਾਣਾ ਸੂਅਰਹੁ; ਸਉਗੰਦ ਵਿਆਜ। ਸਹੁਰਾ.ਘਰਿ ਜਾਵਾਈਐ; ਪਾਣੀ ਮਦਰਾਜੁ। ਸਹਾ ਨ ਖਾਈ ਚੂਹੜਾ; ਮਾਇਆ ਮੁਹਤਾਜੁ। ਜਿਉ ਮਿਠੈ.ਮਖੀ ਮਰੈ; ਤਿਸੁ ਹੋਇ ਅਕਾਜੁ। ਤਿਉ ਧਰਮਸਾਲ ਦੀ ਝਾਕ ਹੈ; ਵਿਹੁ ਖੰਡੂ ਪਾਜੁ॥੧੨॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ;

ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਧੰਨ ਭਾਈ ਗੁਰਦਾਸ ਸਾਹਿਬ ਜੀ, ਪੈਂਤੀਵੀਂ ਵਾਰ ਦੀ ਬਾਰਵੀਂ ਪੌੜੀ'ਚ, ਭਜਨ ਸਿਮਰਨ ਸੇਵਾ ਪਰਉਕਾਰ ਤੋਂ ਬਿਨਾ, ਗੁਰੂਘਰ ਦੇ ਲੱਡੂ ਪੂੜਿਆਂ ਨੂੰ ਜ਼ਹਿਰ ਫ਼ੁਰਮਾ ਰਹੇ ਹਨ:-ਜੁਜਰਵੇਦ ਦੀ ੯੨੦ਵੀਂ ਸਾਖੀ'ਚ ਗਾਂ ਦਾ ਮੇਧਾ ਕੱਢ ਕੇ, ਗੋਮੇਧ ਯੱਗ ਕਰਨ ਬਾਰੇ ਘੋਰ ਜ਼ੁਲਮ ਲਿਖਿਆ ਹੈ। ਬੋਧੀਆਂ, ਜੈਨੀਆਂ ਦਾ ਜੰਗ ਹੋਇਆ, ਜੰਗ ਮਗਰੋਂ ਗਾਂ ਦਾ ਮਾਸ ਖਾਣ ਤੋਂ ਸੌਂਹ ਪਾਈ। ਜਿਉ ਮਰਿਯਾਦਾ ਹਿੰਦੂਆ; ਗਊ ਮਾਸੁ ਅਖਾਜੁ। (ਜਿਉ) ਜਿਵੇਂ ਹਿੰਦੂਆ ਦੀ ਮਰਯਾਦਾ ਹੈ ਕਿ ਗਊ ਦਾ ਮਾਸੁ ਖਾਣਾ(ਅਖਾਜੁ) ਹਰਾਮ ਹੈ। ਖਾਣਾ ਤਾਂ ਕਿਧਰੇ ਰਿਹਾ, ਗਾਂ ਦੇ ਮਾਸ ਦਾ ਨਾਉਂ ਸੁਣ ਕੇ, ਥੁੱਕਦੇ ਹਨ, ਭਾਵ ਬਹੁਤ ਹੀ ਬੁਰਾ ਸਮਝਦੇ ਹਨ। ਮੁਸਲਮਾਣਾ ਸੂਅਰਹੁ; ਸਉਗੰਦ ਵਿਆਜੁ। ਮੁਸਲਮਾਣਾ ਨੇ(ਸੂਅਰਹੁ) ਸੂਰ ਦਾ ਮਾਸ, ਵਿਆਜੁ ਖਾਣ ਤੋਂ(ਸਉਗੰਦ) ਸੌਂਹ ਪਾਈ ਹੈ। ਸਹੁਰਾ.ਘਰਿ ਜਾਵਾਈਐ; ਪਾਣੀ ਮਦਰਾਜੁ। ਸਹੁਰਾ (ਜਾਵਾਈਐ) ਜਵਾਈ ਦੇ ਘਰਿ ਦਾ ਪਾਣੀ(ਮਦਰਾਜੁ) ਸ਼ਰਾਬ ਵਾਂਗ ਅਪਵਿੱਤ੍ਰ ਜ਼ਹਿਰ ਸਮਝਦਾ ਹੈ, ਹੋਰ ਮਾਇਆ ਪਦਾਰਥ ਛਕਣਾ ਤਾਂ ਕਿਧਰੇ ਰਿਹਾ?

ਸਹਾ ਨ ਖਾਈ ਚੂਹੜਾ; ਮਾਇਆ ਮੁਹਤਾਜੁ। (ਚੂਹੜਾ) ਮਜ਼ਹਬੀ-ਸਿੱਖ ਭਾਵੇਂ ਭੁੱਖਾ ਹੋਵੇ, ਢਿੱਡ ਭਰਨ ਲਈ, ਮਾਇਆ ਥੋਂ(ਮੁਹਤਾਜੁ) ਗ਼ੀਬ ਭੀ ਕਿਉਂ ਨ ਹੋਵੇ, ਪਰ ਫੇਰ ਭੀ ਸਹਾ(ਨ) ਨਹੀਂ(ਖਾਈ) ਖਾਂਦਾ।

ਜਿਉ ਮਿਠੈ.ਮਖੀ ਮਰੈ; ਤਿਸੁ ਹੋਇ ਅਕਾਜੁ। ਜਿਉ(ਮਿਠੈ) ਸ਼ਹਿਤ ਗੁੜ'ਤੇ ਮਖੀ(ਮਰੈ) ਮੋਹਿਤ ਹੋ ਜਾਂਦੀ ਹੈ, ਤਿਸੁ ਦਾ(ਅਕਾਜੁ) ਮਰਨਾ ਹੋਇ ਜਾਂਦਾ ਹੈ। ਮਿਠੈ ਮਖੁ ਮੁਆ ਕਿਉ ਲਏ ਓਡਾਰੀ॥ ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥

ਤਿਉ ਧਰਮਸਾਲ ਦੀ ਝਾਕ ਹੈ; ਵਿਹੁ ਖੰਡੂ ਪਾਜੁ॥੧੨॥ ਜਿਵੇਂ ਗਊ ਦਾ ਮਾਸੁ ਖਾਣਾ ਹਰਾਮ ਹੈ। ਮੁਸਲਮਾਣ ਨੇ ਸੂਰ ਦਾ ਮਾਸ, ਵਿਆਜੁ ਖਾਣ ਤੋਂ ਸੌਂਹ ਪਾਈ ਹੈ। ਸਹੁਰਾ ਜਵਾਈ ਦੇ ਘਰਿ ਦਾ ਪਾਣੀ ਸ਼ਰਾਬ ਵਾਂਗ ਅਪਵਿੱਤ੍ਰ ਜ਼ਹਿਰ ਸਮਝਦਾ ਹੈ। ਮਜ਼ਹਬੀ-ਸਿੱਖ ਸਹਾ ਨਹੀਂ ਖਾਂਦਾ। ਮਿੱਠੇ'ਤੇ ਮਖੀ ਮਰ ਜਾਂਦੀ ਹੈ। ਜਿਵੇਂ ਇਹ ਗੱਲਾਂ ਗ਼ਲਤ ਹਨ, (ਤਿਉ) ਤਿਵੇਂ ਸਿੱਖ ਅੰਦਰ ਜੋ(ਧਰਮ+ਸਾਲ) ਧਰਮ ਦੀ(ਸਾਲ) ਜਗ੍ਹਾ ਗੁਰੂਘਰ ਦੇ ਪੂਜਾ ਦੇ ਪਦਾਰਥ ਨੂੰ ਲੁੱਟਣ ਖਾਣ ਦੀ, ਚੂਹੇ ਲਈ ਬਿੱਲੀ ਦੀ ਤੱਕ ਵਾਂਗ(ਝਾਕ) ਤੱਕ ਹੈ। ਮਾਨੋ ਇਹ(ਪਾਜ) ਪਖੰਡ ਖੰਡੂ ਨਾਲ ਲਪੇਟੀ ਵਿਹੁ ਪਖੰਡ ਹੈ॥੧੨॥ ਵਾਹੁ ਵਾਹੁ ਭਾਈ ਸਾਹਿਬਜੀ ਕੈਸੀ ਕਮਾਲ ਕਰ ਰਹੇ ਹਨ!ਗੁਰੂਘਰ ਦੇ ਪਦਾਰਥ ਹੜਪ ਕਰਨ ਦੀ ਝਾਕ ਜੇ ਇਤਨੀ ਮਾੜੀ ਹੈ, ਤਾਂ ਜ਼ਮੀਨ ਪਦਾਰਥ ਗ਼ੋਲਕ ਲੁੱਟਣ ਖਾਣ ਵਾਲੇ ਦਾ ਕੀ ਹਾਲ?ਸੋ ਮਾਲ਼ਪੂੜੇ ਤੇਜ਼ ਤੜਕੇ ਨਸ਼ੇ ਵਰਤੇ, ਨਰੈਣੂ ਵਾਂਗ ਮੰਦ ਕਰਮ ਕਰੇ, ਏਅਰ ਕੰਡੀਸ਼ਨ ਜਾਂ ਹੀਟ'ਚ ਰਹੇ ਸੁੱਤਾ, ਉਸ ਨਾਲੋਂ ਚੰਗਾ ਕੁੱਤਾ। ਗੁਰੂਜੀ ਦੀ ਮਾਇਆ ਰੋਗੀ ਯਤੀਮ ਅੰਗਹੀਣ ਗ਼ੀਬ, ਸਿਮਰਨ ਪਰਉਪਕਾਰ ਕਰਨ ਵਾਲਿਆਂ ਲਈ, ਸੰਤੋਖ ਸੰਜਮ ਨਾਲ ਵਰਤਣ ਦਾ ਹੁਕਮ ਹੈ। ਨਰੈਣੂ ਆਦਿ ਹੰਕਾਰੀ ਪੂਜਾਰੀ ਲਈ, ਗੁਲਛਰਲੇ ਉਡਾਉਣ ਕਤਲ ਜ਼ੁਲਮ ਕਰਨ ਵੋਟਾਂ ਲਈ ਨਹੀਂ ਹੈ।

ਖਰਾ ਦੁਹੇਲਾ ਜਗ ਵਿਚਿ; ਜਿਸ ਅੰਦਰਿ ਝਾਕੁ। ਸੋਇਨੇ ਨੋ ਹਥੁ ਪਾਇਦਾ; ਹੁਇ ਵੰਞੈ ਖਾਕੁ। ਇਠ ਮਿਤ ਪੁਤ ਭਾਇਰਾ; ਵਿਹਰਨਿ ਸਭ ਸਾਕੁ। ਸੋਗੁ ਵਿਜੋਗੁ ਸਰਾਪੁ ਹੈ; ਦੁਰਮਤਿ ਨਾਪਾਕੁ। ਵਤੈ ਮੁਤੜਿ ਰੰਨ ਜਿਉ; ਦਰਿ ਮਿਲੈ ਤਲਾਕੁ। ਦੁਖੁ ਭੁਖੁ ਦਾਲਿਦ ਘਣਾ; ਦੋਜਕ ਅਉਤਾਕੁ॥੧੩॥ ਧਰਮ-ਕ੍ਰਿਤ ਦੀ ਕਮਾਈ ਛੱਡ ਕੇ, ਲੋਭ ਕਰਕੇ ਹਲ਼ਕੇ ਜਿਸ ਕੁੱਤੇ ਅੰਦਰਿ, ਗੁਰੂਘਰ ਦੇ ਧਨ ਪਦਾਰਥ ਲੁੱਟਣ ਦੀ, ਚੂਹੇ ਲਈ ਬਿੱਲੀ ਦੀ ਤੱਕ ਵਾਂਗ(ਝਾਕੁ) ਤੱਕ, ਹਿਰਸ ਹੈ, ਉਹ ਜਗ ਵਿਚਿ(ਖਰਾ) ਬਹੁਤਾ ਹੀ(ਦੁਹੇਲਾ) ਦੁਖੀ ਹੈ। ਸੋਇਨੇ ਨੋ ਹਥੁ ਪਾਇਦਾ; ਹੁਇ ਵੰਞੈ ਖਾਕੁ। ਹਲ਼ਕਿਆ ਕੁੱਤਾ ਜੇ ਸੋਇਨੇ ਨੋ ਹਥੁ ਪਾਇਦਾ ਹੈ ਤਾਂ ਉਹ ਸੋਨਾ ਖਾਕੁ ਹੁਇ(ਵੰਞੈ) ਜਾਂਦਾ ਹੈ। ਜੇ ਸੁਇਨੇ ਨੋ ਓਹੁ ਹਥੁ ਪਾਏ, ਤਾ ਖੇਹੂ ਸੇਤੀ ਰਲਿ ਗਇਆ॥)

ਇਠ ਮਿਤ ਪੁਤ ਭਾਇਰਾ; ਵਿਹਰਨਿ ਸਭ ਸਾਕੁ। (ਇਠ) ਪਿਆਰੇ ਮਿਤ ਪੁਤ(ਭਾਇਰਾ) ਭਾਈ ਸਭ ਸਾਕੁ, (ਵਿਹਰਨਿ) ਵਿਗੜ ਕੇ ਦੁਸ਼ਮਣ ਜਮ ਬਣ ਜਾਂਦੇ ਹਨ। ਪ੍ਰਭ ਸੁਆਮੀ ਕੰਤ ਵਿਹੂਣੀਆ; ਮੀਤ ਸਜਣ ਸਭਿ ਜਾਮ॥) ਸੋਗੁ ਵਿਜੋਗੁ ਸਰਾਪੁ ਹੈ; ਦੁਰਮਤਿ ਨਾਪਾਕੁ। ਗੁਰੂਘਰ ਦੇ ਧਨ ਪਦਾਰਥ ਦੀ ਝਾਕੁ ਵਾਲੇ, ਲੋਭ ਦੇ ਹਲ਼ਕ ਵਾਲੇ, ਹਲ਼ਕੇ ਕੁੱਤੇ ਨੂੰ ਵਾਹਿਗੁਰੂਜੀ ਵੱਲੋਂ (ਵਿਜੋਗੁ) ਵਿਛੋੜੇ ਦਾ, ਪੂਰੇ ਗੁਰੂਜੀ ਦਾ ਸਰਾਪੁ ਲੱਗਦਾ ਹੈ। ਪੂਜਾ ਦਾ ਧਨ ਖਾਣੇ ਕਰਕੇ, (ਨਾਪਾਕੁ) ਅਪਵਿਤ੍ਰ(ਦੁਰਮਤਿ) ਭੈੜੇ ਨਸ਼ਿਆਂ ਵਿਭਚਾਰ ਵਾਲੀ ਖੋਟੀ ਮਤਿ ਕਰਕੇ ਸੋਗੁ'ਚ ਮਰ ਜਾਂਦਾ ਹੈ। ਵਤੈ ਮੁਤੜਿ ਰੰਨ ਜਿਉ; ਦਰਿ ਮਿਲੈ ਤਲਾਕੁ। ਪਿਆਰੇ ਵਾਹਿਗੁਰੂਜੀ ਦੇ ਦਰਿ ਤੋਂ(ਤਲਾਕੁ) ਧੱਕੇ(ਮਿਲੈ) ਮਿਲਦੇ ਹਨ। (ਮੁਤੜਿ) ਛੁੱਟੜ ਰੰਨ(ਜਿਉ) ਵਾਂਗ ਦਰ ੨'ਤੇ ਅਥਵਾ ਚੌਰਾਸੀ ਲੱਖ ਜੂਨਿ'ਚ ਕਸ਼ਟ ਭੋਗਦਾ(ਵਤੈ) ਫਿਰਦਾ ਹੈ। ਯਥਾ:-ਓਹੁ ਘਰਿ ਘਰਿ ਹੰਢੈ, ਜਿਉ ਰੰਨ ਦੋੁਹਾਗਣਿ; ਓਸੁ ਨਾਲਿ ਮੁਹੁ ਜੋੜੇ, ਓਸੁ ਭੀ ਲਛਣੁ ਲਾਇਆ॥

ਦੁਖੁ ਭੁਖੁ ਦਾਲਿਦ ਘਣਾ; ਦੋਜਕ ਅਉਤਾਕੁ॥੧੩॥ ਧਰਮ-ਕ੍ਰਿਤ ਦੀ ਕਮਾਈ ਛੱਡ ਕੇ, ਲੋਭ ਕਰਕੇ ਹਲ਼ਕੇ ਜਿਸ ਕੁੱਤੇ ਅੰਦਰਿ, ਗੁਰੂ ਘਰ ਦੇ ਧਨ ਪਦਾਰਥ ਦੀ, ਚੂਹੇ ਲਈ ਬਿੱਲੀ ਦੀ ਤੱਕ ਵਾਂਗ, ਲੁੱਟਣ ਦੀ(ਝਾਕੁ) ਤੱਕ ਹੈ, ਉਸ ਨੂੰ ਜਮਾਂ ਜੂਨਾਂ ਔਗੁਣਾਂ ਪਾਪਾਂ ਵਿਕਾਰਾਂ ਭੁਖੁ ਦਾ(ਘਣਾ) ਬਹੁਤਾ ਦੁਖੁ(ਦਾਲਿਦ) ਨਰਕ ਮਿਲਦਾ ਹੈ, ਦੋਜਕ'ਚ ਸਦਾ ਲਈ(ਅਉਤਾਕੁ) ਇਸਥਤਿ ਹੁੰਦਾ ਹੈ॥੧੩॥ ਯਥਾ:-ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ॥ ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ॥)

ਵਿਗੜੈ ਚਾਟਾ ਦੁਧ ਦਾ; ਕਾਂਜੀ ਦੀ ਚੁਖੈ। ਸਹਸ ਮਣਾ ਰੂਈ ਜਲੈ; ਚਿਣਗਾਰੀ ਧੁਖੈ। ਬੂਰੁ ਵਿਣਾਹੇ ਪਾਣੀਐ; ਖਉ ਲਾਖਹੁ ਰੁਖੈ। ਜਿਉ ਉਦਮਾਦੀ ਅਤੀਸਾਰੁ; ਖਈ ਰੋਗੁ ਮਨੁਖੈ। ਜਿਉ ਜਾਲਿ ਪੰਖੇਰੂ ਫਾਸਦੇ; ਚੁਗਣ ਦੀ ਭੁਖੈ। ਤਿਉ ਅਜਰੁ ਝਾਕ ਭੰਡਾਰ ਦੀ; ਵਿਆਪੈ ਵੇਮੁਖੈ॥੧੪॥ ਜਿਵੇਂ ਦੁਧ ਦਾ(ਚਾਟਾ) ਮਟਕਾ ਕਾਂਜੀ ਦੀ(ਚੁਖੈ) ਇੱਕ ਕਣੀ ਨਾਲ(ਵਿਗੜੈ) ਫਿੱਟ ਜਾਂਦਾ ਹੈ। ਤਿਵੇਂ ਪੂਜਾ ਦੇ ਧਾਨ ਰੂਪੀ ਕਾਂਜੀ ਦੀ ਇੱਕ ਕਣੀ ਨਾਲ, ਪਾਕ ਜੀਵਨ ਰੂਪੀ ਦੁਧ ਦਾ ਮਟਕਾ ਫਿੱਟ ਜਾਂਦਾ ਹੈ।

ਸਹਸ ਮਣਾ ਰੂਈ ਜਲੈ; ਚਿਣਗਾਰੀ ਧੁਖੈ। ਚਿਣਗਾਰੀ ਦੇ(ਧੁਖੈ) ਧੁਖਣ ਨਾਲ, ਜਿਵੇਂ(ਸਹਸ) ਹਜ਼ਾਰਾਂ ਮਣਾ ਰੂਈ(ਜਲੈ) ਸੜ ਜਾਂਦੀ ਹੈ। ਤਿਵੇਂ ਪੂਜਾ ਦੀ ਮਾਇਆ ਰੂਪੀ ਚਿੰਗਾੜੀ ਨਾਲ, ਹਜ਼ਾਰਾਂ ਮਣਾਂ ਰੂਈ ਵਾਂਗ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਸ਼ਾਂਤੀ ਨ੍ਰਿਵਿਕਾਰਤਾ ਆਦਿ ਹਜ਼ਾਰਾਂ ਸ਼ੁਭ ਗੁਣਾਂ ਰੂਪੀ ਰੂਈ(ਜਲੈ) ਸੜ ਜਾਂਦੀ ਹੈ।

ਬੂਰੁ ਵਿਣਾਹੇ ਪਾਣੀਐ; ਖਉ ਲਾਖਹੁ ਰੁਖੈ। ਜਿਵੇਂ(ਪਾਣੀਐ) ਪਾਣੀ ਨੂੰ ਬੂਰੁ(ਵਿਣਾਹੇ) ਵਿਗਾੜ ਦਿੰਦਾ ਹੈ, ਤਿਵੇਂ ਗੁਰੂਘਰ ਦੇ ਧਨ ਪਦਾਰਥ ਰੂਪੀ ਬੂਰ ਨਾਲ, ਜੀਵ ਦਾ ਸ਼ੁਭ ਗੁਣਾਂ ਰੂਪੀ ਪਾਣੀ ਖ਼ਰਾਬ ਹੋ ਜਾਂਦਾ ਹੈ, ਸ਼ੁਭ ਗੁਣ ਨਾਸ਼ ਹੋ ਜਾਂਦੇ ਹਨ। ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥ ਜਿਵੇਂ(ਰੁਖੈ) ਬ੍ਰਿਛ ਨੂੰ(ਲਾਖਹੁ) ਲਾਖ ਪੈਣ ਨਾਲ(ਖਉ) ਨਾਸ਼ ਹੋ ਜਾਂਦਾ ਹੈ। ਤਿਵੇਂ ਪੂਜਾ ਦੀ ਮਾਇਆ ਰੂਪੀ ਲਾਖ ਪੈਣ ਨਾਲ, ਜੀਵਣ ਰੂਪੀ ਬ੍ਰਿਛ ਨਾਸ ਹੋ ਜਾਂਦਾ ਹੈ। ਜਿਉ ਉਦਮਾਦੀ ਅਤੀਸਾਰੁ; ਖਈ ਰੋਗੁ ਮਨੁਖੈ। (ਜਿਉ) ਜਿਵੇਂ(ਉਦਮਾਦੀ) ਅਮਲੀ ਮਨੁਖੈ ਨੂੰ(ਅਤੀਸਾਰੁ) ਮਰੋੜੇ(ਖਈ) ਦਮੇ ਦਾ ਰੋਗੁ ਮਨੁਖੈ ਨੂੰ ਨਾਸ਼ ਕਰਦੇ ਹਨ। ਤਿਵੇਂ ਗੁਰੂਘਰ ਦੇ ਧਨ ਪਦਾਰਥ ਨੂੰ ਲੁੱਟਣ ਦੀ ਝਾਕ ਵਾਲੇ ਨਾਸ਼ ਹੁੰਦੇ ਹਨ।

ਜਿਉ ਜਾਲਿ ਪੰਖੇਰੂ ਫਾਸਦੇ; ਚੁਗਣ ਦੀ ਭੁਖੈ। (ਜਿਉ) ਜਿਵੇਂ ਚੋਗਾ ਚੁਗਣ ਦੀ(ਭੁਖੈ) ਭੁੱਖ ਕਰਕੇ(ਪੰਖੇਰੂ) ਪੰਛੀ, ਸ਼ਿਕਾਰੀ ਦੇ ਜਾਲਿ'ਚ ਫਾਸਦੇ ਹਨ। ਤਿਵੇਂ ਗੁਰੂਘਰ ਦੇ ਧਨ ਪਦਾਰਥ ਲੁੱਟਣ ਰੂਪੀ ਚੋਗੇ'ਤੇ ਪਖੰਡੀ ਪੂਜਾਰੀ ਰੂਪੀ ਪੰਛੀ ਔਗੁਣ ਵਿਸ਼ੇ ਜਮ ਦੇ ਜਾਲ਼'ਚ ਫਸਦੇ ਹਨ। ਤਿਉ ਅਜਰੁ ਝਾਕ ਭੰਡਾਰ ਦੀ; ਵਿਆਪੈ ਵੇਮੁਖੈ॥੧੪॥ (ਤਿਉ) ਤਿਵੇਂ ਵੇਮੁਖੈ ਨੂੰ ਗੁਰੂਘਰ ਦੇ ਧਨ ਪਦਾਰਥ ਭੰਡਾਰ ਦੀ ਝਾਕ(ਅਜਰੁ) ਨ ਜਰੇ ਜਾਣ ਵਾਲੇ ਕਸ਼ਟਾਂ ਰੋਗਾਂ ਦੀ(ਵਿਆਪੈ) ਲੱਗਦੀ ਹੈ, ਜੋ ਨਾਸ਼ ਕਰ ਦਿੰਦੀ ਹੈ॥੧੪॥

ਅਉਚਰੁ ਝਾਕ ਭੰਡਾਰ ਦੀ; ਚੁਖੁ ਲਗੈ ਚਖੀ। ਹੋਇ ਦੁਕੁਧਾ ਨਿਕਲੈ; ਭੋਜਨੁ ਮਿਲਿ ਮਖੀ। ਰਾਤਿ ਸੁਖਾਲਾ ਕਿਉ ਸਵੈ; ਤਿਣੁ ਅੰਦਰਿ ਅਖੀ। ਕਖਾ ਦਬੀ ਅਗਿ ਜਿਉ; ਓਹੁ ਰਹੈ ਨ ਰਖੀ। ਝਾਕ ਝਕਾਈਐ ਝਾਕਵਾਲੁ; ਕਰਿ ਭਖੁ ਅਭਖੀ। ਗੁਰ ਪਰਸਾਦੀ ਉਬਰੇ; ਗੁਰਸਿਖਾਂ ਲਖੀ॥੧੫॥ (ਅਉਚਰੁ) ਨ ਖਾਣੇ ਯੋਗ ਗੁਰੂਜੀ ਦੇ ਭੰਡਾਰ ਨੂੰ ਲੁੱਟਣ ਖਾਣ ਦੀ ਝਾਕ(ਲਗੈ) ਲੱਗ ਜਾਵੇ, ਭਾਵੇਂ (ਚੁਖੁ) ਥੋੜੀ ਜਿਹੀ ਭੀ ਪੂਜਾ ਦੀ ਜ਼ਹਿਰ ਨਜਾਇਜ਼(ਚਖੀ) ਖਾਧੀ ਜਾਵੇ। ਹੋਇ ਦੁਕੁਧਾ ਨਿਕਲੈ; ਭੋਜਨੁ ਮਿਲਿ ਮਖੀ॥ (ਦੁਕੁਧਾ) ਉਲਟੀ ਹੋਇ ਕੇ(ਨਿਕਲੈ) ਨਿਕਲ ਜਾਂਦਾ ਹੈ, ਜਿਵੇਂ ਭੋਜਨੁ'ਚ ਮਖੀ ਮਿਲਿ ਜਾਵੇ, ਖਾਣ ਤੋਂ ਉਲਟੀ ਆ ਜਾਂਦੀ ਹੈ। ਗੁਰੂਘਰ ਦਾ ਪਦਾਰਥ, ਅਹੰਕਾਰੀ ਵਿਕਾਰੀ ਨੂੰ ਪਚਦਾ ਨਹੀਂ, ਸਿਮਰਨ ਅਭਿਆਸੀ ਪਰਉਪਕਾਰੀ ਮਹਾਂਪੁਰਖ ਨਾਮ ਜਪ ਜਪਾ ਕੇ ਜ਼ਹਿਰ ਨੂੰ ਅੰਮ੍ਰਿਤ ਬਣਾਉਂਦੇ ਹਨ।

ਰਾਤਿ ਸੁਖਾਲਾ ਕਿਉ ਸਵੈ; ਤਿਣੁ ਅੰਦਰਿ ਅਖੀ। ਧਰਮ-ਕ੍ਰਿਤ ਕਮਾਈ ਛੱਡ ਕੇ, ਲੋਭ ਕਰਕੇ ਹਲ਼ਕੇ ਜਿਸ ਕੁੱਤੇ ਦੀ (ਅਖੀ) ਅੱਖ ਅੰਦਰਿ, ਗੁਰੂਘਰ ਦੇ ਧਨ ਪਦਾਰਥ ਰੂਪੀ(ਤਿਣੁ) ਕੱਖ

ਹੈ, ਉਹ ਉਮਰ ਰੂਪੀ ਰਾਤਿ'ਚ ਸੁਖਾਲਾ(ਕਿਉ) ਕਿਵੇਂ (ਸਵੈ) ਸੌਂ ਸਕਦਾ ਹੈ। ਯਥਾ:-ਰਾਤਿ ਨ ਵਿਹਾਵੀ ਸਾਕਤਾਂ; ਜਿਨ੍ਹਾ ਵਿਸਰੈ ਨਾਉ॥ ਰਾਤੀ ਦਿਨਸ ਸੁਹੇਲੀਆ; ਨਾਨਕ ਹਰਿ ਗੁਣ ਗਾਂਉ॥੧॥

ਕਖਾ ਦਬੀ ਅਗਿ ਜਿਉ; ਓਹੁ ਰਹੈ ਨ ਰਖੀ। (ਜਿਉ) ਜਿਵੇਂ ਕਖਾ'ਚ ਦਬੀ ਜੋ ਅਗਿ ਹੈ ਓਹੁ ਦੱਬ ਕੇ ਰਖੀ(ਨ) ਨਹੀਂ (ਰਹੈ) ਰਹਿੰਦੀ, ਤਿਵੇਂ ਗੁਰੂਜੀ ਦੀ ਮਾਇਆ ਚੋਰੀ ਖਾਧੀ, ਵਿਕਾਰ ਰੋਗ ਕਲੇਸ਼ ਕਤਲ ਕੁਕਰਮ ਮੌਤ ਹੋ ਕੇ ਪ੍ਰਗਟ ਹੋ ਜਾਂਦੀ ਹੈ।

ਝਾਕ ਝਕਾਈਐ ਝਾਕਵਾਲੁ; ਕਰਿ ਭਖੁ ਅਭਖੀ। ਗੁਰੂਜੀ ਦੀ ਪੂਜਾ ਦੀ ਮਾਇਆ ਦੀ(ਝਾਕਵਾਲੁ) ਝਾਕ ਵਾਲਾ, ਮਾਇਆ ਦੀ ਝਾਕ'ਚ(ਝਕਾਈਐ) ਤਾੜਦਾ ਹੈ, ਇੱਧਰੋਂ ਗਫ਼ਾ ਮਿਲੇ, ਇੱਧਰੋਂ ਗਫ਼ਾ ਮਿਲੇ(ਅਭਖੀ) ਨ ਖਾਣ ਵਾਲੀ ਜ਼ਹਿਰ ਪੂਜਾ ਨੂੰ(ਭਖੁ) ਖਾਣ ਯੋਗ ਸਮਝ(ਕਰਿ) ਕਰਕੇ, ਖਾ ਜਾਂਦਾ ਹੈ, ਇਤਨਾ ਗਿਆ ਗੁਜ਼ਰਿਆ ਹੈ। ਇਸ ਜ਼ਹਿਰ ਤੋਂ ਬਚਣ ਵਾਲੇ ਭੀ ਹਨ ਕਿ ਨਹੀਂ?

ਗੁਰ ਪਰਸਾਦੀ ਉਬਰੇ; ਗੁਰਸਿਖਾਂ ਲਖੀ॥੧੫॥ ਗੁਰੂਜੀ ਦੀ ਕ੍ਰਿਪਾ ਨੂੰ ਪ੍ਰਾਪਤ ਗੁਰਪਰਸਾਦੀ-ਗੁਰਸਿਖ ਹਨ, ਗੁਰਪਰਸਾਦੀ ਗੁਰਸਿਖਾਂ ਨੇ ਗੁਰੂਜੀ ਦੀ ਪੂਜਾ ਦੀ ਮਾਇਆ ਜ਼ਹਿਰ(ਲਖੀ) ਜਾਣੀ ਹੈ, (ਗੁਰ) ਸਤਿਗੁਰੂ ਸਾਹਿਬਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਅੰਦਰ ਬਾਹਰ ਵਿਸਮਾਦ ਪ੍ਰਕਾਸ਼ ਸਰੂਪ(ਪਰਸਾਦੀ) ਕ੍ਰਿਪਾ ਹੀ ਕ੍ਰਿਪਾ ਦੁਆਰਾ, ਗੁਰਸਿੱਖ ਗੁਰੂ ਜੀ ਦੀ ਪੂਜਾ ਦੀ ਮਾਇਆ ਤੋਂ(ਉਬਰੇ) ਬਚੇ ਹਨ॥੧੫॥

ਜਿਉ ਘੁਣ ਖਾਧੀ ਲਕੜੀ; ਵਿਣੁ ਤਾਣਿ.ਨਿਤਾਣੀ। ਜਾਣ ਡਰਾਵਾ ਖੇਤ ਵਿਚਿ; ਨਿਰਜੀਉ ਪਰਾਣੀ। ਜਿਉ ਧੂਅਰੁ ਝੜੁਵਾਲ ਦੀ; ਕਿਉ ਵਰਸੈ ਪਾਣੀ। ਜਿਉ ਥਣ ਗਲ ਵਿਚਿ ਬਕਰੀ; ਦੁਹਿ ਦੁਧੁ ਨ ਆਣੀ। ਝਾਕੇ ਅੰਦਰਿ ਝਾਕਵਾਲੁ; ਤਿਸ ਕਿਆ ਨੀਸਾਣੀ। ਜਿਉ ਚਮੁ ਚਟੈ ਗਾਇ ਮਹਿ; ਉਹ ਭਰਮਿ ਭੁਲਾਣੀ॥੧੬॥ (ਜਿਉ) ਜਿਵੇਂ ਘੁਣ ਕੀੜੇ ਦੀ ਖਾਧੀ ਲਕੜੀ ਵਿਣੁ ਤਾਣਿ ਦੇ ਅਤੀ ਹੀ(ਨਿਤਾਣੀ) ਕਮਜ਼ੋਰ ਹੋ ਕੇ ਮਿੱਟੀ'ਚ ਮਿਲ ਜਾਂਦੀ ਹੈ। ਤਿਵੇਂ ਗੁਰੂਜੀ ਦੀ ਪੂਜਾ ਦੇ ਧਨ ਰੂਪੀ ਘੁਣ ਦਾ ਖਾਧਾ ਪੂਜਾਰੀ, ਅਤੀ ਹੀ ਕਮਜ਼ੋਰ ਹੋ ਕੇ ਮਿੱਟੀ'ਚ ਮਿਲ ਜਾਂਦਾ ਹੈ।

ਜਾਣ ਡਰਾਵਾ ਖੇਤ ਵਿਚਿ; ਨਿਰਜੀਉ ਪਰਾਣੀ। ਜਿਕੂੰ ਜ਼ਿਮੀਂਦਾਰ ਹਿਰਨਾ ਨੂੰ ਡਰਾਉਣ ਲਈ, ਅਪਣੇ ਖੇਤ ਵਿਚਿ (ਨਿਰਜੀਉ) ਨਿਰਜਿੰਦ ਪਰਾਣੀ ਦਾ ਨਕਲੀ ਅਕਾਰ(ਡਰਾਵਾ) ਡਰਨਾ ਬਣਾ ਕੇ ਰੱਖਦੇ ਹਨ, ਉਸ ਨੂੰ ਮੁਰਦਾ ਜਾਣ, ਕਿਉਂ ਜੋ ਉਹ ਕੁੱਝ ਨਹੀਂ ਕਰ ਸਕਦਾ। ਤਿਵੇਂ ਗੁਰੂਜੀ ਦੀ ਪੂਜਾ ਦੇ ਧਨ ਨੂੰ ਗ਼ਲਤ ਵਰਤਣ ਵਾਲਾ, ਜਿਉ ਡਰਨਾ ਖੇਤ ਮਾਹਿ ਡਰਾਇਆ॥੨॥ ਅਨੁਸਾਰ ਡਰਾਉਣੇ ਡਰਨੇ ਵਾਂਗ ਡੁਰਾਉਣਾ ਮੁਰਦਾ ਹੈ, ਜੋ ਪਰਉਕਾਰ'ਚ ਲੱਗਣ ਵਾਲੀ ਮਾਇਆ ਨੂੰ ਹੜਪ ਕਰ ਰਿਹਾ ਹੈ।

ਜਿਉ ਧੂਅਰੁ ਝੜੁਵਾਲ ਦੀ; ਕਿਉ ਵਰਸੈ ਪਾਣੀ। (ਜਿਉ) ਜਿਵੇਂ ਅੰਬਰ'ਚ ਬਹੁਤੇ(ਧੂਅਰੁ) ਧੂਏਂ (ਦੀ) ਦੇ (ਝੜੁਵਾਲ) ਬੱਦਲਾਂ 'ਚੋਂ ਪਾਣੀ(ਕਿਉ) ਕਿਵੇਂ ਵਰਸੈ?ਭਾਵ ਨਹੀਂ ਵਰਸਦਾ। ਤਿਵੇਂ ਗੁਰੂ ਜੀ ਦੀ ਪੂਜਾ ਦੇ ਧਨ ਨੂੰ ਗ਼ਲਤ ਵਰਤਣ ਵਾਲਾ, ਧੂਏਂ ਦੇ (ਝੜੁਵਾਲ) ਬੱਦਲ ਹੈ, ਉਸ'ਚੋਂ ਦਾਨ ਨਾਮ ਸਤਿ ਸੰਤੋਖ ਸ਼ੁਭ ਗੁਣਾਂ ਦੀ ਵਰਖਾ ਨਹੀਂ ਹੁੰਦੀ।

ਜਿਉ ਥਣ ਗਲ ਵਿਚਿ ਬਕਰੀ; ਦੁਹਿ ਦੁਧੁ ਨ ਆਣੀ। (ਜਿਉ) ਜਿਵੇਂ ਬਕਰੀ ਦੇ ਗਲ ਵਿਚਿ(ਥਣ) ਲੂਲਾਂ ਨੂੰ(ਦੁਹਿ) ਚੋਣ ਤੋਂ ਦੁਧੁ(ਨ) ਨਹੀਂ(ਆਣੀ) ਲਿਆਉਂਦੀ, ਭਾਵ ਨਹੀਂ ਨਿਕਲਦਾ, ਤਿਵੇਂ ਪਖੰਡ ਕਰਕੇ ਪੂਜਾ ਲੁੱਟਣ ਖਾਣ ਵਾਲੇ ਲੂਲਾਂ ਵਾਂਗ ਹਨ, ਉਨ੍ਹਾਂ ਤੋਂ ਨਾਮ ਜਪਣ ਜਪਾਉਣ ਸਤਿ ਸੰਤੋਖ ਸ਼ੁਭ ਗੁਣਾਂ ਰੂਪ ਦੁੱਧ ਪ੍ਰਾਪਤ ਨਹੀਂ ਹੁੰਦਾ।

ਝਾਕੇ ਅੰਦਰਿ ਝਾਕਵਾਲੁ; ਤਿਸ ਕਿਆ ਨੀਸਾਣੀ। ਗੁਰੂਜੀ ਦੀ ਪੂਜਾ ਦਾ ਧਨ ਪਖੰਡ ਕਰਕੇ ਲੁੱਟਣ ਦੀ(ਝਾਕਵਾਲੁ) ਤੱਕ ਵਾਲਾ, ਲੁੱਟਣ ਦੀ(ਝਾਕੇ) ਤੱਕ ਅੰਦਰਿ ਲੁੱਟ ਕੇ ਖਾਂਦਾ, ਬੱਕਰੀ ਦੀਆਂ ਲੂਲਾਂ ਵਾਂਗ ਬਿਅਰਥ ਹੈ, ਤਿਸ ਦੀ ਕਿਆ ਨੀਸਾਣੀ ਹੈ?ਅੱਗੇ ਦਸਦੇ ਹਨ:-ਜਿਉ ਚਮੁ ਚਟੈ ਗਾਇ ਮਹਿ; ਉਹ ਭਰਮਿ ਭੁਲਾਣੀ॥੧੬॥ ਕੱਟਾ ਮਰਨ ਤੋਂ ਉਸ ਦਾ ਚੰਮ ਲਾਹ ਕੇ, ਉਸ'ਚ ਤੂੜੀ ਭਰਦੇ ਹਨ, ਉਸ ਨੂੰ ਮੂਰਾ ਕਹਿੰਦੇ ਹਨ। ਧਾਰ ਕੱਢਣ ਵੇਲ਼ੇ ਮੱਝ ਅੱਗੇ ਰੱਖਣ ਤੋਂ ਚੱਟਦੀ ੨ ਦੁੱਧ ਲਾਹ ਦਿੰਦੀ ਹੈ। (ਜਿਉ) ਜਿਵੇਂ ਗਾਇ ਮਹਿ ਮੂਰੇ ਦੇ ਚਮੁ ਨੂੰ(ਚਟੈ) ਚੱਟਦੀ ਹੈ, ਉਹ ਭਰਮਿ'ਚ(ਭੁਲਾਣੀ) ਭੁੱਲੀ ਹੈ ਕਿ ਇਹ ਮੇਰਾ ਪੁੱਤ ਹੈ। ਤਿਵੇਂ ਪਖੰਡ ਕਰਕੇ ਪੂਜਾ ਲੁੱਟਣ ਖਾਣ ਵਾਲੇ, ਆਪਣੇ ਪੁੱਤ ਧੀਆਂ ਦਾ ਚੰਮ ਚੱਟਦੇ ਹਨ। ਜਿਵੇਂ ਕੁੱਤੀ ਮੁਰਦਾਰ ਲਿਆ ਕੇ, ਕਤੂਰਿਆਂ ਨੂੰ ਪਾਉਂਦੀ ਹੈ। ਤਿਵੇਂ ਪੁੱਤ ਧੀਆਂ ਨੂੰ ਗੁਰੂਜੀ ਦੀ ਪੂਜਾ ਦਾ ਧਨ ਪਦਾਰਥ ਖੁਆਉਂਦੇ ਹਨ, ਉਨ੍ਹਾਂ ਦੇ ਜੀਵਣ ਕੋੜ੍ਹੀ ਕਲੰਕੀ ਹੰਕਾਰੀ ਵਿਕਾਰੀ ਹੋ ਕੇ ਗ਼ਲ ਸੜ ਜਾਂਦੇ ਹਨ॥੧੬॥ ਯਥਾ:-ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਊਹੀ ਤੇ ਹਰਿਓ.ਊਹਾ ਲੇ ਧਰਿਓ; ਜੈਸੇ ਬਾਸਾ ਮਾਸ ਦੇਤ ਝਾਟੁਲੀ॥) ਖੁਸਿ ਖੁਸਿ ਲੈਦਾ; ਵਸਤੁ ਪਰਾਈ॥ ਵੇਖੈ ਸੁਣੇ; ਤੇਰੈ ਨਾਲਿ ਖੁਦਾਈ॥ ਦੁਨੀਆ ਲਬਿ.ਪਇਆ ਖਾਤ ਅੰਦਰਿ; ਅਗਲੀ ਗਲ.ਨ ਜਾਣੀਆ॥) ਬਹੁ ਪਰਪੰਚ ਕਰਿ; ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ; ਆਨਿ ਲੁਟਾਵੈ॥ ਮਨ ਮੇਰੇ ਭੂਲੇ; ਕਪਟੁ ਨ ਕੀਜੈ॥ ਅੰਤਿ ਨਿਬੇਰਾ; ਤੇਰੇ ਜੀਅ ਪਹਿ ਲੀਜੈ॥੧॥) ਪਉੜੀ॥ ਇਸਤ੍ਰੀ ਪੁਰਖੈ ਬਹੁ ਪ੍ਰੀਤਿ; ਮਿਲਿ ਮੋਹੁ ਵਧਾਇਆ॥ ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ; ਮੋਹਿ ਮਾਇਆ॥ ਦੇਸਿ ਪਰਦੇਸਿ ਧਨੁ ਚੋਰਾਇ; ਆਣਿ ਮੁਹਿ ਪਾਇਆ॥ ਅੰਤਿ ਹੋਵੈ ਵੈਰ ਵਿਰੋਧੁ; ਕੋ ਸਕੈ ਨ ਛਡਾਇਆ॥ ਨਾਨਕ ਵਿਣੁ ਨਾਵੈ.ਧ੍ਰਿਗੁ ਮੋਹੁ; ਜਿਤੁ ਲਗਿ ਦੁਖੁ ਪਾਇਆ॥

੧੮. ਸੂਰਬੀਰ ਬਚਨ ਕੇ ਬਲੀ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਸਾਖੀ ਪੂਜਾ ਦੇ ਧਾਨ ਨੇ ਸ਼ਾਮਸਿੰਘ ਜੀ ਸੋਢੀ ਦੀ ਮਤਿ ਮਾਰਨੀ:-ਜਦੋਂ ਪਹਾੜੀਆਂ ਨੇ ਸ਼੍ਰੀ ਅਨੰਦਪੁਰ ਸਾਹਿਬਜੀ ਉਜਾੜੇ, ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਗੋਬਿੰਦਸਿੰਘ

ਸਾਹਿਬਜੀ ਨੇ, ਵਾਹਿਗੁਰੂ ਸਤਿਗੁਰੂ ਮਹੱਲੇ ਨੌਵੇਂ ਜੀ ਦੇ ਪਰਮਪਵਿੱਤ੍ਰ ਅਸਥਾਨ ਸ੍ਰੀ ਸੀਸਗੰਜ ਸਾਹਿਬਜੀ ਦੀ ਸੇਵਾ ਸੰਭਾਲ ਦੀ ਡਿਊਟੀ, ਆਪਣੇ ਖ਼ਾਸ ਪ੍ਰੇਮੀਂ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨਬ੍ਰਹਮਗਿਆਨੀ ਧੰਨ ਭਾਈ ਸਾਹਿਬ ਬਾਬੇ ਗੁਰਬਖ਼ਸ਼ਸਿੰਘ ਜੀ ਦੀ ਲਾਈ। ਵਾਹਿਗੁਰੂ ਸਤਿਗੁਰੂ ਮਹੱਲੇ ਛੇਵੇਂਜੀ ਦੇ ਪੜੋਤੇ, ਬਾਬੇ ਸੂਰਜਮੱਲਜੀ ਦੇ ਪੋਤ੍ਰੇ ਸ਼ਾਮਸਿੰਘ ਜੀ ਸਾਊ ਅੰਮ੍ਰਿਤਧਾਰੀ ਸਨ। ਪੂਰਨ ਗੁਰੂ ਮਹੱਲੇ ਦਸਵੇਂ ਜੀ ਨੇ ਆਪਣੇ ਤਾਏ ਸੂਰਜਮੱਲਜੀ ਦੇ ਪੋਤ੍ਰੇ, ਆਪਣੇ ਭਤੀਜੇ ਸ਼ਾਮਸਿੰਘ ਜੀ ਨੂੰ ਸਾਊ ਜਾਣ ਕੇ, ਸ਼੍ਰੀ ਅਨੰਦਪੁਰ ਸਾਹਿਬਜੀ ਵਸਾਉਣ ਲਈ ਭੇਜਿਆ। ਪੂਰਨ ਗੁਰੂਜੀ ਨੇ ਰਾਜੇ ਮੇਦਨੀਪ੍ਰਕਾਸ਼ ਜੀ ਨੂੰ ਹੁਕਮਨਾਮਾ ਭੇਜਿਆ, "ਹੇ ਰਾਜਨਜੀ !ਆਪਜੀ ਪਾਸ ਸ਼ਾਮਸਿੰਘਜੀ ਸੋਢੀ ਨੂੰ ਭੇਜ ਰਿਹਾ ਹਾਂ। ਇਨ੍ਹਾਂ ਦੀ ਸੇਵਾ ਕਰਨੀ। "ਰਾਜੇ ਨੇ ਦੋ ਪਿੰਡ ਦੇ ਦਿਤੇ। ਇਨ੍ਹਾਂ ਨੇ ਸ਼੍ਰੀ ਅਨੰਦਪੁਰ ਸਾਹਿਬਜੀ ਦੁਬਾਰਾ ਖ਼ਰੀਦ ਕੇ ਵਸਾਏ। ਪਰਮਪੂਜਨੀਕ ਵਾਹਿਗੁਰੂ ਤਖ਼ਤ ਸ਼੍ਰੀ ਕੇਸਗੜ੍ਹ ਸਾਹਿਬਜੀ ਦੀ ਸੇਵਾ ਕਰਾ ਕੇ, ਤਖ਼ਤ'ਤੇ ਗੱਦੀ ਲਾ ਕੇ ਆਪਣੀ ਪੂਜਾ ਕਰਾਉਣ ਲੱਗੇ। ਸਦਾ ਸਦਾ; ਇਹੁ ਭੂਲਨਹਾਰੁ॥ ਨਾਨਕ; ਰਾਖਨਹਾਰੁ ਅਪਾਰੁ॥ ਖ਼ਰੇ ਸਚਿਆਰੇ ਪੂਰਨ ਸਾਧ ਬਾਬੇ ਗੁਰਬਖ਼ਸ਼ਸਿੰਘ ਜੀ ਨੇ ਪੂਰਨ ਗੁਰੂਜੀ ਦੀ ਅੰਸ-ਵੰਸ ਜਾਣ ਕੇ, ਦੋਵੇਂ ਹੱਥ ਜੋੜ ਕੇ ਕਿਹਾ, "ਇਹ ਠੀਕ ਹੈ ਆਪਜੀ ਨੇ ਸੇਵਾ ਕੀਤੀ ਹੈ। ਸ਼੍ਰੀ ਤਖ਼ਤਸਾਹਿਬਜੀ ਦੀ ਬਿਅਦਬੀ ਨਾ ਕਰੋ ਜੀ, ਮੱਥਾ ਟੇਕ ਟਿਕਾਅ ਕੇ ਨਿਹਾਲ ਹੋਵੋ"। ਪੂਜਾ ਦੇ ਧਨ, ਆਪਣੀ ਪੂਜਾ ਕਰਾਉਣ ਦੀ ਇੱਛਾ ਨੇ ਸਾਊ ਦੀ ਭੀ ਮਤਿ ਮਾਰ ਦਿਤੀ। ਕਿਹਾ, "ਫ਼ੁਕਰਿਆ ਸਾਧਾ!ਤੈਨੂੰ ਕੀ ਪਤਾ?ਅਸੀਂ ਤਖ਼ਤ ਦੇ ਮਾਲਕ ਹਾਂ, ਤਖ਼ਤ'ਤੇ ਬੈਠ ਕੇ ਪੂਜਾ ਕਰਵਾ ਸਕਦੇ ਹਾਂ"। ਅੱਗੋਂ ਕਿਹਾ, ਸਤਿਗੁਰੂ ਸਾਹਿਬਜੀ ਤੋਂ ਬਿਨਾ, ਹੋਰ ਕੋਈ ਨਹੀਂ ਬੈਠ ਸਕਦਾ। ਤਖਤਿ ਬਹੈ; ਤਖਤੈ ਕੀ ਲਾਇਕ॥ ਪੰਚ ਸਮਾਏ; ਗੁਰਮਤਿ ਪਾਇਕ॥ ਆਦਿ ਜੁਗਾਦੀ ਹੈ ਭੀ ਹੋਸੀ; ਸਹਸਾ ਭਰਮੁ ਚੁਕਾਇਆ॥੧੪॥ ਨ ਮੰਨਣ ਤੋਂ ਕਿਹਾ, "ਪੂਜਾ ਕਰਾਉਣ ਦੀ ਇੱਛਾ 'ਤੇ ਪੂਜਾ ਦੇ ਧਨ ਪਦਾਰਥ ਨੇ ਤੇਰੀ ਮਤਿ ਮਾਰ ਦਿਤੀ ਹੈ, ਬਿਅਦਬੀ ਕਰਨੇ ਕਰਕੇ ਤੇਰੀ ਕੁਲ ਨਾਸ ਹੋ ਜਾਵੇਗੀ", ਘਰ ਵਾਲੀ ਮਰ ਗਈ। ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ ਸਾਧ ਬਚਨ ਸਫ਼ਲੇ ਹੋਏ। ਸੋ ਪੂਜਾ ਦੇ ਧਨ ਪਦਾਰਥ ਨੇ ਨੇਕ ਸਾਊ ਦੀ ਮਤਿ ਭੀ ਮਾਰ ਦਿਤੀ। ਅੰਮ੍ਰਿਤਧਾਰੀ ਹੁੰਦਿਆਂ ਪੂਰਨ ਗੁਰੂਜੀ ਤੋਂ ਕੁਰਬਾਨ ਹੋਣ ਦੀ ਬਜਾਏ, ਆਪ ਹੀ ਗੁਰੂ ਬਣ ਕੇ ਬੈਠ ਗਏ

੧੮ ਊੜਾ.ਖ਼ਾਲਸਾ ਪੰਥ ਜੀ ਨੂੰ ਸ਼ੁੱਧ ਰੱਖਣ, ਖ਼ਰਾ ਉੱਚਾ ਲਿਜਾਣ ਲਈ, ਗੁਰੂ ਜੀ ਤੋਂ ਅੰਗ ੨ ਕਟਾਉਣ ਦਾ ਜਜ਼ਬਾ ਭਰਨ ਲਈ, ਪੂਜਾ ਦੇ ਧਾਨ ਚ ਗਲ਼ਦਿਆਂ ਨੂੰ ਉਬਾਰਨ ਲਈ, ਪਰਮਪੂਜਨੀਕ ਸੱਚੇ ਸਤਿਗੁਰਾਂ ਅਤੇ ਸਤਿਗੁਰਾਂ ਦੇ ਪਿਆਰਿਆਂ ਦੇ ਇਹ ਉੱਚੇ ਸੁੱਚੇ ਕਾਰਨਾਮੇ:- ੧੭੬੧ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਧਰਮ ਯੁੱਧ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਲੰਗਰ ਚ ਚਰਨ ਪਾਏ। ਲਾਂਗਰੀ ਜੱਥੇਦਾਰ ਜੀ ਨੇ ਪੂਰਨ ਅਦਬ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਹੇ ਸੱਚੇ ਪਾਤਿਸਾਹ ਜੀ! ਲੰਗਰ ਮਸਤਾਨੇ ਹਨ, ਆਹ ਵੇਖੋ ਜੀ! ਭੁੱਖ ਦੇ ਸਤਾਏ ਸਿੰਘ ਬ੍ਰਿਛਾਂ ਦੀਆਂ ਛਿੱਲਾਂ ਰਗੜ ਕੇ ਪੀਂਦੇ ਹਨ। " ਸੱਚੇ ਸਤਿਗੁਰਾਂ ਕਿਹਾ, "ਭਾਈ!

ਸਿੰਘਾਂ ਨੂੰ ਸੰਤੋਖ ਰੱਖਣਾ ਚਾਹੀਦਾ ਹੈ, ਇਸ ਕੌੜੀ ਛਿੱਲ ਦੇ ਪੀਣੇ ਕਰਕੇ ਰੋਗ ਲੱਗਦਾ ਹੈ। " ਫੇਰ

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਤਬੇਲੇ ਚ ਚਰਨ ਪਾਏ, ਭੁੱਖ ਕਰਕੇ ਬਹੁਤ ਡੰਗਰ ਚੜ੍ਹਾਈ ਕਰ ਗਏ, ਬਚੇ ਹੱਡੀਆਂ ਦੀ ਮੁੱਠ ਭੁੱਖੇ ਰੋ ਰਹੇ ਸਨ। ਸੱਚੇ ਪਾਤਿਸਾਹ ਜੀ ਦੇ ਜਾਣ ਤੋਂ ਘੋੜੇ ਪੌੜ ਧਰਤੀ 'ਤੇ ਮਾਰ ਕੇ ਹਿਣਕੇ ਖ਼ੁਰਾਕ ਮੰਗੀ। ਮੁਖੀ ਸੇਵਾਦਾਰ ਜੀ ਨੇ ਦੋਵੇਂ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ਼ੀਬ ਨਿਵਾਜ ਸੱਚੇ ਪਾਤਿਸਾਹ ਜੀਓ! ਜਾਂ ਤਾਂ ਇਨ੍ਹਾਂ ਦੀ ਮੁਕਤੀ ਕਰੋ, ਜਾਂ ਇਨ੍ਹਾਂ ਨੂੰ ਖੁਲ੍ਹਾ ਚਾਰਾ ਬਖ਼ਸ਼ੋ ਜੀ। " ਸੱਚੇ ਸਤਿਗੁਰਾਂ ਕਿਹਾ, "ਪ੍ਰੇਮੀਆਂ, ਤੇਰਾ ਕੀਆ; ਮੀਠਾ ਲਾਗੈ॥ ਦਾ ਅਭਿਆਸ ਕਰੋ, ਭਾਣਾ ਮੰਨੋ, ਵਾਹਿਗੁਰੂ ਅਕਾਲ ਪੁਰਖੁ ਜੀ ਇਨ੍ਹਾਂ ਸਾਰਿਆਂ ਦੀ ਕਲਿਆਣ ਕਰਨਗੇ। ਭੁੱਖ ਕਰਕੇ ਸਾਰਿਆਂ ਨੂੰ ਅਤੀ ਦੁਖੀ ਦੇਖ ਕੇ, ਫੇਰ ਮਾਤਾ ਗੁਜਰੀ ਕੌਰ ਜੀ ਨੇ ਆਪਣੇ ਲਾਡਲੇ ਲਾਲ ਜੀ ਨੂੰ ਕਿਹਾ, "ਅਸੀਂ ਹੁਣ ਕਿਲੇ ਚ ਨਹੀਂ ਰਹਿਣਾ, ਤੂੰ ਮੇਰਾ ਪੁੱਤ ਨਹੀਂ, ਮੈਂ ਤੇਰੀ ਮਾਂ ਨਹੀਂ, ਜੇ ਤੂੰ ਸਿੰਘਾਂ ਨੂੰ ਲੜਾਉਂਦਾ ਮਰਵਾਉਂਦਾ ਹੈਂ, ਤਾਂ ਇਨ੍ਹਾਂ ਨੂੰ ਰੱਜਵਾਂ ਪਦਾਰਥ ਭੀ ਦੇ। " ਪਰਮਪੂਜਨੀਕ ਸੱਚੇ ਗੁਰਾਂ ਕਿਹਾ, "ਮਾਤਾ ਜੀ! ਕੀ ਆਪ ਜੀ ਦਾਸਨ ਦਾਸ ਨੂੰ ਜ਼ਹਿਰ ਦੇਵੋਂਗੇ? ਭਾਵ ਪੂਜਾ ਦਾ ਧਾਨ ਜ਼ਹਿਰ ਹੈ, ਇਨ੍ਹਾਂ ਨੂੰ ਕਸੌਟੀ 'ਤੇ ਲਾ ਕੇ ਪਰਖਦਾ ਹਾਂ, ਕ੍ਰੋੜਾਂ ਜੁੱਗ ਤਪ ਕਰਨ ਨਾਲ ਜਿਹੜੀ ਇਕਾਗ੍ਰਤਾ ਮੁਕਤੀ ਨਹੀਂ ਸੀ ਮਿਲਦੀ, ਉਹ ਇਨ੍ਹਾਂ ਨੂੰ ਪ੍ਰਾਪਤ ਹੈ। " ਸਾਢੇ ਸੱਤ ਮਹੀਨੇ ਭੁੱਖੇ ਰਹਿ ਕੇ ਵੈਰੀ ਨਾਲ ਲੜਨਾ, ਸ੍ਰੀਰ 'ਤੇ ਫੱਟ ਸਹਾਰਨੇ, ਐਸੇ ਕਸ਼ਟਾਂ ਦੇ ਸਮੇਂ, ਮਾਝੇ ਦੇ ਸਿੰਘਾਂ ਨੇ ਸੱਚੇ ਸਤਿਗੁਰਾਂ ਨੂੰ ਬਿਦਾਵਾ ਲਿਖ ਦਿਤਾ, "ਅਸੀਂ ਤੁਹਾਡੇ ਸਿੱਖ ਨਹੀਂ ਹਾਂ। " ਸ੍ਰੀ ਗੁਰੂ ਸਾਹਿਬ ਜੀ, ਸਿੱਖਾਂ ਦੇ ਸ਼ਹੀਦ ਹੋਣ ਤੋਂ ਉਦਾਸ ਨਹੀਂ ਹੁੰਦੇ ਸਨ, ਪਰ ਬਿਦਾਵਾ ਦੇਣ ਤੋਂ ਉਦਾਸ ਹੋ ਗਏ। ਜਿਵੇਂ ਪੁੱਤ ਨਲਾਇਕ ਹੋਵੇ, ਤਾਂ ਮਾਤਾ ਪਿਤਾ ਜੀ ਉਦਾਸ ਹੋ ਜਾਂਦੇ ਹਨ। ੧੭੬੧ ਚ ਵੱਡੇ ਜੰਗ ਸਮੇਂ, ਬਿਦਾਵਾ ਦੇਣ ਵਾਲਿਆਂ ਚ ਬਾਬਾ ਮਹਾਂ ਸਿੰਘ ਜੀ ਨਹੀਂ ਸਨ। ਸੱਚੇ ਸਤਿਗੁਰੂ ਸਾਹਿਬ ਜੀ ਦੀ ਜਿੰਦ ਜਾਨ, ਪੂਰਨ ਪ੍ਰੇਮੀ ਲਾਡਲੇ ਗੁਰਮੁਖਿ ਪੰਜ ਪਿਆਰੇ ਪੰਜ ਮੁਕਤੇ ਚਾਰ ਸਾਹਿਬਜ਼ਾਦੇ, ਬਾਬਾ ਆਲਮ ਸਿੰਘ ਜੀ ਭਾਈ ਉਦੇ ਸਿੰਘ ਜੀ ਭਾਈ ਬਚਿੱਤ੍ਰ ਸਿੰਘ ਜੀ ਭਾਈ ਸੰਤ ਸਿੰਘ ਜੀ ਭਾਈ ਸੰਗਤ ਸਿੰਘ ਜੀ ਬਾਬਾ ਮਦਨ ਸਿੰਘ ਜੀ ਭਾਈ ਕੋਠਾ ਸਿੰਘ ਸਾਹਿਬ ਜੀ ਆਦਿ ਚਾਲ਼ੀ ਸਿੰਘ ਬੇਅੰਤ ਦੁੱਖ ਭੁੱਖ ਮਾਰ ਕਸ਼ਟ ਸ੍ਰੀਰਕ ਫੱਟ ਸਹਾਰ ਕੇ ਭੀ ਸੱਚੇ ਪਾਤਿਸਾਹ ਜੀ ਦੇ ਸਨਮੁੱਖ ਰਹੇ। ਐਨੀ ਕਰੜੀ ਕਸ਼ਟਾਂ ਦੁੱਖਾਂ ਭਰੀ ਕਹਾਣੀ ਸੀ, ਭੁੱਖੇ ਰਹਿ ਕੇ ਦੁਸ਼ਮਣ ਨਾਲ ਲੜਨਾ, ਸਾਬਰੁ ਸਿਦਕਿ ਸਹੀਦੁ; ਭਰਮ ਭਉ ਖੋਵਣਾ। (ਵਾਰ ੩) ਵਾਲੀ ਉੱਚ ਕਰਣੀ ਕੀਤੀ। ਇਨ੍ਹਾਂ ਗੁਰਮੁਖਾਂ ਪਰਉਪਕਾਰੀ ਸ਼ਹੀਦਾਂ ਨੇ ਸੱਚੇ ਸਤਿਗੁਰਾਂ ਜੀ ਨਾਲ ਅਥਾਹ ਪ੍ਰੇਮ ਕੀਤਾ ਤੇ ਹਿੱਕ ਥਾਪੜ ਕੇ ਕਿਹਾ, "ਸੱਚੇ ਸਤਿਗੁਰੂ ਸਾਹਿਬ ਜੀ ਜੇ ਕਹਿਣਗੇ ਕਿਲੇ ਚ ਰਹਿ ਕੇ ਹੀ ਸ਼ਹੀਦੀ ਦੇਣੀ ਹੈ, ਤਾਂ ਇੱਥੇ ਹੀ ਦੇਵਾਂਗੇ, ਜੇ ਹੁਕਮ ਕਰਨਗੇ ਕਿਲੇ ਚੋਂ ਬਾਹਰ ਜਾ ਕੇ ਸ਼ਹੀਦ ਹੋ ਜਾਵੋ, ਤਾਂ ਭੀ ਸ਼ਹੀਦੀ ਪਾਵਾਂਗੇ। " ਧੰਨ ਸੱਚੇ ਪਾਤਿਸਾਹ ਜੀ, ਧੰਨ ਹੈ ਆਪ ਜੀ ਦੀ ਕਮਾਈ, ਧੰਨ ਸਿੱਖ ਸਿੱਖਣੀਆਂ, ਸਖ਼ਤ ਕਸੌਟੀ ਸਹਾਰੀ, ਭੁੱਖੇ ਰਹਿ ਕੇ ਅੰਗ ੨ ਕਟਵਾਏ। ਇਨ੍ਹਾਂ ਸ਼ਹੀਦਾਂ ਨੇ ਬੜੀ

ਕਰੜੀ ਕਸੌਟੀ ਸਹਾਰ ਕੇ ਸਿੱਖੀ ਦਾ ਬੀਜ ਰੱਖ ਲਿਆ। ਸੋ ਇਨ੍ਹਾਂ ਗੁਰਮੁਖਾਂ ਮਹਾਂਪੁਰਸ਼ਾਂ ਨੇ, ਸ੍ਰੀ

ਅਨੰਦਗੜ੍ਹ ਸਾਹਿਬ ਕਿਲੇ ਚ ਪੂਰਨ ਸਿਦਕ ਭਰੋਸੇ ਗੁਰੂ ਪ੍ਰੇਮ ਚ ਲੀਨ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਦ੍ਰਿੜਤਾ ਸਹਿਤ ਕੁਰਬਾਨ ਹੋਣ ਦੇ ਜੋ ਬੀਰਤਾ ਭਰੇ ਬਚਨ ਕਹੇ, ਉਹ ਸਹੀ ੨ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਵੈਰੀ ਦਾ ਪੁਰਜਾ ੨ ਕੱਟ ਕੇ, ਸ਼ਹੀਦ ਹੋ ਕੇ ਕਮਾਏ।

ਖ਼ਾਲਸਾ ਪੰਥ ਜੀ ਨੂੰ ਸ਼ੁੱਧ ਰੱਖਣ, ਖ਼ਰਾ ਉੱਚਾ ਲਿਜਾਣ ਲਈ, ਗੁਰੂ ਜੀ ਤੋਂ ਅੰਗ ੨ ਕਟਾਉਣ ਦਾ ਜਜ਼ਬਾ ਭਰਨ ਲਈ, ਪੂਜਾ ਦੇ ਧਾਨ ਚ ਗਲ਼ਦਿਆਂ ਨੂੰ ਉਬਾਰਨ ਲਈ, ਪਰਮਪੂਜਨੀਕ ਸੱਚੇ ਸਤਿਗੁਰਾਂ ਅਤੇ ਸਤਿਗੁਰਾਂ ਦੇ ਪਿਆਰਿਆਂ ਦੇ ਇਹ ਉੱਚੇ ਸੁੱਚੇ ਕਾਰਨਾਮੇ ਹਨ ਜੀ।

੧੯.ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗੋਬਿੰਦਸਿੰਘ ਸਾਹਿਬਜੀ ਦੇ ਸੱਚੇ ਚਰਨਕਮਲਾਂ'ਚ ਬੈਠੇ ਪ੍ਰੇਮੀ, ਅਮੋਲਕ ਬਚਨ ਸੁਣਦਿਆਂ ਮਨੋਹਰ ਦਰਸ਼ਨ ਕਰਕੇ ਗਦ ੨ ਹੋ ਰਹੇ ਸਨ। ਇੱਕ ਪ੍ਰੇਮੀ ਗਰਮ ੨ ਪ੍ਰਸ਼ਾਦਿ ਲੈ ਕੇ ਆਇਆ। ਇੱਕ ਲਾਲਚੀ ਨੇ ਫੁਰਨਾ ਕਰ ਲਿਆ ਕਿ ਜੇਕਰ ਮੇਰੇ ਵੱਲ ਧੱਕ ਦੇਣ, ਤਾਂ ਸਾਰੇ ਦਾ ਸਾਰਾ ਹੀ ਖਾ ਕੇ ਕੁੱਝਾਂ ਕੱਢ ਲਵਾਂ। ਅਰਦਾਸ ਤੋਂ ਬਾਅਦ ਮੇਰਾ.ਅੰਤਰਜਾਮੀ ਹਰਿ ਰਾਇਆ॥) ਵਾਹਿਗੁਰੂ ਸਤਿਗੁਰੂ ਸਾਹਿਬਜੀ ਨੇ ਕਹਿ ਕੇ ਸਾਰਾ ਹੀ ਉਸ ਨੂੰ ਦਿਵਾ ਦਿਤਾ। ਬੱਸ ਫੇਰ ਕੀ ਸੀ?ਖਾ ਮਰੇ ਜਾਂ ਚੁੱਕ ਮਰੇ, ਅਨੁਸਾਰ ਕੁੱਝ ਸਮੇਂ ਮਗਰੋਂ ਸ੍ਰੀਰ ਫਿੱਟ ਗਿਆ, ਬਹੁਤ ਹੀ ਦੁਖੀ ਹੋਇਆ, ਸਤਿਗੁਰੂ ਸਾਹਿਬਜੀ ਦੇ ਚਰਨਾਂ'ਚ ਆ ਕੇ, ਹਾਏ ੨ ਕਰਨ ਲੱਗਾ। ਸਤਿਗੁਰੂ ਸਾਹਿਬਜੀ ਨੇ ਕਿਹਾ, "ਹੇ ਭਾਈ!ਗੁਰਬਾਣੀ ਵਾਹਿਗੁਰੂ ਮੰਤ੍ਰ ਜਪਦਿਆਂ ਵੰਡ ਕੇ ਛਕਣ ਨਾਲ, ਪਦਾਰਥ ਅੰਮ੍ਰਿਤ ਬਣ ਜਾਂਦਾ ਹੈ। ਤੂੰ ਇੱਕਲਾ ਛਕ ਗਿਆ, ਜਿਸ ਕਰਕੇ ਤੈਨੂੰ ਦੁੱਖ ਭੋਗਣਾ ਪਿਆ। "ਇਹ ਸੁਣ ਕੇ ਗੁਰੂ ਪ੍ਰਮੇਸ਼ਰਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲ ਫੜ ਕੇ ਮੁਆਫ਼ੀ ਮੰਗੀ। ਸ੍ਰੀ ਗੁਰੂਜੀ ਨੇ ਆਪਣਾ ਜਾਣ ਕੇ ਬਖ਼ਸ਼ ਲਿਆ। ਯਥਾ:-ਗੁਣੁ ਅਵਗੁਣੁ ਮੇਰਾ, ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥ ਹੇ ਸਾਧਸੰਗਤ ਜੀਓ!ਜਿਹੜਾ ਭੀ ਬੰਦਾ ਆਏ ਪਦਾਰਥ'ਤੇ ਲਾਲਚ ਕਰਦਾ ਹੈ, ਕਿ ਮੈਂ ਇਕੱਲਾ ਖਾਵਾਂ, ਉਸ ਦੀ ਬ੍ਰਿਤੀ ਨੀਵੀਂ ਰਹਿੰਦੀ ਹੈ, ਨੀਤ ਭੀ ਨਹੀਂ ਭਰਦੀ। ਕਈ ਪ੍ਰੇਮੀ ਦੱਸਦੇ ਹਨ ਕਿ ਸਾਡੇ ਬਾਬੇ ਕੋਲ਼ੇ ਫ਼ਲ ਪਏ ਹੀ ਸੜ ਜਾਂਦੇ ਹਨ। ਕੋਲ਼ੇ ਰਹਿਣ ਵਲਿਆਂ ਦੀ ਰੂਹ ਭਟਕਦੀ ਹੈ, ਪਰ ਉਹ ਤਰਸ ਨਹੀਂ ਕਰਦੇ। ਜਦੋਂ ਭੀ ਪਦਾਰਥ, ਸਤਿਸੰਗਤਜੀ'ਚ ਆਵੇ, ਉਸ ਨੂੰ ਵੰਡ ਕੇ ਛਕਿਆ ਅੰਮ੍ਰਿਤ ਬਣਦਾ ਹੈ। ਜਿੱਥੇ ੨ ਪਰਮਪੂਜਨੀਕ ਸਤਿਗੁਰਾਂ ਅਤੇ ਮਹਾਂਪੁਰਸ਼ਾਂ ਦੇ ਅਸਥਾਨ ਹਨ, ਉੱਥੇ ੨ ਪਦਾਰਥ ਬਹੁਤ ਆਉਂਦਾ ਹੈ। ਜਿਹੜੇ ਖਾਣ ਦੇ ਲਾਲਚੀ ਹਨ, ਉਹ ਵੰਡ ਕੇ ਨਹੀਂ ਛਕਦੇ, ਫਿਰ ਉਨ੍ਹਾਂ ਦੀ ਲੜਾਈ ਹੁੰਦੀ ਹੀ ਰਹਿੰਦੀ ਹੈ, ਆਪੋ ਆਪਣੇ ਕਮਰਿਆਂ'ਚ ਦਾਲ਼ ਨੂੰ ਤੇਜ਼ ਤੜਕਾ ਲਾਉਂਦੇ ਹਨ, ਬਲੱਡ ਸ਼ੂਗਰ ਹਾਰਟ ਅਟੈਕ ਬੀਮਾਰੀਆਂ ਸ੍ਰੀਰ ਨੂੰ ਖ਼ਾ ਜਾਂਦੀਆਂ ਹਨ। ਇਸ ਲਈ ਗੁਰੂਘਰ ਦੇ ਧਨ ਪਦਾਰਥ'ਤੇ ਲਾਲਚ ਕਰਨਾ ਮਹਾਂ ਪਾਪ, ਮਹਾਂ ਕੋੜ੍ਹ ਹੈ। ਜ਼ਿੰਦਗੀ ਨਾਮ ਤੋਂ ਵਾਂਝੀ ਹੀ ਰਹਿ ਜਾਂਦੀ ਹੈ। ਦਿਲ ਸ੍ਰੀਰ ਰੋਗੀ

ਜ਼ਿਆਦਾ ਕਮਜ਼ੋਰ ਹੋ ਕੇ ਕਸ਼ਟ ਭੋਗਦਿਆਂ ੨ ਮਰ ਜਾਂਦਾ ਹੈ। ਯਥਾ:-ਬਾਬਾ, ਹੋਰੁ ਪੈਨਣੁ; ਖੁਸੀ ਖੁਆਰੁ॥ ਜਿਤੁ ਪੈਧੈ.ਤਨੁ ਪੀੜੀਐ; ਮਨ ਮਹਿ.ਚਲਹਿ ਵਿਕਾਰ॥) ਬਾਬਾ.ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ.ਤਨੁ ਪੀੜੀਐ; ਮਨ ਮਹਿ.ਚਲਹਿ ਵਿਕਾਰ॥) ਅਨੁਸਾਰ ਪੂਜਾ ਦਾ ਧਾਨ ਗਲਤ ਵਰਤਣੇ ਕਰਕੇ ਤਪੀਆਂ ਦੇ ਤਪ, ਜਤੀਆਂ ਦੇ ਜਤ ਟੁੱਟ ਜਾਂਦੇ ਹਨ। ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ॥ ਪੂਜਾ ਦੇ ਧਨ ਨੂੰ ਪਕੜਨ ਵਾਲੇ, ਕੋਈ ਭੀ ਚੰਗਾ ਕੰਮ ਨਹੀਂ ਕਰਦੇ। ਇਸ ਨੂੰ ਪਕੜ ਕੇ, ਇਕੱਠੀ ਕਰੀ ਜਾਂਦੇ ਹਨ, ਉਲਟ ਕੇ ਮਾਇਆ ਇਨ੍ਹਾਂ ਨੂੰ ਫੜ ਲੈਂਦੀ ਹੈ। ਇਸ ਦੇ ਧਿਆਨ ਕਰਕੇ ਜੀਵ ਨੂੰ ਸੱਪ ਬਣਨਾ ਪੈਂਦਾ ਹੈ। ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥ ਗੁਰੂਜੀ ਦੀ ਮਾਇਆ ਨੂੰ ਪਕੜਨ ਵਾਲੇ, ਮਾਨੋ ਜ਼ਹਿਰੀ ਸੱਪ ਨੂੰ ਹੱਥ ਪਾਉਂਦੇ ਹਨ। ਆਪਣੇ ਸ੍ਰੀਰ ਨੂੰ ਵਿਸ਼ੇ ਅੱਗ'ਚ ਸੁੱਟਦੇ ਹਨ। ਸਤਿਸੰਗਤਜੀ ਦੀ ਨੇਕ ਕਮਾਈ ਦੀ ਪ੍ਰੇਮ ਭੇਟਾ ਨੂੰ ਗੁਰੂ ਸੇਵਾ'ਚ ਲਾ ਕੇ ਅੰਮ੍ਰਿਤ ਬਨਾਉਣ ਦੀ ਬਜਾਏ, ਲਹੂ ਬਣਾ ਕੇ ਪੀਂਦੇ ਤੇ ਲਹੂ'ਚ ਇਸ਼ਨਾਨ ਕਰਦੇ ਹਨ। ਗੁਰੂਜੀ ਦੀ ਮਾਇਆ ਨਾਲ, ਸੋਨਾ ਚਾਂਦੀ ਖ਼ਰੀਦ ਕੇ ਦੰਭੀ ਸ੍ਰੀਰ ਨੂੰ ਸ਼ਿੰਗਾਰਦੇ ਹਨ, ਉਹ ਸਾਧੂ ਨਹੀਂ ਅਪਰਾਧੀ ਹਨ, ਕਿਉਂ ਜੋ ਪੂਰਨ ਗੁਰੂਜੀ ਨੇ ਤਾਂ, ਨਿੱਜੀ ਮਾਇਆ ਖ਼ਰਚ ਕੇ, ਸੋਨਾ ਪਹਿਨਣਾ ਭੀ ਮਨ੍ਹਾ ਕੀਤਾ ਹੈ। ਕੂੜੁ ਸੁਇਨਾ.ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ॥

੨੦.ਇੱਕ ਲਾਲਚੀ ਗੁਰਦੁਆਰੇ ਸਾਹਿਬਜੀ ਦਾ ਲੰਮਾ ਸਮਾਂ ਪ੍ਰਧਾਨ ਰਿਹਾ, ਸੌ ਏਕੜ ਜ਼ਮੀਨ ਸੀ। ਪੂਜਾ ਦੇ ਧਾਨ ਨੂੰ ਮਨ ਮਰਜ਼ੀ ਨਾਲ ਵਰਤਦਾ ਰਿਹਾ, ਕਮਲ਼ਾ ਹੋਣ ਤੋਂ ਸੰਗਲ਼ ਲੱਗਿਆ, ਕਮਰੇ'ਚ ਹੀ ਰੋਟੀ ਸੁੱਟ ਦਿੰਦੇ, ਆਪਣੇ ਸ੍ਰੀਰ ਨੂੰ ਆਪਣੀ ਮੈਲ਼ ਮਲ਼ ਲੈਂਦਾ, ਇਉਂ ਬੁਰੀ ਹਾਲਤ ਨਾਲ ਮਰਿਆ। ਪੂਰੇ ਗੁਰੂ ਜੀ ਦੀ ਜ਼ਮੀਨ'ਤੇ ਕਬਜ਼ਾ ਕਰਨਾ ਭੀ ਦੁੱਖ ਦੀਆਂ ਪੰਡਾਂ ਹਨ। ਯਥਾ:-ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥ ਨਿਸ਼ਕਾਮੀ ਪ੍ਰੇਮੀਜੀ ਨੂੰ, ਵਾਹਿਗੁਰੂਜੀ ਆਪਣੇ'ਚ ਮੇਲ ਲੈਂਦੇ ਹਨ। ਗੁਰੂਜੀ ਦੀ ਜ਼ਮੀਨ'ਤੇ ਕਬਜ਼ਾ ਕਰਨ, ਪੂਜਾ ਮਾਇਆ ਪਦਾਰਥ ਲੁੱਟਣ ਵਾਲਾ ਇਹ ਨਾ ਸਮਝੇ ਕਿ ਮੈਂ ਮੌਜਾਂ ਮਾਣ ਰਿਹਾਂ ਹਾਂ, ਸਗੋਂ ਸਮਝੇ, "ਵਾਹਿਗੁਰੂਜੀ ਦਾਸਨ ਦਾਸ ਨੂੰ ਦੇਖ ਰਹੇ ਹਨ, ਬੀਮਾਰੀਆਂ ਜਮਾਂ ਚੌਰਾਸੀ ਲੱਖ ਜੂਨ ਦੇ ਬੇਅੰਤ ਕਸ਼ਟਾਂ ਦਾ ਡੰਨ ਦੇਣਗੇ। "ਯਥਾ:-ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਗੁਰੂ ਕਾ ਸਿੱਖ.ਗ੍ਰੀਬ ਕੀ ਰਸਨਾ ਕੋ, ਗੁਰੂ ਕੀ ਗੋਲਕ ਜਾਣੇ। (ਰਹਿਤਨਾਮਾ) ਪੂਰੇ ਗੁਰੂਜੀ ਦੇ ਹੁਕਮ ਨੂੰ ਮੰਨਦਿਆਂ, ਗ੍ਰੀਬ ਦੇ ਮੁਖ ਨੂੰ ਗੁਰੂ ਸਾਹਿਬਜੀ ਦੀ ਗੋਲਕ ਸਮਝ ਕੇ, ਪੂਜਾ ਦੇ ਧਾਨ'ਚੋਂ ਗਰੀਬਾਂ ਦੀ ਮੱਦਦ ਬਰ ਜ਼ਰੂਰ

ਕਰਕੇ, ਗੁਰੂਜੀ ਦੀ ਖੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ। ਪੂਰੇ ਗੁਰੂਜੀ ਦੀ ਸ਼ੁਭ ਸੱਚੀ ਸੇਵਾ ਦੇ ਕਾਰਜ ਲਈ, ਸਾਊ ਪ੍ਰੇਮੀ ਆਪਣੀ ਮੇਹਨਤ ਦੇ ਪੈਸੇ ਨਹੀਂ ਲੈਂਦੇ। ਗੁਰੂ ਸੇਵਾ'ਚ ਲੱਗਦੇ ਭੀ ਨਹੀਂ, ਇਸ ਤਰ੍ਹਾਂ ਗੁਰੂ ਸੇਵਾ'ਚ ਅਟਕ ਪੈਂਦੀ ਹੈ। ਜੇ ਲੋੜਵੰਦ ਜਾਇਜ਼ ਮਸੱਕਤ ਦੇ ਪੈਸੇ ਲੈ ਕੇ, ਗੁਰੂ ਘਰ'ਚ ਨੇਕੀ ਨਾਲ ਸੇਵਾ ਨੌਕਰੀ ਕਰੇ ਤਾਂ ਮਾਇਆ ਲੈਣ ਦਾ ਦੋਸ਼ ਨਹੀਂ। ਚੋਰੀ ਲਾਲਚ ਦਾ ਦੋਸ਼ ਹੈ। ਸੋ ਜੇ ਨਿਸ਼ਕਾਮੀ ਨਾ ਮਿਲਣ, ਸਾਊ ਕਹਿਣ ਅਸੀਂ ਪੈਸੇ ਲੈ ਕੇ, ਗੁਰੂ ਘਰ ਕੰਮ ਨਹੀਂ ਕਰਨਾ ਤਾਂ ਪੂਰੇ ਗੁਰੂਜੀ ਦਾ ਧਰਮ ਕਾਰਜ ਕਿਵੇਂ ਹੋਵੇਗਾ?

ਅਤਿਅੰਤ ਦੁਖੀ ਰੋਗੀ ਜਾਂ ਅਪਾਹਜ ਨੂੰ ਮੰਗਣ ਦਾ ਅਧਿਕਾਰ ਹੈ। ਲੋਭੀ ਭੇਖੀ ਪਖੰਡੀ ਮਖਟੂ ਨੂੰ ਮੰਗਣਾ ਕੌੜੀ ਜ਼ਹਿਰ ਹੈ। ਯਥਾ:-ਨਿਰੰਕਾਰਿ; ਜੋ ਰਹੈ ਸਮਾਇ॥ ਕਾਹੇ; ਭੀਖਿਆ ਮੰਗਣਿ ਜਾਇ॥੭॥) ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ॥ ਦਰਗਹ ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ॥) ਦੁਆਰਹਿ ਦੁਆਰਿ.ਸੁਆਨ ਜਿਉ ਡੋਲਤ; ਨਹ ਸੁਧ.ਰਾਮ ਭਜਨ ਕੀ॥) ਘਰਿ ਘਰਿ ਖਾਇਆ.ਪਿੰਡੁ ਬਧਾਇਆ; ਖਿੰਥਾ ਮੁੰਦਾ ਮਾਇਆ॥ ਭੂਮਿ ਮਸਾਣ ਕੀ ਭਸਮ ਲਗਾਈ; ਗੁਰ ਬਿਨੁ, ਤਤੁ ਨ ਪਾਇਆ॥੨॥ ਸਬਰ ਸੰਤੋਖ ਨਾਲ ਛਕ ਕੇ, ਰਾਤ ਦਿਨੇ ਰੱਜਵੀਂ ਬੰਦਗੀ ਕਰਨ ਵਾਲਾ, ਭਿੱਖਿਆ ਮੰਗ ਕੇ ਛਕ ਸਕਦਾ ਹੈ। ਯਥਾ:-ਕਬੀਰ.ਭਲੀ ਮਧੂਕਰੀ; ਨਾਨਾ ਬਿਧਿ ਕੋ ਨਾਜੁ॥ ਦਾਵਾ ਕਾਹੂ ਕੋ ਨਹੀ; ਬਡਾ ਦੇਸੁ ਬਡ ਰਾਜੁ॥) ਕਿੱਥੇ ਪੂਜਾ ਦਾ ਧਾਨ ਹੜੱਪ ਕਰਨਾ?ਕਿੱਥੇ ਗੁਰੂਜੀ ਨੂੰ ਤਨ ਮਨ ਪਰਵਾਰ ਸ੍ਰਬੰਸ ਸਭ ਕੁੱਝ ਅਰਪਣਾ?

੨੧.ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਭਾਵੇਂ ਦਾਤਾਂ ਨੂੰ ਬਰਬਾਦ ਕਰਕੇ, ਅਕ੍ਰਿਤਘਣ ਹੋ ਰਿਹਾ ਹੈ, ਅਕਿਰਤਘਣਾ ਕਾ; ਕਰੇ ਉਧਾਰੁ॥ ਅਨੁਸਾਰ ਇਸ ਦੇ ਉਧਾਰ ਲਈ, ਉਪਾਅ ਦਸਦੇ ਹਨ, ਕਿਉਂ ਜੋ ਇਹ ਸਦਾ ਸਦਾ ਇਹੁ ਭੂਲਨਹਾਰੁ॥ ਹੈ। ਨਾਨਕ.ਰਾਖਨਹਾਰੁ ਅਪਾਰੁ॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂਜੀ ਮਾਤਾ ਪਿਤਾਜੀ ਹਨ। ਭਾਵੇਂ ਰਾਜੇ ਨੂੰ ਪਤਾ ਹੈ ਕਿ ਬਾਗ਼ ਤਾਂ ਮੇਰਾ ਹੀ ਹੈ, ਪਰ ਫਿਰ ਭੀ ਮਾਲੀ ਤੋਂ ਫ਼ੁੱਲ ਦੀ ਪ੍ਰੇਮ ਭੇਟਾ ਲੈ ਕੇ, ਪ੍ਰਸੰਨ ਹੋ ਜਾਂਦਾ ਹੈ, ਇਉਂ ਜਿਸ ਵਾਹਿਗੁਰੂਜੀ ਕੀ ਜਿੰਦ ਜਾਇਦਾਦ ਪ੍ਰਵਾਰ ਸਭ ਬਸਤੁ ਹੈ, (ਤਿਸੁ) ਤਿਨ੍ਹਾਂ ਦੇ ਆਗੈ(ਰਾਖੈ) ਰੱਖ ਦੇਵੇ, ਭਾਵ ਆਪਣੇ ਪ੍ਰੀਤਮ ਗੁਰੂਜੀ ਤੋਂ ਸਰਵੰਸ ਕੁਰਬਾਨ ਕਰੇ, ਜਿਵੇਂ ਵਾਹਿਗੁਰੂ ਮਹੱਲੇ ਦਸਵੇਂਜੀ ਨੇ ਵਾਹਿਗੁਰੂਜੀ ਤੋਂ ਕੀਤਾ। ਆਪਜੀ ਤੋਂ ਰੱਬ ਪੀਰ ਬੁੱਧੂਸ਼ਾਹ ਜੀ ਨੇ ਕੀਤਾ। ਯਥਾ:-ਪਰਾਈ ਅਮਾਣ.ਕਿਉ ਰਖੀਐ; ਦਿਤੀ ਹੀ ਸੁਖੁ ਹੋਇ॥

ਪ੍ਰਭ ਕੀ ਆਗਿਆ; ਮਾਨੈ ਮਾਥੈ॥ ਰਬ ਕੀ ਰਜਾਇ.ਮੰਨੇ ਸਿਰ ਉਪਰਿ; ਕਰਤਾ ਮੰਨੇ ਆਪੁ ਗਵਾਵੈ॥) ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਅਨੁਸਾਰ(ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਜੀ ਕੀ ਆਗਿਆ ਨੂੰ, ਆਪਣੇ ਸਿਰ ਮਾਥੈ'ਤੇ (ਮਾਨੈ) ਮੰਨੇ, ਰੱਬ ਰੂਪ ਪੀਰ ਬੁੱਧੂਸ਼ਾਹ ਜੀ, ਪੰਜਾਂ ਪਿਆਰਿਆਂ ਵਾਂਗ। ਯਥਾ:-ਫੁਰਮਾਨੁ ਤੇਰਾ.ਸਿਰੈ ਊਪਰਿ; ਫਿਰਿ ਨ ਕਰਤ ਬੀਚਾਰ॥ ਤੁਹੀ ਦਰੀਆ.ਤੁਹੀ ਕਰੀਆ; ਤੁਝੈ ਤੇ ਨਿਸਤਾਰ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥) ਜੇ ਭੁਖ ਦੇਹਿ.ਤ

ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ॥੩॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥੨॥

ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥੨॥ ਦੀਨ ਦਇਆਲ ਸਦਾ ਕਿਰਪਾਲ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:-ਵਾਹਿਗੁਰੂਜੀ ਦਾ ਬਖ਼ਸ਼ਿਆ ਸਭ ਕੁੱਝ, ਵਾਹਿਗੁਰੂਜੀ ਦੇ ਅੱਗੇ ਰੱਖਣ ਤੋਂ, ਪੂਰੇ ਗੁਰੂਜੀ ਦੀ ਆਗਿਆ ਸਿਰ ਮੱਥੇ'ਤੇ ਮੰਨਣ ਤੋਂ, ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਭਗਤਿ ਵਛਲ; ਸਦਾ ਕਿਰਪਾਲ॥) ਪ੍ਰਭ ਬਖਸੰਦ.ਦੀਨ ਦਇਆਲ॥) ਸਤਿਗੁਰੂ ਸਦਾ ਦਇਆਲੁ ਹੈ ਭਾਈ; ਅਨੁਸਾਰ ਸਦਾ ਅਨੰਤ ਕਲਾਵਾਨ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਵਿਆਪਕ(ਦਇਆਲੁ) ਅਮੁੱਕ ਦਇਆ ਹੀ ਦਇਆ ਦੇ ਘਰ, (ਸਾਹਿਬੁ) ਮਾਲਕ ਵਾਹਿਗੁਰੂਜੀ, ਉਸ ਕਾਂ ਕੁੱਤੇ ਅਕ੍ਰਿਤਘਣਤਾ ਵਾਲੀ ਦੁਖੱਲੀ ਅਵਸਥਾ(ਤੇ) ਤੋਂ, (ਚਉਗੁਨ) ਚੌਗੁਣਾਂ ਭਾਵ ਬਹੁਤੇ ਤੋਂ ਬਹੁਤਾ(ਨਿਹਾਲੁ) ਪ੍ਰਸੰਨ ਹੀ ਪ੍ਰਸੰਨ(ਕਰੈ) ਕਰ ਦਿੰਦੇ ਹਨ॥੨॥ ਯਥਾ:-ਜੇ ਤਿਸੁ ਭਾਵੈ ਨਾਨਕਾ; ਕਾਗਹੁ ਹੰਸੁ ਕਰੇ॥) ਬਗੁਲੇ ਤੇ ਫੁਨਿ ਹੰਸੁਲਾ ਹੋਵੈ; ਜੇ ਤੂ ਕਰਹਿ ਦਇਆਲਾ॥) ਨਾਨਕ.ਵੇਖੈ ਨਦਰਿ ਕਰਿ; ਚੜੈ ਚਵਗਣ ਵੰਨੁ॥) ਚੜੈ ਸਵਾਇਆ ਨਿਤ ਨਿਤ ਰੰਗਾ; ਘਟੈ ਨਾਹੀ.ਤੋਲੀਜਾ ਹੇ॥) ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ.ਦਇਆਲੁ॥੨॥

੨੨.ਸਾਖੀ:-ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਤਨੁ ਮਨੁ ਧਨੁ ਸਭੁ.ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥ ਅਨੁਸਾਰ ਧੰਨ ਬਾਬਾ ਨਗਾਹੀਆ ਸਿੰਘਜੀ ਨੇ, ਆਪਣੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ, ਆਪਣੇ ਪਿੰਡ ਆਲਮਗੀਰ ਵਿਖੇ, ਅਤਿਅੰਤ ਸੁੰਦਰ ਬਲਵਾਨ ਕੀਮਤੀ ਘੋੜਾ ਪ੍ਰੇਮ ਭੇਟਾ ਕੀਤਾ। ਜ਼ਾਲਮ ਹਾਕਮਾਂ ਨੇ ਬਾਬੇਜੀ ਦਾ ਸਾਰਾ ਪ੍ਰਵਾਰ ਸ਼ਹੀਦ ਕਰ ਦਿਤਾ। ਬਾਬਾਜੀ ਆਪਣੇ ਨਾਨਕੇ ਘਰ ਪਿੰਡ ਮੂਲੋਵਾਲ(ਸੰਗਰੂਰ) ਵਿਖੇ ਚਲੇ ਗਏ। ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ, ਰਾਏਕੋਟ ਕਿਸੇ ਪ੍ਰੇਮੀ ਨੇ ਪਹਿਰ ਰਾਤ ਗਈ ਤੋਂ ਖ਼ਬਰ ਦਿਤੀ, "ਹੇ ਵਾਹਿਗੁਰੂਜੀ!ਆਪਜੀ ਦੇ ਖ਼ਾਸ ਪ੍ਰੇਮੀ ਬਾਬੇ ਨਗਾਹੀਏ ਜੀ ਦੇ ਪ੍ਰਵਾਰ ਨੂੰ ਤੁਰਕਾਂ ਨੇ ਸ਼ਹੀਦ ਕਰ ਦਿਤਾ ਹੈ। ਬਾਬਾਜੀ ਆਪਣੇ ਨਾਨਕੇ ਘਰੇ ਉਦਾਸ ਬੈਠੇ ਹਨ। "ਪਾਰਬ੍ਰਹਮ ਗਰੀਬ ਨਿਵਾਜ॥ ਪੂਰਨ ਗੁਰੂਜੀ ਝੱਟ ਪੱਟ ਘੋੜੇ'ਤੇ ਅਸਵਾਰ ਹੋਏ, ਪਹੁ ਫੁੱਟਦੀ ਨਾਲ ਪਿੰਡ ਮੂਲੋਵਾਲ ਪਹੁੰਚੇ, ਜਿੱਥੇ ਹੁਣ ਸ੍ਰੀ ਗੁਰਦੁਆਰਾ ਸਾਹਿਬਜੀ ਹਨ। ਇੱਥੇ ਇੱਕ ਪ੍ਰੇਮੀ ਕੁੱਲੀ'ਚ ਬੈਠਾ ਸੀ, ਸਤਿਗੁਰੂ ਸਾਹਿਬਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਕੇ ਗਦ ੨ ਹੋ ਗਿਆ। ਹੁਕਮ ਪਾ ਕੇ ਬਾਬੇ ਜੀ ਨੂੰ ਜਾ ਦੱਸਿਆ। ਬਾਬਾਜੀ ਮਲ਼ਾਈ ਸਮੇਤ ਦਹੀਂ, ਛੋਲਿਆਂ ਦੀ ਮਿੱਸ ਵਾਲੇ ਪ੍ਰਸ਼ਾਦੇ, ਆਪਣੇ ਬਜ਼ੁਰਗ ਨਾਨੇ ਜੀ ਨੂੰ ਭੀ ਨਾਲ ਲਿਆਏ। ਸਤਿਗੁਰੂ ਸਾਹਿਬਜੀ ਨੇ, ਮੇਰੈ ਮਨਿ ਤਨਿ ਪ੍ਰੀਤਿ ਲਗਾਈ

ਸਤਿਗੁਰਿ; ਹਰਿ ਮਿਲਿਓ ਲਾਇ ਝਪੀੜਾ॥ (ਜੱਫੀ) ਅਨੁਸਾਰ ਆਪਣੀ ਛਾਤੀ ਨਾਲ ਲਾ ਕੇ, ਐਸਾ ਪਿਆਰ ਦਿੱਤਾ, ਅੰਦਰ ਅਜਪਾਜਾਪ ਚਲਾ ਦਿੱਤਾ, ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਲੱਖਾਂ ਖੁਸ਼ੀਆਂ ਪਾਤਿਸਾਹੀਆਂ ਬਖ਼ਸ਼ੀਆਂ। ਫ਼ੁਰਮਾਇਆ, "ਭਾਈ!ਆਪਜੀ ਨੇ ਦਾਦਕਿਆਂ ਨਾਨਕਿਆਂ ਦੀ ਕੁਲ ਤਾਰ ਲਈ ਹੈ। "ਵਿਸਮਾਦ ਸਿਮਰਨ ਬਖ਼ਸ਼ ਕੇ, ਸਭ ਉਦਾਸੀਆਂ ਦੂਰ ਕਰ ਦਿੱਤੀਆਂ। ਧੰਨੁ ਸੇਵਾ; ਸੇਵਕੁ ਪਰਵਾਨੁ॥ ਅਨੁਸਾਰ ਧੰਨ ਸ਼ੁਭ ਸੱਚੀ ਸੇਵਾ ਜਿਸ ਨੂੰ ਕਰਕੇ, ਪ੍ਰੇਮੀ ਗੁਰਸੇਵਕਜੀ ਗੁਰੂਜੀ ਨੂੰ ਪ੍ਰਵਾਨ ਹੋਏ। ਇਸ ਲਈ ਪ੍ਰੇਮੀ ਇਹ ਧਾਰਨਾ ਗਾਉਂਦੇ ਹਨ:-ਘੋੜੇ ਚੜ੍ਹਿਓ.ਗੁਰੂਜੀ ਮੇਰੇ, ਮੇਰਾ ਭਾਵੇਂ ਕੱਖ ਨ ਰਹੇ।

੨੩.ਦੂਜੀ ਸਾਖੀ:-ਅੰਮ੍ਰਿਤਧਾਰੀ ਪ੍ਰੇਮਣ ਵੱਡਭਾਗਣ ਸਿੰਘਣੀ ਦਾ ਇੱਕੋ ਇੱਕ ਪਿਆਰਾ ਬੱਚਾ, ਵਾਹਿਗੁਰੂ ਮਹੱਲੇ ਦਸਵੇਂ ਜੀ ਦੀ ਅਕਾਲੀ ਫ਼ੌਜ'ਚ, ਧਰਮਯੁੱਧ ਲੜਦਿਆਂ ਸ਼ਹੀਦ ਹੋ ਗਿਆ। ਇਸ ਨੇ, ਤੇਰਾ ਕੀਆ ਮੀਠਾ ਲਾਗੈ॥ ਅਨੁਸਾਰ ਸਬਰ ਸ਼ੁਕਰ ਦਾ ਪਿਆਲਾ ਪੀਤਾ। ਸ੍ਰੀ ਅਨੰਦਪੁਰ ਸਾਹਿਬਜੀ ਵਿਖੇ, ਆਪਣੇ ਗੁਰੂ ਪ੍ਰੀਤਮਜੀ ਦੇ ਦਰਸ਼ਨ ਕਰਕੇ, ਧੰਨਵਾਦ ਕੀਤਾ ਤੇ ਪ੍ਰੇਮ ਬੇਨਤੀ ਕੀਤੀ, "ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਅਨੁਸਾਰ ਹੇ ਮਹਾਰਾਜ ਸਾਹਿਬਜੀ!ਬੱਚਾ ਆਪਜੀ ਦਾ ਹੀ ਸੀ, ਆਪਜੀ ਦੀ ਬਖ਼ਸ਼ਿਸ਼ ਦਾ ਸਦਕਾ, ਆਪਜੀ ਲਈ ਸ਼ਹੀਦ ਹੋ ਕੇ, ਅਮਰ ਹੋ ਗਿਆ ਹੈ। ਮੇਰੀ ਕੁੱਖ ਸਫ਼ਲੀ ਹੋਈ ਹੈ। "ਸੱਚੇ ਪਾਤਿਸਾਹਜੀ ਨੇ ਲੂੰ ੨ ਕਰਕੇ ਅਤਿਅੰਤ ਪ੍ਰਸੰਨ ਹੋ ਕੇ ਕਿਹਾ, "ਧੰਨ ਗੁਰੂ ਨਾਨਕ ਦੇਵ ਸਾਹਿਬਜੀ, ਆਪਜੀ ਨੂੰ, ਚਾਰ ਗੁਰਮੁਖਿ ਸਪੁੱਤ੍ਰ ਬਖ਼ਸ਼ਣਗੇ, ਨਿਹਾਲ ੩!"; ਪੂਰੇ ਗੁਰ ਕਾ ਬਚਨੁ.ਉਪਰਿ ਆਇਆ॥) ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ ਸ੍ਰੀ ਮੁਖਵਾਕ ਸਫ਼ਲੇ ਹੋਏ। ਵੱਡਭਾਗਣ ਆਗਿਆਕਾਰੀ ਪ੍ਰੇਮਣ ਸਿੱਖਣੀ ਨੇ, ਆਪਣੇ ਚਾਰੇ ਪਿਆਰੇ ਲਾਇਕ ਗੁਰਮੁਖਿ ਸਪੁੱਤ੍ਰ, ਦੁੱਧ ਮੱਖਣ ਨਾਲ ਪਾਲ਼ ਕੇ, ਚੋਜੀ ਮੇਰੇ ਗੋਵਿੰਦਾ.ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਸੱਚੇ ਮਿੱਠੇ ਚਰਨਕਮਲਾਂ'ਚ ਪ੍ਰੇਮ ਭੇਟਾ ਕਰ ਦਿਤੇ। ਜੋ, ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ ਅਨੁਸਾਰ ਆਪਣੇ ਹੀਏ ਕੋ ਪ੍ਰੀਤਮੁ; ਸਾਹਿਬਜੀ ਤੋਂ ਹੱਸ ੨ ਕੇ ਕੁਰਬਾਨ ਹੋਏ। ਸੋ, ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਅਨੁਸਾਰ ਪਹਿਲਾਂ ਇੱਕ ਸਪੁੱਤ੍ਰ ਪ੍ਰੇਮ ਭੇਟਾ ਕੀਤਾ, ਨਾਨਕ ਸਾਹਿਬੁ; ਸਦਾ ਦਇਆਲੁ॥ ਪੂਰਨ ਗੁਰੂਜੀ ਨੇ, ਉਸ ਤੇ ਚਉਗੁਨ; ਕਰੈ ਨਿਹਾਲੁ॥ ਅਨੁਸਾਰ ਚਾਰ ਗੁਰਮੁਖਿ ਸਪੁੱਤ੍ਰ ਬਖ਼ਸ਼ ਕੇ, ਚੌਗੁਣੀ ਭਾਵ ਬਹੁਤੀ ਤੋਂ ਬਹੁਤੀ ਅਤਿਅੰਤ ਹੀ ਨਿਹਾਲ ਪ੍ਰਸੰਨ ਤ੍ਰਿਪਤ ਕਰ ਦਿੱਤੀ। ਉਸ ਨੇ ਪੰਜੇ ਸਪੁੱਤ੍ਰ ਅਰਪ ਕੇ, ਇਹ ਬਚਨ ਕਮਾਏ, ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਐਸੇ ਵਿਸਮਾਦ ਗੁਰਮੁਖਿ ਪ੍ਰੇਮੀਆਂ ਨੂੰ ਸਦ ਸਦਾ ਰੋਮ ੨ ਕਰਕੇ ਨਮਸਕਾਰ ਹੈ॥੨॥

ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਰਣਜੀਤਸਿੰਘ ਸਾਹਿਬਜੀ ਦੇ, ਪਰਮ ਪਿਆਰੇ ਸੇਵਕ ਸ਼ਰਧਾਲੂ ਭਾ:ਬਲਕਾਰ ਸਿੰਘਜੀ ਨੇ, ਸੰਤਜੀ ਤੋਂ ਪ੍ਰਭਾਵਿਤ ਹੋ ਕੇ, ਇਹ ਸ਼ੁਭ

ਸਿੱਖਿਆ ਸੁਣਾਈ, ਸੰਤਜੀ ਦੇ ਭਾਣਜੇ ਸਾਹਿਬ ਸਿੰਘ ਜੀ ਨੇ ਪ੍ਰੇਮ ਬੇਨਤੀ ਕੀਤੀ, ਆਹ ਸੀਮਿੰਟ ਦਾ ਟਰੱਕ, ਦਾਸਨ ਦਾਸ ਨੂੰ ਉਧਾਰਾ ਦੇਵੋ, ਕੱਲ ਨੂੰ ਲੈ ਲੈਣਾ ਜੀ!ਸੰਤਜੀ ਨੇ ਬੜੇ ਹੀ ਪਿਆਰ ਸਤਿਕਾਰ ਪ੍ਰੇਮ ਵੈਰਾਗ ਧੀਰਜ ਸਹਿਤ ਕਿਹਾ, "ਸਾਹਿਬ ਸਿੰਘ ਜੀ!ਦਾਸਨ ਦਾਸ ਦੇ, ਆਪਜੀ ਦੇ, ਜਿਤਨੇ ਸ੍ਰੀਰ ਦੇ ਰੋਮ ਹਨ, ਜੇ ਆਪਾਂ ਇਤਨੇ ਸ੍ਰੀਰ ਧਾਰੀਏ, ਜਿਤਨੇ ਉਨ੍ਹਾਂ ਸ੍ਰੀਰਾਂ ਦੇ ਰੋਮ ਹੋਣ, ਤਿਤਨੇ ਹੋਰ ਸ੍ਰੀਰ ਧਾਰੀਏ, ਇਉਂ ਬਾਰ ੨ ਸ੍ਰੀਰ ਧਾਰ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਜੀ ਨੂੰ ਆਪਣੇ ਸਿਰ ਦਿੰਦੇ ਜਾਈਏ, ਤਾਂ ਭੀ ਆਪਾਂ ਸੱਚੇ ਪਾਤਿਸ਼ਾਹਜੀ ਦਾ ਕਰਜ਼ਾ ਨਹੀਂ ਮੋੜ ਸਕਦੇ। ਯਥਾ:- ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ॥ ਜੇ ਪਹਿਲਾਂ ਹੀ ਇਤਨਾ ਕਰਜ਼ਾ ਹੈ, ਇਹ ਹੋਰ ਕਰਜ਼ਾ ਆਪਾਂ ਕਿਵੇਂ ਮੋੜਾਂਗੇ"?ਸੁਨਣ ਦਰਸ਼ਨ ਕਰਨ ਵਾਲੇ ਨਿਹਾਲ!੩ ਹੋ ਗਏ, ਰੋਮਿ ੨ ਕਰਕੇ ਸਦਾ ਨਮਸਕਾਰ। ਪੂਜਾ ਧਾਨ ਸੰਪੂਰਨੰ ਜੀ॥

੨੪. ਵਾਹਿਗੁਰੂ ਮਹੱਲੇ ਪਹਿਲੇ ਜੀ ਮਹਾਂ ੨ ਵਿਸਮਾਦ ਸ਼ੁਭ ਸੱਚਾ ਉਪਦੇਸ਼:-ਗੁਰਪ੍ਰਸਾਦਿ ਵਾਹਿਗੁਰੂ। ਬਾਬੇ ਤਾਰੇ ਚਾਰਿ ਚਕਿ; ਨਉ ਖੰਡਿ ਪ੍ਰਿਥਮੀ ਸਚਾ ਢੋਆ॥ ਅਨੁਸਾਰ ਧੰਨ ਸਤਿਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਸੱਚੇ ਪਾਤਿਸ਼ਾਹ ਜੀ, ਪੰਜ ਵੱਡੀਆਂ ਉਦਾਸੀਆਂ ਧਾਰ ਕੇ, ਖੰਡ ਬ੍ਰਹਮੰਡ ਦਾ ਉਧਾਰ ਕਰਕੇ, ਸ੍ਰੀ ਕਰਤਾਰਪੁਰ ਸਾਹਿਬਜੀ ਵਿਖੇ ਆ ਕੇ, ਗੁਰਤਾ-ਸਿੰਘਸਣ'ਤੇ ਸਜ ਕੇ, ਕਲਯੁੱਗੀ ਜੀਆਂ ਨੂੰ ਤਾਰਨ ਲੱਗੇ। ਪਹਿਰ ਸੰਸਾਰੀ ਕਪੜੇ; ਮੰਜੀ ਬੈਠ ਕੀਆ ਅਵਤਾਰਾ॥ ਆਪਜੀ ਅੰਮ੍ਰਿਤ ਵੇਲੇ ਸਵਾ ਪਹਿਰ ਦੇ ਤੜਕੇ, ਰਾਵੀ'ਚ ਇਸ਼ਨਾਨ ਕਰਦੇ। ਅਕਾਲ ਮੂਰਤਿ ਹੈ ਸਾਧ ਸੰਤਨ ਕੀ; ਠਾਹਰ ਨੀਕੀ ਧਿਆਨ ਕਉ॥੧॥ ਮਹਾਰਾਜ ਸਾਹਿਬਜੀ ਸ੍ਰਬ ਵਿਆਪੀ ਦਾ ਧਿਆਨ ਧਾਰਕੇ, ਸਿਮਰਨ'ਚ ਲੀਨ ਹੋ ਜਾਂਦੇ। ਅੰਮ੍ਰਿਤ ਵੇਲੇ ਚਾਰ ਘੜੀ ਰਾਤ ਰਹਿੰਦੀ ਤੋਂ, ਧਰਮਸ਼ਾਲਾ'ਚ ਆ ਕੇ ਸਜਦੇ, ਗੁਰਸ਼ਬਦ ਕੀਰਤਨ ਹੁੰਦਾ। ਸੁਨਣ ਵਾਲਿਆਂ ਦੇ ਮਨ'ਚ ਪ੍ਰੇਮ ਉਪਜਦਾ। ਗੁਰੂ ਪ੍ਰਮੇਸਰ ਜੀ ਦੇ ਦਗ ੨ ਕਰਦੇ ਨੂਰੋ ਨੂਰ ਚੇਹਰੇ ਨੂੰ, ਸਮੂੰਹ ਪ੍ਰੇਮੀ, ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਚੰਦ ਚਕੋਰ ਵਾਲੀ ਗੂੜ੍ਹੀ ਪ੍ਰੀਤੀ ਨਾਲੇ ਤੱਕ ਕੇ ਮਹਾਂ ਵਿਸਮਾਦ ਇਕਾਗ੍ਰ ਹੋ ਜਾਂਦੇ। ਮਹਾਰਾਜ ਸਾਹਿਬ ਜੀ, ਦਿਲ ਦਿਮਾਗ਼ 'ਚ ਗੁਰਬਾਣੀ ਭੇਜਦੇ, ਸਭ ਦੇ ਰਿਦੇ ਚੋਂ ਮੂੰਹ'ਚ ਅੰਮ੍ਰਿਤ ਭੇਜਦੇ। ਸਾਰੀ ਸਭਾ ਅਜਪਾ-ਜਾਪ ਲੀਣ ਹੋ ਕੇ, ਵਿਸਮਾਦ ਹੋ ਜਾਂਦੀ। ਪ੍ਰੇਮੀ ਜੋ ਭੀ ਮਹਾਰਾਜ ਸਾਹਿਬ ਜੀ ਦੇ ਚਰਨਾਂ'ਚ ਬਿਨੈ ਬੇਨਤੀ ਕਰਦੇ, ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਮਹਾਰਾਜ ਸਾਹਿਬਜੀ ਬੜੇ ਹੀ ਪਿਆਰ ਨਾਲ ਖ਼ੂਬ ਮਿੱਠੇ ਕੋਮਲ ਉੱਤ੍ਰ ਦੇ ਕੇ ਤ੍ਰਿਪਤ ਕਰਦੇ। ਯਥਾ:-ਕੋਮਲ ਬਾਣੀ ਸਭ ਕਉ ਸੰਤੋਖੈ॥

ਇੱਕ ਪ੍ਰੇਮੀ ਨੇ ਪ੍ਰੇਮ ਬੇਨਤੀ ਕੀਤੀ, "ਹੇ ਮਹਾਰਾਜ ਸਾਹਿਬ ਸੱਚੇ ਪਾਤਿਸ਼ਾਹਜੀ!"ਦਾਸਨ ਦਾਸ ਫ਼ਕੀਰ ਬਣੇ ਜਾਂ ਗ੍ਰਿਹਸਤ ਧਰਮ ਧਾਰੇ, ਜਾਂ ਸਿੱਖੀ ਧਾਰਾਂ ਜਿਵੇਂ ਰਜ਼ਾ ਹੋਵੇ ਤਿਵੇਂ ਹੀ ਦਾਸ ਕਰੇਗਾ। ਸਤਿਗੁਰੂ ਮਹਾਰਾਜ ਸਾਹਿਬਜੀ ਕਿਹਾ, "ਭਾਈ ਇਹ ਪ੍ਰੇਮ ਪੱਤ੍ਰਕਾ ਸੁਲਤਾਨਪੁਰ ਲੈ ਜਾਉ,

ਓਥੇ ਪ੍ਰੇਮੀ ਸਿੱਖ ਨੂੰ ਦੇ ਦੇਵੀਂ, ਉਸ ਤੋਂ ਮਾਇਆ ਲੈ ਕੇ ਕੁੱਝ ਛਕਣਾ। ”ਸਿੱਖ ਬੜੇ ਹੀ ਚਾਅ ਉਤਸ਼ਾਹ ਨਾਲ ਸ੍ਰੀ ਸੁਲਤਾਨ ਸਾਹਿਬਜੀ ਪਹੁੰਚਿਆ। ਸਿੱਖ ਬੜੇ ਹੀ ਪਿਆਰ ਸਤਿਕਾਰ ਦੇ ਨਾਲ ਮਿਲਿਆ, ਬਹੁਤੇ ਪ੍ਰੇਮ ਦੇ ਨਾਲ ਸੀਸ ਨਿਵਾ ਕੇ ਡੰਡਉਤ ਕੀਤੀ, ਮਾਨੋਂ ਗੁਰੂ ਨਾਨਕ ਸਾਹਿਬਜੀ ਦੇ ਦਰਸ਼ਨ ਹੋ ਗਏ। ਪੂਰਨ ਆਦਰ ਸਹਿਤ ਪਲੰਘੇ'ਤੇ ਬਿਠਾਇਆ, ਬੜੇ ਹੀ ਪ੍ਰੇਮ ਨਾਲ ਚਰਨ ਧੋਤੇ। ਬਹੁਤ ਪਿਆਰ ਨਾਲ ਭੋਜਨ ਤਿਆਰ ਕਰਕੇ ਕਿਹਾ, “ਲਉ ਜੀ ਛਕੋ”। ਸਿੱਖ ਨੇ ਕਿਹਾ, “ ਦਾਸਨ ਦਾਸ ਨੂੰ ਗੁਰੂ ਪ੍ਰੀਤਮਜੀ ਦਾ ਹੁਕਮ ਹੈ, ਇਸ ਹੁਕਮਨਾਮੇ'ਚ ਜੋ ਮਾਇਆ ਲਿਖੀ ਹੈ, ਇਹ ਲੈ ਕੇ ਭੋਜਨ ਛਕਣਾ”। ਇਹ ਸੁਣ ਕੇ ਸਿੱਖ ਨੂੰ ਬੜਾ ਹੀ ਸੰਸਾ ਉਪਜਿਆ। ਘਰ'ਚ ਗ੍ਰੀਬੀ ਬਹੁਤ ਹੀ ਜ਼ਿਆਦਾ ਸੀ, ਪੈਸੇ ਕਿੱਥੋਂ ਦੇਵੇ?ਸਿੱਖ ਘਰ'ਚ ਭੁਖਾ ਬੈਠਾ ਹੈ। ਘਰ ਵਾਲੀ ਕਿਹਾ, “ਸ਼ਾਹੂਕਾਰ ਤੋਂ ਕਰਜ਼ਾ ਲੈ ਕੇ ਦੇ ਦਿੰਦੇ ਹਾਂ। ਮਜ਼ਦੂਰੀ ਕਰਕੇ, ਮੋੜ ਦੇਵਾਂਗੇ। ”ਦੋ ਸੌ ਦਮੜਾ ਦੇ ਕੇ ਪ੍ਰਸ਼ਾਦ ਛਕਾਇਆ। ਵਾਪਿਸ ਆਉਂਦਿਆਂ ਰਸਤੇ'ਚ, ਇੱਕ ਪੂਰਨ ਮਹਾਂਪੁਰਸ਼ ਬੈਠੇ ਵੇਖੇ। । ਸ਼ਾਹੂਕਾਰ ਦੁਸ਼ਾਲਾ ਮਾਇਆ ਮੇਵੇ ਭੇਟਾ ਕਰਕੇ ਚਲਿਆ ਗਿਆ। ਸੰਤਜੀ ਪ੍ਰੇਮ ਟਿਕਾਅ'ਚ ਇੱਕ-ਰਸ ਬੰਦਗੀ ਕਰਦੇ ਰਹੇ, ਸਿਮਰਨ-ਬੰਦਗੀ ਦੇ ਗਾੜ੍ਹੇ ਰਸ'ਚ ਬੋਲ ਨਹੀਂ ਸਕੇ। ਇੱਕ ਡਾਕੂ ਨੇ ਸਭ ਕੁੱਝ ਚੁੱਕ ਲਿਆ। ਚੁੱਕਣ ਵਾਲੇ ਨੂੰ ਬੁਰਾ ਨਹੀਂ ਕਿਹਾ, ਹਰਖ ਸੋਗ ਤੋਂ ਨਿਰਾਲੇ, ਹਰਿ ਰਸ ਪੀ ਮਤਿਵਾਲੇ ਮਹਾਂਪੁਰਸ਼ਾਂ ਪਦਾਰਥ ਦੇ ਆਏ ਤੋਂ ਖੁਸ਼ ਨਹੀਂ ਹੋਏ, ਗਏ ਤੋਂ ਨਿਰਾਸ ਨਹੀਂ ਹੋਏ। ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ॥ ਸਿੱਖ ਨੇ ਇਹ ਕੌਤਕ ਅੱਖੀਂ ਵੇਖਿਆ, ਮਹਾਂਪੁਰਸ਼ਾਂ ਨੂੰ ਨਮਸਕਾਰ ਕੀਤੀ, ਵਾਪਿਸ ਆਉਂਦਿਆ ਰਾਤ ਕੱਟਣ ਲਈ, ਬ੍ਰਿਛ ਹੇਠਾਂ ਡੇਰਾ ਕੀਤਾ। ਬ੍ਰਿਛ ਉੱਪਰ ਕਬੂਤਰ ਕਬੂਤਰੀ ਰਹਿੰਦੇ ਸਨ। ਇਨ੍ਹਾਂ ਕਿਹਾ, “ਇਹ ਆਪਣੇ ਘਰੇ ਆਇਆ ਹੈ, ਇਸ ਦੀ ਪ੍ਰਾਹੁਣਚਾਰੀ ਕਰੀਏ, ਆਪਣਾ ਆਲ੍ਹਣਾ ਥੱਲੇ ਸੁੱਟ ਕੇ, ਚੁੰਝਾਂ'ਚ ਧੁਖਦੀਆਂ ਮੀਂਗਣਾਂ ਲਿਆ ਕੇ, ਆਲ੍ਹਣੇ'ਚ ਸੁੱਟ ਦਿਤੀਆਂ, ਅੱਗ ਬਲ਼ ਗਈ। ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ; ਗੰਗਾ ਕਾ ਨੀਰੁ॥ ਅਨੁਸਾਰ ਉਸ ਦੇ ਭੋਜਨ ਲਈ, ਪਹਿਲਾਂ ਕਬੂਤਰੀ'ਚ ਡਿੱਗੀ ਫੇਰ ਕਬੂਤਰ ਡਿੱਗਿਆ। ਬਈ ਇਹ ਸਾਨੂੰ ਛਕ ਲਵੇ, ਪਰ ਸਿੱਖ ਨੇ ਮਾਸ ਨਹੀਂ ਖਾਧਾ। ਇਹ ਭੀ ਬੜੀ ਹੈਰਾਨੀ ਵਾਲੀ ਗੱਲ ਦੇਖੀ। ਸਤਿਗੁਰੂ ਮਹਾਰਾਜ ਸਾਹਿਬਜੀ ਕਿਹਾ, “ਭਾਈ!ਸੁਲਤਾਨਪੁਰੀਏ ਪ੍ਰੇਮੀ ਸਿੱਖ, ਰਸਤੇ'ਚ ਬੈਠੇ ਸੰਤ, ਕਬੂਤਰ ਕਬੂਤਰੀ ਵਾਲੇ ਗੁਣ ਅਤੇ ਪੂਰਨ ਗੁਰਮਤਿ ਧਾਰਨ ਕਰਕੇ, ਗੁਰਸੇਵਕ ਬਣ ਕੇ ਨਿਹਾਲ ਹੋ, ਫ਼ਕੀਰ ਬਨਣ ਦੀ ਲੋੜ ਨਹੀਂ”ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਵਾਹੁ ਮੇਰੇ ਸਾਹਿਬ ਜੀ ਵਾਹੁ!ਕਿਤਨੀ ਵਿਸਮਾਦ ਹੀ ਵਿਸਮਾਦ ਕ੍ਰਿਪਾ ਕਰਕੇ, ਗੁਰਸੇਵਕ ਦੇ ਗੁਣ ਕਮਾ ਕੇ, ਗੁਰਮਤਿ ਗੁਰਸਬਦ ਬਖ਼ਸ਼ ਕੇ ਨਿਹਾਲ ਕਰ ਰਹੇ ਹਨ:-ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥੧॥ ਸੇਵਕ ਕੀ; ਓੜਕਿ

ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ, ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥) ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥) ਸੁਣ ਕੇ ਸਿੱਖ ਨੇ ਪ੍ਰੇਮੀ ਨੇ ਬੇਨਤੀ ਕੀਤੀ, "ਹੇ ਮਹਾਰਾਜ ਸੱਚੇ ਪਾਤਿਸ਼ਾਹਜੀ !ਦਾਸਨ ਦਾਸ ਨੀਚ ਕੀਟ ਹੰਕਾਰੀ ਵਿਕਾਰੀ ਕੁੱਝ ਭੀ ਕਰਨ ਜੋਗਾ ਨਹੀਂ ਹੈ, ਆਪਜੀ ਆਪੇ ਹੀ ਕ੍ਰਿਪਾ ਕਰੋ ਜੀ। ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥ ਅਨੁਸਾਰ ਸਰਨ ਪਏ ਦੀ ਲੱਜਿਆ ਰੱਖ ਲਵੋ ਜੀ। ਸਤਿਗੁਰੂ ਮਹਾਰਾਜ ਸਾਹਿਬ ਸੱਚੇ ਪਾਤਿਸ਼ਾਹਜੀ ਨੇ ਕ੍ਰਿਪਾ ਕਰਕੇ ਪੂਰਨ ਪਰਉਪਕਾਰੀ ਸੱਚੇ ਚਰਨ-ਕਮਲ ਧੋ ਕੇ ਪਿਆਏ। ਵਾਹਿਗੁਰੂ ਮੰਤ੍ਰ ਮੂਲ ਮੰਤ੍ਰ ਸਾਹਿਬਜੀ ਬਖ਼ਸ਼ੇ, ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ, ਭਾਈ !ਨਿਸ਼ਕਪਟ ਹੋ ਕੇ ਧਰਮ-ਕ੍ਰਿਤ ਕਰਨੀ ਹੰਕਾਰ ਤਿਆਗਣਾ ਆਦਿ। ਜਾ ਰਹਣਾ ਨਾਹੀ ਐਤੁ ਜਗਿ; ਤਾ ਕਾਇਤੁ ਗਾਰਬਿ ਹੰਢੀਐ॥ ਗੁਰਸਿੱਖਾਂ ਦੀ ਸੇਵਾ ਮਨ ਨੀਵਾਂ ਕਰਕੇ ਕਰਨੀ। ਸਰਬ ਕੀ; ਰੇਣ ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਚਾਰਿ ਪਦਾਰਥ; ਜੇ ਕੋ ਮਾਗੈ॥ ਸਾਧ ਜਨਾ ਕੀ; ਸੇਵਾ ਲਾਗੈ॥) ਜੇ ਲੋੜਹਿ ਚੰਗਾ ਆਪਣਾ; ਕਰਿ ਪੁੰਨਹੁ.ਨੀਚੁ ਸਦਾਈਐ॥) ਭਾਉ ਭਗਤਿ ਕਰਿ; ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥ ਮਨ ਭਾਉਂਦਾ ਸਮਾਂ ਏਥੇ ਕਰਤਾਰਪੁਰ ਸਾਹਿਬ ਹੀ ਰਹਿ ਕੇ ਸੇਵਾ ਬੰਦਗੀ ਕਰੋ। ਮਹਾਰਾਜ ਸਾਹਿਬ ਜੀ ਦੀ ਪੂਰਨ ਕ੍ਰਿਪਾ ਹੋ ਗਈ। ਦਰਸ਼ਨ ਚਾਅ ਨਾਲ ਕਰਦਿਆਂ ਹੁਕਮ ਮੰਨਦਿਆਂ ਅੰਮ੍ਰਿਤ ਕਥਾ ਕੀਰਤਨ ਸੁਣਦਿਆਂ, ਸੇਵਾ ਕਰਦਿਆਂ, ਚਰਨ-ਕਮਲਾਂ'ਚ ਦ੍ਰਿੜ ਲਿਵ ਲੱਗ ਗਈ। ਹਿਰਦੇ'ਚੋਂ ਅੰਮ੍ਰਿਤ ਮੁਖ'ਚ ਆਉਣ ਲੱਗ ਗਿਆ, ਬ੍ਰਿਤੀ ਬ੍ਰਹਮਾਕਾਰ ਹੋ ਗਈ। ਸਦਾ ਲਈ ਨਿਹਾਲ ਹੋ ਗਏ। ਜੋ ਜੋ ਸਰਣਿ ਪਰਿਓ ਗੁਰ ਨਾਨਕ; ਅਭੈ ਦਾਨੁ ਸੁਖ ਪਾਏ॥) ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਦਰਸਨੁ ਭੇਟਤ.ਹੋਤ ਅਨੰਦਾ; ਦੂਖੁ ਗਇਆ.ਹਰਿ

ਗਾਈਐ॥) ਸਰਨਿ ਆਵੈ ਪਾਰਬ੍ਰਹਮ ਕੀ; ਤਾਂ ਫਿਰਿ ਕਾਹੇ ਝੂਰੇ॥) ਜੋ ਸਰਣਿ ਆਵੈ.ਤਿਸੁ ਕੰਠਿ ਲਾਵੈ; ਇਹੁ ਬਿਰਦੁ.ਸੁਆਮੀ ਸੰਦਾ॥) ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥) ਜੇ ਸਾਧੂ ਸਰਨੀ ਪਰੇ; ਤਿਨ ਕੇ ਕਵਣ ਬਿਚਾਰ॥ ਦੰਤ ਜੀਭ ਜਿਮ ਰਾਖਿ ਹੈ; ਦੁਸਟ ਅਰਿਸਟ ਸੰਘਾਰ॥ ੨੫॥ ਸੋ ਕਿੱਥੇ ਪੂਜਾ ਦਾ ਧਾਨ ਹੜੱਪ ਕਰਨਾ?ਕਿੱਥੇ ਗੁਰੂਜੀ ਨੂੰ ਤਨ ਮਨ ਪਰਵਾਰ ਸੂਬੰਸ ਸਭ ਕੁੱਝ ਅਰਪਣਾ? ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਤੁਧੁ ਆਗੈ.ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ.ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ॥) ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥੨॥

੨੫.ਪਰਮਪੂਜਨੀਕ ਬਾਬਾ ਫ਼ਰੀਦ ਸਾਹਿਬ ਜੀ ਬੰਦਗੀ ਤੋਂ ਪਹਿਲਾਂ ਜੁਆਨੀ ਸਮੇਂ, ਕੁਸੰਗੀਆਂ ਨਾਲ ਬਾਹਰ ਗਏ। ਇੱਕ ਜਿਮੀਂਦਾਰ ਦੀ ਕਣਕ ਚੋਰੀ ਚੁੱਕਣ ਲੱਗੇ ਤਾਂ ਕਰੰਗ ਹੱਸਿਆ, ਹੈਰਾਨ ਹੋ ਕੇ ਹੱਸਣ ਦਾ ਕਾਰਨ ਪੁੱਛਿਆ। ਕਰੰਗ ਨੇ ਦੱਸਿਆ, “ ਦਾਸਨ ਦਾਸ ਪਿਛਲੇ ਜਨਮ ’ਚ, ਘੋੜੇ ’ਤੇ ਅਸਵਾਰ ਇਸ ਖੇਤ ਵਿੱਚਦੀ ਲੰਘ ਰਿਹਾ ਸਾਂ, ਰਕਾਬ ’ਚ ਸਿੱਟਾ ਫਸ ਗਿਆ, ਦਾਸਨ ਦਾਸ ਉਸ ਨੂੰ ਮਲ਼ ਕੇ ਚੱਬ ਲਿਆ। ਇਸ ਕਰਕੇ ਦਾਸਨ ਦਾਸ ਨੂੰ ਇਸ ਜ਼ਿਮੀਂਦਾਰ ਦਾ ਬੈਲ ਬਣ ਕੇ ਚੱਲਣਾ ਪਿਆ। ਮਰਨ ਤੋਂ ਦਾਸਨ ਦਾਸ ਦਾ ਕਰੰਗ ਇੱਥੇ ਹੀ ਪਿਆ ਹੈ, ਅਜੇ ਖਹਿੜਾ ਨਹੀਂ ਛੁੱਟਿਆ। ਇੱਕ ਬੱਲੀ ਖਾਣ ਤੋਂ ਮੇਰਾ ਬੁਰਾ ਹਾਲ ਹੋਇਆ, ਹੇ ਭਾਈ!ਤੂੰ ਤਾਂ ਕਣਕ ਦੀ ਪੰਡ ਚੁੱਕ ਰਿਹਾ ਹੈਂ, ਤੇਰਾ ਛੁੱਟਕਾਰਾ ਕਿਵੇਂ ਹੋਵੇਗਾ?ਇਹ ਮੇਰੇ ਹੱਸਣ ਦਾ ਕਾਰਨ ਹੈ। ”ਇਹ ਸੁਣ ਕੇ, ਬਾਬੇ ਜੀ ਨੇ ਚੋਰੀ ਹੀ ਤਿਆਗ ਦਿਤੀ। ਸ੍ਰਬ ਵਿਆਪੀ ਵਿਸਮਾਦ ਸ਼ੁਭ ਸਿੱਖਿਆ ਹੈ, ਜੇ ਇੱਕ ਬੱਲੀ ਖਾਣ ਤੋਂ ਇਤਨੀ ਸਜ਼ਾ ਭੋਗਣੀ ਪਈ, ਅਸੀਂ ਹਲਕੇ ਜੀਵ ਗੁਰੂ ਘਰ ਦਾ ਧਨ ਮਾਲ ਜਾਇਦਾਦ ਲੁੱਟਦੇ ਖਾਂਦੇ ਹਾਂ, ਸਾਡਾ ਕੀ ਹਾਲ ਹੋਵੇਗਾ?

੨੬.ਸਾਖੀ ਭਗਤ ਕਬੀਰ ਸਾਹਿਬ ਜੀ ਨਾਲ ਲੜਨ ਵਾਲੇ ਪਖੰਡੀ ਦੇ ਬਲਦ ਬਨਣ ਦੀ:- ਸਾਧ ਸੰਗਤ ਜੀ! ਭਗਤ ਕਬੀਰ ਸਾਹਿਬ ਜੀ ਕਾਂਸ਼ੀ ’ਚ ਰਹਿੰਦਿਆਂ ਸਿਮਰਨ ਕਰਦੇ ਤੇ ਹੋਰਨਾਂ ਨੂੰ ਸਤਿ ਧਰਮ ਭਾਉ ਭਗਤੀ ਸੇਵਾ ਸਿਮਰਨ, ਸੱਚੇ ਰਸਤੇ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ। ਇੱਕ ਦੰਭੀ ਆਪਣੇ ਆਪ ਨੂੰ ਗੁਰੂ ਕਹਾਉਣ ਵਾਲਾ, ਆਪ ਜੀ ਦੇ ਘਰ ਨੇੜੇ, ਕਿਸੇ ਦੇ ਚੌਬਾਰੇ ’ਚ ਰਹਿੰਦਿਆਂ, ਚੰਗਾ ਖਾਂਦਾ ਪੈਨ੍ਹਦਾ ਸੀ ਤੇ ਬੂਹੇ ਬੰਦ ਕਰਕੇ ਸੁੱਤਾ ਰਹਿੰਦਾ ਸੀ। ਕੋਈ ਸਿਮਰਨ ਭਜਨ ਨਹੀਂ ਸੀ ਕਰਦਾ। ਇੱਕ ਦਿਨ ਕਬੀਰ ਸਾਹਿਬ ਜੀ ਨੂੰ ਰਸਤੇ ’ਚ ਮਿਲਿਆ ਤੇ ਭਗਤ ਜੀ ਨੇ ਫ਼ੁਰਮਾਇਆ, “ਹੇ ਭਾਈ! ਭਜਨ ਸਿਮਰਨ ਕਰਿਆ ਕਰ, ਜਿਸ ਕਰਕੇ ਮੁਕਤ ਹੋ ਸਕੇਂ। ਪਦਾਰਥ ਛਕ ਕੇ, ਸੇਵਾ ਸਿਮਰਨ ਪਰਉਪਕਾਰ ਕਰਕੇ ਭੰਡਾਰੇ ਭਰ ਲੈਣੇ ਚਾਹੀਦੇ ਹਨ। ਯਥਾ:- ਹਰਿ ਧਨ ਕੇ; ਭਰਿ ਲੇਹੁ ਭੰਡਾਰ॥ ਨਾਨਕ ਗੁਰ ਪੂਰੇ ਨਮਸਕਾਰ॥ (੨੯੫) ਭਜਨ ਸਿਮਰਨ ਤੋਂ ਬਿਨਾ ਜੂਨਾਂ ’ਚ ਪੈ ਕੇ ਬੜੇ ਹੀ ਕਸ਼ਟ ਭੋਗਣੇ ਪੈਂਦੇ ਹਨ। ਯਥਾ:- ਚਾਰਿ ਪਾਵ. ਦੁਇ ਸਿੰਗ ਗੁੰਗ ਮੁਖ; ਤਬ

ਕੈਸੇ. ਗੁਨ ਗਈ ਹੈ॥ ਊਠਤ ਬੈਠਤ ਠੇਗਾ ਪਰਿ ਹੈ; ਤਬ ਕਤ ਮੂਡ ਲੁਕਈ ਹੈ॥੧॥ ਹਰਿ ਬਿਨੁ ਬੈਲ ਬਿਰਾਨੇ ਹੁਈ ਹੈ॥ ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈ ਹੈ॥੧॥ ਰਹਾਉ॥ ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ॥ ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ॥੨॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹੈ॥ ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ॥੩॥ ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ॥ ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ॥੪॥੧॥ (੫੨੪) ਅੱਗੋਂ ਕਿਹਾ, "ਅਸੀਂ ਉੱਚੀ ਜਾਤ ਵਾਲੇ ਅਹੰ ਬ੍ਰਹਮਾਸਮੀ ਪੂਜਨੀਕ ਬ੍ਰਹਮਣ ਹਾਂ। ਸਾਨੂੰ ਭਜਨ ਕਰਨ ਦੀ ਕੀ ਲੋੜ ਹੈ? ਭਜਨ ਦੀ ਲੋੜ ਤਾਂ ਤੇਰੇ ਵਰਗੇ ਜੁਲਾਹਿਆਂ ਨੂੰ ਹੈ। " ਯਥਾ:- ਅਸੰਤੁ ਅਨਾੜੀ ਕਦੇ ਨ ਬੂਝੈ॥ ਇਹ ਸੁਣ ਕੇ ਭਗਤ ਜੀ ਚੁੱਪ ਕਰ ਗਏ। ਯਥਾ:- ਸਹਣ ਸੀਲ ਸੰਤੰ; ਸਮ ਮਿਤ੍ਰਸੁ ਦੁਰਜਨਹ॥ ਕੁੱਝ ਸਮੇਂ ਪਿੱਛੋਂ ਮਰ ਕੇ, ਉਨ੍ਹਾਂ ਦੇ ਘਰ 'ਚ ਬੈਲ ਬਣਿਆ। ਹਲ ਜੋੜਿਆ, ਦੜੱਕ ਕਰਕੇ ਡਿੱਗ ਪਿਆ। ਇਸ ਨੂੰ ਕੁੱਟ ਪੈਂਦੀ ਵੇਖ ਕੇ, ਭਗਤ ਜੀ ਨੇ ਤਰਸ ਕਰਕੇ ਕਿਹਾ, "ਇਸ ਨੂੰ ਕਿਉਂ ਮਾਰਦੇ ਹੋਂ?" ਉਨ੍ਹਾਂ ਕਿਹਾ, "ਭਗਤ ਜੀ! ਇਹ ਤੁਰਦਾ ਨਹੀਂ ਹੈ, ਅਸੀਂ ਬੜੇ ਜਤਨ ਕੀਤੇ ਹਨ, ਕੁੱਟ ੨ ਕੇ ਭੀ ਹੰਭ ਗਏ ਹਾਂ। " ਤਾਂ ਭਗਤ ਜੀ ਨੇ ਇਸ ਦੇ ਕੰਨ 'ਚ ਕਿਹਾ, "ਉਸ ਸਮੇਂ ਤੂੰ ਕਹਿਣਾ ਨਹੀਂ ਸੀ ਮੰਨਿਆਂ। " ਯਥਾ:- ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥ (੫੨੪) "ਹੁਣ ਸਿੱਧਾ ਹੋ ਕੇ ਹਿਸਾਬ ਦੇਣਾ ਕਰ। " ਇਹ ਸੁਣ ਕੇ, ਸਿੱਧਾ ਹੋ ਕੇ ਤੁਰ ਪਿਆ। ਸਾਰੇ ਪ੍ਰੇਮੀ ਧੰਨ ਕਬੀਰਸਾਹਿਬ ਜੀ, ਧੰਨ ਕਬੀਰ ਸਾਹਿਬ ਜੀ ਦਾ ਜਾਪ ਕਰਨ ਲੱਗ ਗਏ। ਸੋ ਕੱਚੇ ਗੁਰੂ ਜੰਮਦੇ ਮਰਦੇ ਕਸ਼ਟ ਭੋਗਦੇ ਹਨ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਜਿਨਿ ਕੀਤਾ. ਤਿਸੈ ਨ ਜਾਣੀ ਅੰਧਾ; ਤਾ ਦੁਖੁ ਸਹੈ ਪਰਾਣੀਆ॥ ਵਾਹਿਗੁਰੂ॥ ਸੋਦਰ ਦੀ ਚੌਂਕੀ ਉਪ੍ਰੰਤ ਸ਼੍ਰੀ ਰਹਰਾਸਿ ਸਾਹਿਬ ਜੀ ਦੇ ਪਾਠ ਉਪ੍ਰੰਤ ਹੁਕਮ ਅਨੁਸਾਰ ਦੀਵਾਨ ਸਜਿਆ, ਅੰਮ੍ਰਿਤ ਰੂਪ ਅਖੰਡ ਕੀਰਤਨ ਹੋਇਆ। ਡੇਢ ਪਹਿਰ ਰਾਤ ਰਹਿੰਦੀ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਦਾ ਸੱਚਖੰਡ ਜਾਣ ਦਾ ਸਮਾਂ ਨੇੜੇ ਜਾਣ ਕੇ, ਸਤਿਸੰਗਤ ਜੀ ਦੇ ਨੇਤ੍ਰ ਫਰਨ ੨ ਜਲ ਵਹਾਉਣ ਲੱਗੇ। ਪ੍ਰੇਮੀਆਂ ਦਾ ਅਧਿਕ ਵੈਰਾਗ ਦੇਖ ਕੇ ਸੱਚੇ ਪਾਤਿਸਾਹ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਅਤੇ ਪਰਮਪਵਿੱਤ੍ਰ ਉਪਦੇਸ਼ ਬਖ਼ਸ਼ਿਆ, "ਹੇ ਪਿਆਰੇ ਖ਼ਾਲਸਾ ਜੀ! ਕਰਤਾਰ ਦੀ ਰਜ਼ਾ ਅਨੁਸਾਰ ਅਸਥੂਲ ਸ੍ਰੀਰ ਮਿਲਦੇ ਵਿੱਛੁੜਦੇ ਹਨ। ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਭਾਣਾ ਮੰਨਣਾ, ਰੋਣਾ ਨਹੀਂ, ਰਹਿਤ ਚ ਪ੍ਰਪੱਕ ਰਹਿਣਾ, ਨਾਮ ਦਾਨ ਇਸ਼ਨਾਨ ਦ੍ਰਿੜ ਕਰਨਾ, ਤਨ ਮਨ ਧਨ ਸਿਰ ਗੁਰੂ ਸਾਹਿਬ ਜੀ ਨੂੰ ਅਰਪਣਾ, ਖ਼ੂਬ ਸ਼ਬਦ ਅਭਿਆਸ ਕਰਨਾ, ਅਜਿਹੇ ਪ੍ਰੇਮੀਆਂ ਦੇ ਦਾਸਨਦਾਸ ਸਦਾ ਅੰਗ ਸੰਗ ਹੈ। ਦਾਸ ਦੀ ਯਾਦਗਾਰ ਨਹੀਂ ਬਨਾਉਣੀ, ਜਿਹੜਾ ਬਣਾਵੇਗਾ ਉਸ ਦੀ ਜੜ ਨਹੀਂ ਰਹੇਗੀ। ਸਤਿਸੰਗਤ ਜੀ ਵੱਲੋਂ ਆਈ ਪ੍ਰੇਮ ਭੇਟਾ ਸਾਰੀ ਦੀ ਸਾਰੀ ਗੁਰੂ ਕੇ ਲੰਗਰ ਧਰਮ ਪ੍ਰਚਾਰ ਸੇਵਾ 'ਚ ਹੀ ਖਰਚਣੀ। ਯਥਾ:-ਸਤਿਗੁਰ

ਪ੍ਰੀਤਿ; ਗੁਰਸਿਖ ਮੁਖਿ ਪਾਇ॥) ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥) ਸ੍ਵੈਯਾ॥ ਸੇਵ ਕਰੀ ਇਨਹੀ ਕੀ ਭਾਵਤ; ਅਉਰ ਕੀ ਸੇਵ ਸੁਹਾਤ ਨ ਜੀ ਕੋ॥ ਦਾਨ ਦਯੋ ਇਨਹੀ ਕੋ ਭਲੋ; ਅਰੁ ਆਨ ਕੋ ਦਾਨ ਨ ਲਾਗਤ ਨੀਕੋ॥ ਆਗੈ ਫਲੈ ਇਨਹੀ ਕੋ ਦਯੋ; ਜਗ ਮੈ ਜਸੁ ਅਉਰ ਦਯੋ ਸਭ ਫੀਕੋ॥ ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ; ਸਭ ਹੀ ਇਨਹੀ ਕੋ॥੩॥ (ਸ੍ਰੀ ਦਸਮ ੭੧੭) ਪ੍ਰਕਰਣ ਪੂਜਾ ਧਾਨ ਜ਼ਹਿਰ ਸੰਪੂਰਨੰ।

ਧੰਨ ਧੰਨ ਸਤਿਗੁਰੂ, ਨਾਨਕ ਨਾਮ ਚੜ੍ਹਦੀ ਕਲਾ!ਤੇਰੇ ਭਾਣੇ ਸਰਬੱਤ ਦਾ ਭਲਾ!ਬੋਲੇ ਸੋ ਨਿਹਾਲ!ਸਤਿ ਸ੍ਰੀ ਅਕਾਲ!ਵਾਹਿਗੁਰੂ ਜੀ ਕਾ ਖ਼ਾਲਸਾ!ਵਾਹਿਗੁਰੂਜੀ ਕੀ ਫ਼ਤੇਹ॥